੧ ਓ ਸਤਿਗੁਰਪ੍ਰਸਾਦਿ ॥





# ਸ੍ਰੀ ਨਿਰੰਕਾਰੀ ਜੋਤ





## ਬੇਨਤੀ



ਦ ਪੁਰਖ ਪ੍ਰਮਾਤਮਾਂ ਜਗਤ ਪਿਤਾ ਕੇਵਲ ਆਦਿ ਕਾਰਨ ਸੰਸਾਰ ਤੂੰ ਹੈਂ
ਇੱਕ' ਤੇ ਨਾਮ ਹੈ 'ਸਤਿ' ਤੇਰਾ 'ਕਰਤਾ' 'ਪੁਰਖ' ਤੇ ਸ੍ਰਿਸ਼ਟ ਆਧਾਰ ਤੂੰ ਹੈਂ
ਨਰਭੈ'' ਹੈਂ ਕਿਸੇ ਦਾ ਭੈ ਨਾਹੀਂ ''ਨਿਰਵੈਰ'' ਸੋ ਵੈਰ ਤੋਂ ਬਾਹਿਰ ਤੂੰ ਹੈਂ
'ਕਾਲ ਮੂਰਤ'' ਤੈਨੂੰ ਕਾਲ ਨਾਹੀਂ ਹੈਂ 'ਅਜੋਨੀ' ਭੀ ਇਕ ਕਰਤਾਰ ਤੂੰ ਹੈਂ
ੀ 'ਗੁਰਪ੍ਰਸਾਦਿ' ਬਿਨ ਲੱਖਤਾ ਨਹੀਂ ਪਰ ਹਰ ਥਾਂ ਕੁਦਰਤੀਂ ਜ਼ਾਹਿਰ ਤੂੰ ਹੈਂ
ਾਦਿ ਸੱਚ' 'ਜੁਗਾਦਿ ਭੀ ਸੱਚ' ਤੂੰ ਹੈਂ ਝੂਠਾ ਜੱਗ ਤੇ ਸੱਚੀ ਸਰਕਾਰ ਤੂੰ ਹੈਂ
ਭੀ ਸੱਚ' ਤੇ ਪਿਛੋਂ ਭੀ ਸੱਚ ਹੋਸੈਂ ਆਦਿ ਅੰਤ ਇਸ ਜੱਗ ਦਾ ਸਾਰ ਤੂੰ ਹੈਂ
ਨੀ ਕੋਈ ਨ, ਨਹੀਂ ਸ਼ਰੀਕ ਤੇਰਾ ਤੇਰੇ ਜਿਹਾ ਕੇਵਲ ਏਕੰਕਾਰ ਤੂੰ ਹੈਂ
ਮ ਕ੍ਰਿਸ਼ਨ ਤੇ ਵਿਸ਼ਨ ਨੂੰ ਕਰੇ ਪੈਦਾ ਬ੍ਰਹਮਾ ਸ਼ਿਵ ਦਾ ਭੀ ਕਰਨਹਾਰ ਤੂੰ ਹੈਂ
[illegible] ਰੂਪ ਧਾ ਉਸ ਪਯਾਰ ਕੀਤਾ
ਨੂੰ ਲਿਖਨਾ ਚਾਹੀਏ ਜੱਗ ਦਾ ਜਿਉਂ ਆਦਿ ਸਤਿਗੁਰਾਂ ਆਣ ਉਧਾਰ ਕੀਤਾ
ਬੀਜ ਦਾ ਦੱਸਨਾ ਲੋੜਵੇਂਦਾ ਸਿੱਖੀ ਬ੍ਰਿਛ ਨੇ ਜਿਥੋਂ ਵਿਸਥਾਰ ਕੀਤਾ
ਾਂ ਸਿਰ ਗੁਰਦੇਵ ਸਤਿਗੁਰੂ ਨਾਨਕ ਜਿਨ੍ਹਾਂ ਰੂਪ ਕਰਤਾਰ ਦਾ ਜ਼ਾਹਰ ਕੀਤਾ
ਚਾੜ੍ਹਦੇ ਗ੍ਰੰਥ ਕਰਤਾਰ ਸਿੰਘਾ ਅਨਭਵ ਵਿਚ ਹੁਕਮ ਕਰਤਾਰ ਕੀਤਾ

### ਗ੍ਰੰਥ ਦੀ ਭੂਮਕਾ

ਹਲਾਂ ਸਭ ਤੋਂ ਇਹੋ ਜ਼ਰੂਰੀ ਹੈ ਜੀ ਕੱਢ ਦੱਸਨਾ ਅਸਲ ਨਿਚੋੜ ਭਾਈ
ਪੀਰਾਂ ਦੇ ਸਿਰ ਸਤਿਗੁਰੂ ਨਾਨਕ ਬੇੜਾ ਪਾਪ ਦਿਤਾ ਜਿਨ੍ਹਾਂ ਰੋੜ੍ਹ ਭਾਈ
ਨ੍ਹਾਂ ਜੱਗ ਦੇ ਜੀਆਂ ਨੂੰ ਤਾਰਯਾ ਆ ਜ਼ੋਰ ਜ਼ੁਲਮ ਦੇ ਜਾਲ ਨੂੰ ਤੋੜ ਭਾਈ

ਹਰ ਰੰਗ, ਹਰ ਸੰਗ, ਖ਼ੁਦ ਰੰਗ ਸਦਾ ਹਰ ਸ਼ੈ ਅੰਦਰ ਇੱਕ ਤਾਰ ਤੂੰ
ਹਰ ਥਾਂ ਹਰ ਸਮੇ ਕਰਤਾਰ ਸਿੰਘਾ ਜੋਤ ਰੂਪ ਦੇ ਰਿਹਾ ਚਮਕਾਰ ਤੂੰ

ਤਥਾ

'ਇਕ' ਓਅੰਕਾਰ ਦੀ ਲੱਖ ਜਤਾ ਗੁਰਾਂ ਬਖ਼ਸ਼ੀ ਇਕੰਕਾਰ ਦਾ ਆਸਰਾ ਧਾਰ ਲਵਾਂ
ਹੇ ਕਰਤਾਰ ਤੇਰੇ ਅੱਗੇ ਕਰਾਂ ਬਿਨਤੀ ਹੱਥ ਜੋੜਕੇ ਅਰਜ਼ ਗੁਜ਼ਾਰ ਲਵਾਂ
ਮੈਨੂੰ ਦੇਹ ਸੁਮੱਤ ਤੇ ਹੌਸਲਾ ਤੂੰ ਏਹ ਜਨਮ ਮਾਨੁੱਖ ਸਵਾਰ ਲਵਾਂ
ਜਿਵੇਂ ਭਟਕਨਾ ਮਨ ਦੀ ਛੁੱਟ ਜਾਵੇ ਫੜ ਚੰਚਲ ਬ੍ਰਿਤੀ ਖਲ੍ਹਾਰ ਲਵਾਂ
ਜਿਸ ਦੇਹੀ ਨੂੰ ਖੋਜਦੇ ਦੇਵ ਫਿਰਦੇ ਸੋ ਪਾ ਕੇ ਸਾਰ ਨਿਕਾਰ ਲਵਾਂ
ਲੱਗ ਭੁਲੇ ਪਾਸੇ ਕਰਤਾਰ ਸਿੰਘਾ ਤਰ ਭਵਜਲ ਇਹ ਸੰਸਾਰ ਲਵਾਂ

ਮਨ ਦੀ ਦਸ਼ਾ

ਏਸ ਮਨ ਦਾ ਕੰਮ ਹੈ ਭਟਕਨਾ ਜੀ ਛੇੜੀ ਰੱਖਦਾ ਹੈ ਵਿਹਾਰ ਸਦਾ
ਇੱਕ ਥਾਉਂ ਨ ਏਸ ਨੇ ਬੈਠਣਾ ਹੈ ਭੌਂਦਾ ਰਹੇ ਉਡਾਰੀਆਂ ਮਾਰ ਸਦਾ
ਇਕ ਕੰਮ ਛਡੇ ਦੂਜਾ ਫੜ ਲਵੇ ਲਾਈ ਰੱਖੇ ਚੜ੍ਹਾ ਉਤਾਰ ਸਦਾ
ਬੁਣਦਾ ਰਹੇ ਨਕੰਮੀਆਂ ਤਾਣੀਆਂ ਜੀ ਫੁਰਨੇ ਮਗਰ ਲੱਗਾ ਫਿਰਦਾ ਬਾਹਰ ਸਦਾ
ਕਿਤੇ ਲੜਦਾ ਝਗੜਦਾ ਮਾਰ ਖਾਂਦਾ ਫਿਰੇ ਦੁਖੀ ਹੁੰਦਾ ਦੁਖਯਾਰ ਸ
ਬਿਨਾਂ ਇਕ ਨੁਕਤੇ ਕਰਤਾਰ ਸਿੰਘਾ ਘਰੋਂ ਨਿਕਲਕੇ ਹੋਏ ਖ਼ੁਆਰ ਸਦਾ
ਅਸਲ ਰੂਪ ਨੂੰ ਆਪ [illegible]
ਕੋਈ ਆਪ ਆਕੇ ਰੱਬ ਬਣ ਬੈਠਾ ਰੱਬ ਹੈ ਨਹੀਂ 'ਆਣ ਸੁਨਾਯਾ ਕਿਸੇ
ਕਿਸੇ ਪੱਥਰੀਂ ਰੱਬ ਘਸੋੜਯਾ ਆ ਪਾਣੀ ਰੁੱਖਾਂ ਦੇ ਤਈਂ ਪੁਜਾਯਾ ਕਿਸੇ
ਕਿਸੇ ਚੰਦ ਸੂਰਜ ਅੱਗ ਹਵਾ ਤਾਈਂ ਵਿਚ ਜੱਗ ਦੇ ਪੂਜ ਠਹਿਰਾਯਾ ਕਿਸੇ
ਕਿਸੇ ਰੱਬ ਦੇ ਤਿੰਨ ਬਨਾਏ ਹਿੱਸੇ ਕਰ ਵਿਸ਼ਨੂ ਤਖ਼ਤ ਬਠਾਯਾ ਕਿਸੇ
ਬ੍ਰਹਮਾ ਚਹੁ ਮੂੰਹਾਂ ਵਾਲਾ ਕਰੇ ਰਚਨਾ ਵਿਸ਼ਨ ਪਾਲਨੇ ਹਾਰ ਬਤਾਯਾ ਕਿਸੇ
ਪੰਚ ਮੁਖੀ ਮਹੇਸ਼ ਹੈ ਲੈ ਕਰਦਾ ਕਰਤਾ ਪੁਰਖ ਨੂੰ ਵਿਚੋਂ ਉਡਾਯਾ ਕਿਸੇ
ਤਿੰਨਾਂ ਕੰਮਾਂ ਦੇ ਰੱਬ ਬਨਾਏ ਤਿੰਨੇ ਸਿਰਜਨ ਹਾਰ ਨੂੰ ਪਰੇ ਧਕਾਯਾ ਕਿ
ਮਹਾਂ ਮਾਯਾ ਨੇ ਜਗਤ ਬਨਾਯਾ ਏ ਮੱਦਾ ਰੂਹ ਅਨਾਦ ਲਿਖਾਯਾ ਕਿ

ਪਹਿਲਾਂ ਸਭ ਤੋਂ ਭਗਤ ਪਹਿਲਾਦ ਲਿਖਯਾ ਕੁਝ ਕਿੱਸੀਂ ਭੀ ਮਹਾਜ਼ ਖੁਪਾਯਾ ਜੀ
ਪਿਛੋਂ ਫੇਰ ਦਸਮੇਸ਼ ਪ੍ਰਕਾਸ਼ ਲਿਖਯਾ ਨਾਲ ਜੀਵਨ ਸੁਧਾਰ ਲਿਖਾਯਾ ਜੀ
ਵਿਚੇ ਜੋਤ ਅਕਾਲੀ ਨੂੰ ਸ਼ੁਰੂ ਕੀਤਾ ਸੱਤਾਂ ਕਾਂਡਾਂ ਦੇ ਵਿਚ ਮੁਕਾਯਾ ਜੀ
ਸੱਤ ਸੌ ਸਫ਼ੇ ਤੋਂ ਜ਼ਿਆਦਾ ਓਹ ਭੀ ਜੱਸ ਸ੍ਰੀ ਦਸਮੇਸ਼ ਦਾ ਗਾਯਾ ਜੀ
ਰੱਖੀ ਤੁਲਸੀ ਰਾਮਾਯਨ ਦੀ ਤਰਜ਼ ਸਾਰੀ ਕਥਾ ਵਾਲਿਆਂ ਲਈ ਰਚਾਯਾ ਜੀ
ਫੇਰ ਨਾਵੇਂ ਗੁਰੂ ਜੀ ਦਾ ਹਾਲ ਲਿਖਯਾ ਨਾਮ ਜੋਤ ਨਿਰੰਜਨੀ ਗਾਯਾ ਜੀ
ਪੂਰਾ "ਖ਼ੂਨ ਸ਼ਹੀਦਾਂ" ਦਾ ਝਬ ਕੀਤਾ ਨਨਕਾਣੇ ਦਾ ਸਾਕਾ ਸੁਨਾਯਾ ਜੀ
ਇਹ ਗ੍ਰੰਥ ਸੀ ਚਿਰਾਂ ਦਾ ਸ਼ੁਰੂ ਕੀਤਾ ਅੱਜ ਤੱਕ ਨ ਤੋੜ ਚੜ੍ਹਾਯਾ ਜੀ
ਹੁਣ ਏਸ ਦੇ ਵੱਲ ਕਰਤਾਰ ਸਿੰਘਾ ਰੁਖ ਸਤਿਗੁਰਾਂ ਨੇ ਪਰਤਵਾਯਾ ਜੀ

ਤਥਾ

ਹੁਣ ਆਪ ਸਤਿਗੁਰੂ ਜੀ ਕਰਨ ਕਿਰਪਾ ਏਸ ਕੰਮ ਨੂੰ ਤੋੜ ਚੜ੍ਹਾ ਦੇਵਨ
ਪੂਰਾ ਝਬ ਦੇ ਗ੍ਰੰਥ ਤਯਾਰ ਹੋਵੇ ਮੇਰੀ ਬੁੱਧ ਵਿਚ ਹੌਸਲਾ ਪਾ ਦੇਵਨ
ਕੰਮ ਆਪਨਾ ਜਾਣਕੇ ਆਪ ਗੁਰ ਜੀ ਏਸ ਬੇੜੇ ਨੂੰ ਭੀ ਬੰਨੇ ਲਾ ਦੇਵਨ
ਆਦਿ ਗੁਰੂ ਦਾ ਜੱਸ ਕਰਤਾਰ ਸਿੰਘਾ ਸੋਹਣੇ ਢੰਗ ਦੇ ਵਿਚ ਬਨਵਾ ਦੇਵਨ

ਅਨੁਭਵੀ ਪ੍ਰੇਰਨਾ

ਜਿਵੇਂ ਲਿਖੇ ਨੀ ਅੱਗੇ ਗ੍ਰੰਥ ਸੋਹਣੇ ਗੁਰੂ ਪੰਥ ਦੇ ਯੱਸ ਨੂੰ ਜ਼ਾਹਰ ਕੀਤਾ
[illegible]
ਰਚੀ ਕਦ ਤੋਂ ਸ੍ਰਿਸ਼ਟੀ [illegible] ਜੁਗ ਜਾਪਦੇ ਹੈਨ ਵਿਹਾਏ ਬਹੁਤੇ
ਜਿਨ੍ਹਾਂ ਜੀਆਂ ਦਾ ਸੀ ਸੁਧਾਰ ਕਰਨਾ ਵਿੱਚ ਜੱਗ ਦਾਨੇ ਪੁਰਖ ਆਏ ਬਹੁਤੇ
ਜਿੰਨੀ ਜਿੰਨੀ ਓਹ ਰੱਖਦੇ ਸ਼ਕਤ ਹੈਸਨ ਆਣ ਆਪਣੇ ਖ਼ਿਆਲ ਦੁੜਾਵੇ ਬਹੁਤੇ
ਜਿੰਨੀ ਸਮਝ ਆਈ ਓਨੀ ਜ਼ਾਹਰ ਕੀਤੀ ਆਪੋ ਆਪਣੇ ਮਤੇ ਚਲਾਏ ਬਹੁਤੇ
ਅਸਲ ਗੱਲ ਤੋੜੀ ਕੋਈ ਪਹੁੰਚਯਾ ਨ ਹੋਰ ਊਤ ਪਟਾਂਗ ਬਤਾਏ ਬਹੁਤੇ
ਬਹੁਤੇ ਫਸ ਗੈ ਜੱਗ ਦੇ ਜਾਲ ਅੰਦਰ ਵੱਡੀ ਕੁਦਰਤ ਵੇਖ ਘਬਰਾਏ ਬਹੁਤੇ
ਹੱਥ ਪੈਰ ਮਾਰੇ ਕਈਆਂ ਅਕਲਵੰਦਾਂ ਘੋੜੇ ਅਕਲ ਦੇ ਉਨ੍ਹਾਂ ਦੁੜਾਵੇ ਬਹੁਤੇ
ਹਾਥੀ ਅੰਨ੍ਹਿਆਂ ਦਾ ਰੱਬ ਬਣਗਿਆ ਬਹੁਤੇ ਆਗੂਆਂ ਨੇ ਰੌਲੇ ਪਾਏ ਬਹੁਤੇ

ਦੁੱਖ ਰੂਪ ਸੰਸਾਰ ਵਿਚ ਕਿਉਂ ਆਏ ਸੱਚ ਖੰਡ ਅਖੰਡ ਨੂੰ ਛੋੜ ਭਾਈ
ਸ਼ੁਰੂ ਗ੍ਰੰਥ ਤੋਂ ਪਹਿਲਾਂ ਹੀ ਜਾਇ ਦੱਸੀ ਸਤਿਗੁਰਾਂ ਦੀ ਕੀਹ ਸੀ ਲੋੜ ਭਾਈ
ਲਿਖਾਂ ਬੁੱਧ ਅਨੁਸਾਰ ਕਰਤਾਰ ਸਿੰਘਾ ਸੁਣੋ ਚਿੱਤ ਦੀ ਬ੍ਰਿਤੀ ਨੂੰ ਜੋੜ ਭਾਈ

### ਸੰਸਾਰੀ ਨਿਯਮ

ਮਾਤਾ ਪਿਤਾ ਜਿਉਂ ਬੱਚੇ ਨੂੰ ਜਨਮ ਦੇਕੇ ਓਹਨੂੰ ਪਾਲਦੇ ਲਾਡ ਲਡਾਂਵਦੇ ਨੇ
ਖਾਨ ਪੀਨ ਦੇ ਸਭ ਪ੍ਰਬੰਧ ਕਰਦੇ ਮੱਤਾਂ ਚੰਗੀਆਂ ਨਿੱਤ ਸਿਖਾਂਵਦੇ ਨੇ
ਓਦੂੰ ਵਧਕੇ ਫੇਰ ਸੁਧਾਰ ਲਈ ਕਿਸੇ ਪਾਸ ਉਸਤਾਦ ਬੈਠਾਂਵਦੇ ਨੇ
ਭਲੀ ਸਿੱਖਯਾ ਦੇ ਕਰਤਾਰ ਸਿੰਘਾ ਭਲਾ ਸਦਾ ਹੀ ਬੱਚੇ ਦਾ ਚਾਂਹਵਦੇ ਨੇ

### ਈਸ਼੍ਵਰੀ ਨਿਯਮ

ਏਸੇ ਤਰ੍ਹਾਂ ਕਰਤਾਰ ਸੰਸਾਰ ਰਚਕੇ ਜੀਆ ਜੰਤ ਸਭਨਾਂ ਤਾਈਂ ਪਾਲਦਾ ਏ
ਨੇਕ ਰਾਸਤੇ ਜੀਆਂ ਨੂੰ ਪਾਉਣ ਲਈ ਇਹ ਯੁਕਤੀ ਸਦਾ ਨਕਾਲਦਾ ਏ
ਕਿਸੇ ਪੁਰਸ਼ ਨੂੰ ਸ਼ਕਤ ਵਿਸ਼ੇਸ਼ ਦੇਕੇ ਸਦਾ ਭੇਜਦਾ ਨੇਮ ਅਕਾਲ ਦਾ ਏ
ਓਹ ਮੱਤ ਅਨੁਸਾਰ ਕਰਤਾਰ ਸਿੰਘਾ ਜੋ ਸੁਝਦੀ ਆਨ ਸਿਖਾਲਦਾ ਏ

### ਸ੍ਰੀ ਸਤਿਗੁਰੂ ਜੀ ਤੋਂ ਪਹਿਲੇ ਆਗੂ

ਜੱਗ ਵਿਚ ਸਿਆਣੇ ਜੋ ਰਹੇ ਆਉਂਦੇ ਅਸਲ ਭੇਦ ਦੇ ਤਈਂ ਨ ਪਾਯਾ ਕਿਸੇ
ਜਿਹੜਾ ਹੁਕਮ ਅਕਾਲ ਦਾ ਲੈ ਆਏ ਪੂਰੀ ਤਰ੍ਹਾ ਨ ਆਨ ਬਜਾਯਾ ਕਿਸੇ
ਕੋਈ ਆਪ ਆਕੇ ਰੱਬ ਬਣਕੇ ਭੁੱਲ ਗਏ ਫਰਜ਼ ਤਾਈਂ ਨ [illegible] ਕਾਯਾ ਕਿਸੇ
ਕਿਸੇ ਪੱਥਰੀਂ ਰੱਬ ਘਸੋੜਯਾ ਆ ਪਾਣੀ ਰੁੱਖਾਂ ਦੇ ਤਈਂ ਪੁਜਾਯਾ ਕਿਸੇ
ਕਿਸੇ ਚੰਦ ਸੂਰਜ ਅੱਗ ਹਵਾ ਤਾਈਂ ਵਿਚ ਜੱਗ ਦੇ ਪੂਜ ਠਹਿਰਾਯਾ ਕਿਸੇ
ਕਿਸੇ ਰੱਬ ਦੇ ਤਿੰਨ ਬਨਾਏ ਹਿੱਸੇ ਕਰ ਵਿਸ਼ਨੂ ਤਖ਼ਤ ਬਠਾਯਾ ਕਿਸੇ
ਬ੍ਰਹਮਾ ਚਹੁ ਮੂੰਹਾਂ ਵਾਲਾ ਕਰੇ ਰਚਨਾ ਵਿਸ਼ਨ ਪਾਲਨੇ ਹਾਰ ਬਤਾਯਾ ਕਿਸੇ
ਪੰਚ ਮੁਖੀ ਮਹੇਸ਼ ਹੈ ਲੈ ਕਰਦਾ ਕਰਤਾ ਪੁਰਖ ਨੂੰ ਵਿਚੋਂ ਉਡਾਯਾ ਕਿਸੇ
ਤਿੰਨਾਂ ਕੰਮਾਂ ਦੇ ਰੱਬ ਬਨਾਏ ਤਿੰਨੇ ਸਿਰਜਨਹਾਰ ਨੂੰ ਪਰੇ ਧਕਾਯਾ ਕਿਸੇ
ਮਹਾਂ ਮਾਯਾ ਨੇ ਜਗਤ ਬਨਾਯਾ ਏ ਮੱਦਾ ਰੂਹ ਅਨਾਦ ਲਿਖਾਯਾ ਕਿਸੇ

ਵਿਚੋਂ ਜੀਆਂ ਦਿਉਂ ਇੱਕ ਵਸ਼ੇਸ਼ ਪੁਰਸ਼ ਮਹਾਂ ਕਾਲ ਦੇ ਤਈਂ ਬਨਾਯਾ ਕਿਸੇ
ਜ਼ਿਦੀ, ਸੁਸਤ, ਜੱਬਾਰ, ਕਹਾਰ ਹੈ ਜੀ ਇਹ ਲਾ ਇਲਜ਼ਾਮ ਫਸਾਯਾ ਕਿਸੇ
ਕੋਈ ਮੰਨ ਤ੍ਰਿਮੂਰਤੀ ਫੁੱਲ ਬੈਠਾ ਹਮਾ ਓਸਤੀ ਦਾ ਰੌਲਾ ਪਾਯਾ ਕਿਸੇ
ਇੱਕ ਬਾਦਸ਼ਾਹ ਰੱਬ ਬਨਾ ਕਰਕੇ ਮੈਂ ਹਾਂ ਵਜ਼ੀਰ ਧੁਮਾਯਾ ਕਿਸੇ
ਮੈਂ ਰੱਬ ਦਾ ਪੁੱਤਰ ਖ਼ਾਸ ਆਯਾ ਨਾਲ ਕਵਾਰੀਆਂ ਵਿਆਹ ਕਰਾਯਾ ਕਿਸੇ
ਮੂੰਦਾ ਗੱਲ ਕੀਹ ਇੱਕ ਨੂੰ ਕਈ ਰੰਗੀਂ ਰੰਗ ਧਰਯਾ ਭੇਦ ਨ ਆਯਾ ਕਿਸੇ
ਪੈਦਾ ਕਰਕੇ ਵਿਚ ਅਜੁੱਧਯਾ ਦੇ ਲੰਕਾ ਵਿਚ ਲੈ ਜਾ ਲੜਾਯਾ ਕਿਸੇ
ਬਾਬੇ ਨੰਦ ਦਾ ਪੁੱਤ ਬਣਾ ਕਰਕੇ ਨਾਚ ਗੋਪੀਆਂ ਨਾਲ ਨਚਾਯਾ ਕਿਸੇ
ਜਗਨਨਾਥ ਲਿਆ ਬੈਠਾ ਦਿੱਤਾ ਮੱਕੇ ਵਿਚ ਲੈ ਜਾ ਬੈਠਾਯਾ ਕਿਸੇ
ਕਿਸੇ ਮੰਨਯਾ ਪੂਰਬ ਵੱਸਦਾ ਏ ਰਹਿੰਦਾ ਪੱਛਮ ਵਿਚ ਧੁਮਾਯਾ ਕਿਸੇ
ਕਿਸੇ ਆਖਯਾ ਰੱਬ ਹੈ ਹਿੰਦੂਆਂ ਦਾ ਹੈ ਮੋਮਨਾਂ ਹੱਕ ਜਮਾਯਾ ਕਿਸੇ
ਕਿਸੇ ਦੱਸਯਾ ਹਰਦਵਾਰ ਬੈਠਾ ਵਿਚ ਖੀਰ ਸਮੁੰਦਰ ਸੁਲਾਯਾ ਕਿਸੇ
ਕਿਸੇ ਸੱਤਵੇਂ ਜਾ ਆਸਮਾਨ ਧਰਯਾ ਹੈ ਸੁਰਗ ਵਾਸੀ ਫ਼ਰਮਾਯਾ ਕਿਸੇ
ਕਿਸੇ ਮੁਕਟਧਾਰੀ ਸਜਾ ਮਰੰਗ ਕਹਯਾ ਘੁੱਗੀ ਰੂਪ ਕਰਕੇ ਫ਼ੋਟੋ ਲਾਹਯਾ ਕਿਸੇ
ਰੌਲਾ ਪਾ ਦਿਤਾ ਕਰਤਾਰ ਸਿੰਘਾ ਨ ਸੀ ਪੜਦਾ ਦੂਈ ਉਠਾਯਾ ਕਿਸੇ

ਤਥਾ

ਰਚੀ ਕਦ ਤੋਂ ਸ੍ਰਿਸ਼ਟੀ ਕੌਣ ਜਾਣੇ ਜੁੱਗ ਜਾਪਦੇ ਹੈਨ ਵਿਹਾਏ ਬਹੁਤੇ
ਜਿਨ੍ਹਾਂ ਜੀਆਂ ਦਾ ਸੀ ਸੁਧਾਰ ਕਰਨਾ ਵਿੱਚ ਜੱਗ ਦਾਨੇ ਪੁਰਖ ਆਏ ਬਹੁਤੇ
ਜਿੰਨੀ ਜਿੰਨੀ ਓਹ ਰੱਖਦੇ ਸ਼ਕਤ ਹੈਸਨ ਆਣ ਆਪਣੇ ਖ਼ਿਆਲ ਦੁੜਾਵੇ ਬਹੁਤੇ
ਜਿੰਨੀ ਸਮਝ ਆਈ ਓਨੀ ਜ਼ਾਹਰ ਕੀਤੀ ਆਪੋ ਆਪਣੇ ਮਤੇ ਚਲਾਏ ਬਹੁਤੇ
ਅਸਲ ਗੱਲ ਤੋੜੀ ਕੋਈ ਪਹੁੰਚਯਾ ਨ ਹੋਰ ਊਤ ਪਟਾਂਗ ਬਤਾਏ ਬਹੁਤੇ
ਬਹੁਤੇ ਫਸ ਗੈ ਜੱਗ ਦੇ ਜਾਲ ਅੰਦਰ ਵੱਡੀ ਕੁਦਰਤ ਵੇਖ ਘਬਰਾਏ ਬਹੁਤੇ
ਹੱਥ ਪੈਰ ਮਾਰੇ ਕਈਆਂ ਅਕਲਵੰਦਾਂ ਘੋੜੇ ਅਕਲ ਦੇ ਉਨ੍ਹਾਂ ਦੁੜਾਵੇ ਬਹੁਤੇ
ਹਾਥੀ ਅੰਨ੍ਹਯਾਂ ਦਾ ਰੱਬ ਬਣਗਿਆ ਬਹੁਤੇ ਆਗੂਆਂ ਨੇ ਰੌਲੇ ਪਾਏ ਬਹੁਤੇ

ਕਈਆਂ ਅੱਗੂ ਫਰੇਬ ਦੇ ਨਾਲ ਬਣਕੇ ਦੁਨੀਆਂ ਦਾਰਾਂ ਦੇ ਬੇੜੇ ਡੁਬਾਏ ਬਹੁਤੇ
ਪੈ ਰਹੀ ਘੜਮੱਸ ਕਰਤਾਰ ਸਿੰਘਾ ਵਖੋ ਵੱਖਰੇ ਰਾਹ ਬਨਾਏ ਬਹੁਤੇ

ਅੱਗੂਆਂ ਦੇ ਵੱਖੋ ਵੱਖਰੇ ਰਸਤੇ

ਕਈ ਉਨ੍ਹਾਂ ਨੇ ਮੁਕਤ ਦੇ ਰਾਹ ਦੱਸੇ ਮਿਲੇ ਮੁਕਤੀ ਗਿਆਨ ਦੇ ਪਾਇਆਂ ਜੀ
ਕਿਸੇ ਆਖਯਾ ਸਾਧਯਾਂ ਤਪ ਮਿਲੇ ਕੰਦ ਮੂਲ ਚੁਣ ਚੁਣਕੇ ਖਾਇਆਂ ਜੀ
ਕਿਸੇ ਦੱਸਯਾ ਦੇਹ ਨੂੰ ਦੁਖੀ ਕਰਕੇ ਰੱਬ ਮਿਲਦਾ ਧੂਣੀਆਂ ਤਾਇਆਂ ਜੀ
ਕਿਸੇ ਦੱਸਯਾ ਬਣ ਅਵਿਧੂਤ ਰਹੀਏ ਰੱਬ ਮਿਲਦਾ ਰਾਖ ਰੁਮਾਇਆਂ ਜੀ
ਕਿਸੇ ਯੋਗ ਦਾ ਸਾਧਨਾ ਕੱਢ ਦਿੱਤਾ ਦਵਾਰੇ ਦੱਸਵੇਂ ਪੌਣ ਚੜ੍ਹਾਇਆਂ ਜੀ
ਨੰਗੇ ਫਿਰਯਾਂ ਰੱਬ ਪਰਸੰਨ ਹੁੰਦਾ ਕਿਸੇ ਦੱਸਯਾ ਜਟਾਂ ਵਧਾਇਆਂ ਜੀ
ਕਿਸੇ ਵੇਦ ਦਾ ਪੜ੍ਹਨਾ ਮੁੱਖ ਧਰਯਾ ਕਿਸੇ ਯੱਗ ਤੇ ਹੋਮ ਕਰਾਇਆਂ ਜੀ
ਕਿਸੇ ਦੱਸਯਾ ਹੋਇ ਕੁਚੀਲ ਰਹਿਨਾ ਵਾਂਗ ਭੇਡਾਂ ਦੇ ਸਿਰ ਖੁਹਾਇਆਂ ਜੀ
ਮੋਨ ਸਾਧਨਾ ਕਿਸੇ ਨੇ ਦੱਸ ਦਿਤਾ ਕਿਸੇ ਬਕਨਾ ਖੇਹ ਉਡਾਇਆਂ ਜੀ
ਕਿਸੇ ਮੂੰਹ ਸਿਰ ਰਗੜ ਮੁਨਾਨ ਕਹਯਾ ਕਿਸੇ ਕੰਠੀ ਜਨੇਊ ਦੇ ਪਾਇਆਂ ਜੀ
ਕਿਸੇ ਬਦਨ ਨੂੰ ਛਾਪਨਾ ਕੱਢ ਧਰਯਾ ਕਿਸੇ ਕਿੰਗੁਰੀ ਨਾਦ ਵਜਾਇਆਂ ਜੀ
ਕਿਸੇ ਦੱਸਯਾ ਭਿੱਖਯਾ ਮੰਗ ਖਾਣੀ ਕਿਸੇ ਦੱਸਯਾ ਕੰਨ ਪੜਾਇਆਂ ਜੀ
ਕਿਸੇ ਪੱਥਰੀਂ ਰਾਮ ਨੂੰ ਵਾੜਯਾ ਚਾ ਸ਼ਿਵਲਿੰਗ ਤੇ ਪਾਣੀ ਚੜ੍ਹਾਇਆਂ ਜੀ
ਕਿਸੇ ਦੱਸਯਾ ਇਕ ਥਾਂ ਬੈਠ ਰਹਿਨਾ ਕਿਸੇ ਦੱਸਯਾ ਤੀਰਥੀਂ ਨ੍ਹਾਇਆਂ ਜੀ
ਕਿਸੇ ਪੂਰਬ ਝੁਕਨਾ ਦੱਸਯਾ ਚਾ ਕਿਸੇ ਪੱਛਮ ਸੀਸ ਝੁਕਾਇਆਂ ਜੀ
ਕਿਸੇ ਵੱਲ ਗੰਗਾ ਲੋਕ ਟੋਰ ਦਿਤੇ ਕਿਸੇ ਮੱਕੇ ਦੇ ਹੱਜ ਨੂੰ ਜਾਇਆਂ ਜੀ
ਕਿਸੇ ਵਿਚ ਹਿਮਾਲੇ ਦੇ ਗਲਨ ਕਹਯਾ ਕਿਸੇ ਦੱਸਯਾ ਲਿੰਗ ਕਟਾਇਆਂ ਜੀ
ਕਿਸੇ ਵਰਤ ਦੱਸੇ ਕਿਸੇ ਦੱਸੇ ਰੋਜ਼ੇ ਕਿਸੇ ਭੁੱਖੇ ਕਿਸੇ ਰੱਜ ਖਾਇਆਂ ਜੀ
ਮੁੱਦਾ ਗੱਲ ਕੀਹ ਰੌਲਾ ਬੇਅੰਤ ਪਿਆ ਨਹੀਂ ਮੁੱਕਦਾ ਏਥੇ ਲਖਾਇਆਂ ਜੀ
ਪਈਆਂ ਗੁੰਝ ਲਾਂਸਰੀਂ ਕਰਤਾਰ ਸਿੰਘਾ ਲਾਭ ਕੁਝ ਨ ਫੋਲ ਫੁਲਾਇਆਂ ਜੀ

ਵਾਕ ਕਵੀ

ਜਿਹੜੇ ਬਣਕੇ ਜੱਗ* ਸਿਆਣੇ ਆਏ ਓਹਨਾਂ ਸਗੋਂ ਝੇੜੇ ਵੱਡੇ ਪਾ ਦਿੱਤੇ
ਇੱਕ ਰਾਹ ਤੋਂ ਲੋਕਾਂ ਨੂੰ ਕਰ ਲਾਂਭੇ ਵਿਚ ਔਝੜਾਂ ਖੁੰਝ ਖੁੰਝਾ ਦਿੱਤੇ
ਦੁਨੀਆਂ ਦਾਰ ਲਾਚਾਰ ਖ਼ੁਵਾਰ ਕੀਤੇ ਵੱਡੇ ਜਾਲਾਂ ਦੇ ਵਿਚ ਫਸਾ ਦਿੱਤੇ
ਡੁੱਬੇ ਆਪ ਤੇ ਡੋਬਯਾ ਚੇਲਯਾਂ ਨੂੰ ਪੂਰ ਭਰ ਕੇ ਬੇੜੇ ਰੁੜ੍ਹਾ ਦਿੱਤੇ
ਅਸਲ ਰਾਹ ਦੀ ਥਾਂ ਕੁਰਾਹ ਪਾਏ ਸਿਰਜਣਹਾਰ ਦੇ ਵੱਲੋਂ ਭੁਲਾ ਦਿੱਤੇ
ਦੁਨੀਆਂ ਦਾਰੀ ਔਖੀ ਸਗੋਂ ਕਰ ਦਿਤੀ ਵੱਡੇ ਸਿਰਾਂ ਤੇ ਭਾਰ ਚੁਕਾ ਦਿੱਤੇ
ਸਿਰਫ਼ ਆਪਣੇ ਮਾਨ ਵਡਿਆਈਆਂ ਨੂੰ ਪਿਛਲਾ ਕੇ ਲੋਕ ਡੁਬਾ ਦਿੱਤੇ
ਸੱਚੇ ਗੁਰੂ ਦੇ ਬਿਨਾਂ ਕਰਤਾਰ ਸਿੰਘਾ ਸੱਚੇ ਕਿਸੇ ਸੁਨੇਹੇਂ ਨ ਆ ਦਿੱਤੇ

ਤਥਾ

ਏਕੰਕਾਰ ਦੇ ਰੂਪ ਦਾ ਪਿਆ † ਰੌਲਾ ਇੱਕ ਕਰਕੇ ਕਿਸੇ ਬਤਾਯਾ ਨ

---

* ਜਿਨ ਜਿਨ ਤਨਕ ਸਿੱਧ ਕੋ ਪਾਯੋ। ਤਿਨ ਤਿਨ ਆਪਨਾ ਰਾਹੁ ਚਲਾਯੋ ॥ ਪਰਮੇਸ਼ੂਰ ਨ ਕਿਨ ਹੂੰ ਪਹਿਚਾਨਾ। ਮਮ ਉਚਾਰ ਤੇ ਭਯੋ ਦੀਵਾਨਾ। ਪਰਮ ਤੱਤ ਕਿਨ ਹੂੰ ਨ ਪਹਿਚਾਨਾ ॥ ਆਪ ਆਪ ਭੀਤਰ ਉਰਝਾਨਾ ॥ ਪੁਨਾ ॥ ਜੇ ਪ੍ਰਭ ਪਰਮ ਪੁਰਖ ਉਪਜਾਏ। ਤਿਨ ਤਿਨ ਅਪਣੇ ਰਾਹੁ ਚਲਾਏ ॥ ਸਭ ਆਪਨੀ ਆਪਨੀ ਉਰਝਾਨਾ। ਪਾਰਬ੍ਰਹਮ ਤਾਹੂੰ ਨ ਪਹਿਚਾਨਾ ॥

ਇਤਆਦਿਕ ਵਚਨ ਸ੍ਰੀ ਦਸਮੇਸ ਜੀ ਨੇ ਬਚਿੱਤ੍ਰ ਨਾਟਕ ਦੇ ਛੇਵੇਂ ਅਧਯਾਇ ਦੇ ਵਿੱਚ ਵਰਨਨ ਕੀਤੇ ਹਨ ਕਿ ਜੋ ਪਹਿਲੇ ਅਵਿਤਾਰ ਜਾਂ ਹੋਰ ਸ਼ਕਤੀ ਵਾਲੇ ਪੁਰਸ਼ ਸੰਸਾਰ ਵਿਚ ਆਉਂਦੇ ਰਹੇ ਹਨ ਓਹ ਸਗੋਂ ਈਸ਼ੂਰ ਸਿਰਜਨਹਾਰ ਦਾ ਰੂਪ ਛਪਾਕੇ ਆਪਣੇ ਨਾਮਨੂੰ ਜਪਾਉਣ ਦੀ ਕਰਦੇ ਰਹੇ ਹਨ॥

† ਕਈ ਮਤ ਤਾਂ ਸ਼ਾਂਖ ਅਤੇ ਚਾਰ ਵਾਕ ਆਦੀ ਈਸ਼ੂਰ ਦੀ ਹਸਤੀ ਦੇ ਕਾਇਲ ਹੀ ਨਹੀਂ ਤੇ ਜਿਹੜੇ ਕੁਝ ਮੰਨਦੇ ਹਨ ਓਹਨਾਂ ਭੀ ਇਕ ਦੇ ਦੁਵਾਲੇ ਕਈ ਰੰਗ ਚਾੜ੍ਹ ਰੱਖੇ ਹਨ ॥ ਯਥਾਃ—

ਪਾਤੰਜਲ ਵਾਲਿਆਂ ਈਸ਼ੂਰ ਮੰਨਿਆਂ ਤਾਂ ਇਉਂ ਕਿ ਓਹ ਅਨੇਕਾਂ ਰੂਹਾਂ ਵਿਚ ਇਕ ਵਿਸ਼ੇਸ਼ ਪੁਰਸ਼ ਹੈ ਜੋ ਜੰਮਨ ਮਰਨ ਵਿਚ ਨਹੀਂ ਆਉਂਦਾ ਤੇ ਦੂਸਰੇ ਪਾਸੇ ਵੇਦ ਵਾਲਿਆਂ ਨੇ ਮਾਦਾ ਰੂਹ ਤੇ ਪਰਮਾਤਮਾ ਤਿੰਨੇ ਇਕੋ ਜਹੇ ਕਰ ਬੈਠਾਏ। ਈਸਾਈਆਂ ਭੀ ਤ੍ਰਿਮੂਰਤੀ ਘੜ ਕੱਢੀ, ਰੂਹ, ਖ਼ੁਦਾ ਤੇ ਰੂਹਉਲਕੁੱਦਸ, ਤੇ ਓਧਰ ਸੂਫ਼ੀਆਂ ਨੇ ਹਮਾ ਓਸਤੀ ਦਾ ਰੌਲਾ ਪਾ ਦਿੱਤਾ ਜੋ ਮੋਮਨ ਕੁਝ ਵਾਹਦਾਨੀਅਤ ਦੇ ਮੰਨਣ ਵਾਲੇ ਬਣੇ ਤਾਂ ਓਹਨਾਂ ਦੀ ਵਾਹਦਾਨੀਅਤ ਭੀ ਦੋ ਰੰਗੀ ਫੜ ਗਈ ਤੇ ਹਜ਼ਰਤ ਸਾਹਿਬ ਨੂੰ ਨਾਲ ਰਲਾ ਕੇ ਨਾਲ ਹੀ ਜੱਬਾਰ ਕਹਾਰ ਬਨਾ ਦਿਤਾ ॥

ਪਛਮੀ ਵਿੱਦਯਾ ਨੇ ਹੋਰ ਤ੍ਰੁੱਟੀ ਚੋੜ ਕਰ ਦਿਤੀ ਐਗਨਾਸਟਕ ਦਾ ਅਸਰ ਫੈਲਾ ਦਿਤਾ ਅਰਥਾਤ ਖ਼ਬਰੇ ਰੱਬ ਹੈ ਕਿ ਨਹੀਂ, ਏਸੇ ਤਰ੍ਹਾਂ ਕਿਸੇ ਨੇ ਨਿਪੁੰਸਕ, ਬ੍ਰਹਮ, ਕਿਸੇ ਨੇ ਵੈਰ ਤੇ ਡਰ ਵਾਲਾ, ਕਿਸੇ ਨੇ ਜਬਰੀ ਤੇ ਕਹਿਰ ਕਰਨ ਵਾਲਾ, ਕਿਸੇ ਘੁਮਯਾਰ ਦੀ ਤਰ੍ਹਾਂ ਮਿੱਟੀ ਤੇ ਚੱਕ ਦੀ ਮੱਦਦ ਨਾਲ ਭਾਂਡੇ ਘੜਨ ਵਾਲਾ, ਪੁਤ੍ਰਾਂ ਤੇ ਰੰਨਾਂ ਵਾਲਾ ਕਰ ਮੰਨਿਆਂ ਆਦਿ, ਸੋ ਏਸ ਵਾਸਤੇ ਇੱਕ ਅਕਾਲ ਦਾ ਰੂਪ ਆਗੂਆਂ ਨੇ ਰੌਲੇ ਵਿੱਚ ਪਾ ਦਿੱਤਾ ॥

ਓਸ ਇੱਕ ਨੂੰ ਰੰਗਿਆ ਬਹੁਤ ਰੰਗੀਂ ਇੱਕ ਵੱਖਰਾ ਕਰ ਦਿਖਾਯਾ ਨ
ਹੱਥ ਪੈਰ ਸਿਆਣਿਆਂ ਬਹੁਤ ਮਾਰੇ ਪਰ ਭੇਦ ਪੂਰਾ ਕਿਸੇ ਪਾਯਾ ਨ
ਕੂਝਰੌਲਾ ਅਵਿਤਾਰਾਂ ਨੇ ਆਨ ਪਾਯਾ ਭੇਦ ਇਕਦਾ ਕਿਤੋਂ ਥਿਆਯਾ ਨ
ਪੂਰੇ ਗੁਰੂ ਬਿਨਾਂ ਪਿਆ ਰਿਹਾ ਰੌਲਾ ਗੁਰ ਸ਼ਕਤੀ ਲੈ ਕੋਈ ਆਯਾ ਨ
ਹੋਇ ਬੜੇ ਔਤਾਰ ਕਰਤਾਰ ਸਿੰਘਾ ਪਰ ਗੁਰੂ ਕਿਸੇ ਅਖਵਾਯਾ ਨ

ਵਿਚਾਰ ਦੀ ਨਜ਼ਰ

ਬੜੇ ਬੜੇ ਔਤਾਰ ਸੰਸਾਰ ਅੰਦਰ ਆਦ ਸਮੇ ਤੋਂ ਰੂਪ ਵਟਾਂਦੇ ਰਹੇ
ਮਹਾਂ ਬਲੀ, ਯੋਧੇ, ਮਹਾਂ ਰਿਖੀ, ਤਪੀ ਮਹਾਂ ਰਾਜ ਵਿੱਦਵਾਨ ਅਖਵਾਂਦੇ ਰਹੇ
ਗੁਰੂ ਕਿਸੇ ਨੇ ਆਨ ਅਖਵਾਯਾ ਨ ਬਲ ਸ਼ਕਤੀਆਂ ਬਹੁਤ ਦਿਖਾਂਦੇ ਰਹੇ
ਬ੍ਰਹਮਾ, ਸ਼ਿਵ, ਵਿਸ਼ਨੂ, ਇੱਕ ਦੂਸਰੇ ਨੂੰ ਗੁਰੂ ਆਖਕੇ ਸੀਸ ਝੁਕਾਂਦੇ ਰਹੇ
ਨਾਰਦ, ਕਪਲ, ਅਗਸਤ, ਸਨਕਾਦਕਾਂ ਜਹੇ ਢੂੰਡ ਢੂੰਡ ਕੇ ਗੁਰੂ ਬਣਾਂਦੇ ਰਹੇ
ਰਾਮਚੰਦ੍ਰ, ਕ੍ਰਿਸ਼ਨ ਅਵਿਤਾਰ ਸਾਰੇ ਰਿਖੀ ਲੋਕਾਂ ਤੋਂ ਸਿੱਖਯਾ ਪਾਂਦੇ ਰਹੇ
ਕੋਈ ਗੁਰ ਸ਼ਕਤੀ ਲੈਕੇ ਆਯਾ ਨ ਚੇਲੇ ਬਣ ਕੇ ਝੱਟ ਲੰਘਾਂਦੇ ਰਹੇ
ਇਕ ਦੂਜੇ ਤੋਂ ਸਿੱਖ ਕਰਤਾਰ ਸਿੰਘਾ ਅੱਗੇ ਆਪ ਦਲੀਲਾਂ ਦੁੜਾਂਦੇ ਰਹੇ

ਤਥਾ

ਦੱਤਾ ਤ੍ਰੇ ਜਿਹਾਂ ਚੌਵੀ ਗੁਰੂ ਕੀਤੇ ਨਾਰਦ ਫਾਂਧਕੀ ਗੁਰੂ ਬਨਾਯਾ ਜੀ
ਰਾਮਚੰਦ ਵਸਿਸ਼ਟ ਤੋਂ ਸਿੱਖਯਾ ਲਈ ਓਸ ਯੋਗ ਵਸਿਸ਼ਟ ਸੁਨਾਯਾ ਜੀ
ਸ੍ਰੀ ਕ੍ਰਿਸ਼ਨ ਦੁਰਬਾਸ਼ਾ ਦੀ ਪਿਆ ਪੈਰੀਂ ਤਦ ਗਜ਼ਾਨ ਥੋੜਾ ਬਹੁਤਾ ਆਯਾ ਜੀ
ਆਪ ਹੋ ਅਵਿਤਾਰ ਤੇ ਰਿਖਯਾਂ ਨੂੰ ਗੁਰੂ ਆਖਕੇ ਸੀਸ ਝੁਕਾਯਾ ਜੀ
ਏਸੇ ਤਰ੍ਹਾਂ ਇਕ ਦੂਜੇ ਦੇ ਹੋਇ ਚੇਲੇ ਗੁਰੂ ਰੂਪ ਨ ਕੋਈ ਪ੍ਰਗਟਾਯਾ ਜੀ
ਏਸ ਘਾਟੇ ਨੇ ਵੇਖ ਕਰਤਾਰ ਸਿੰਘਾ ਰੌਲਾ ਬੜਾ ਦੁਨਯਾਂ ਵਿਚ ਪਾਯਾ ਜੀ

ਪੂਰੇ ਸਤਿਗੁਰੂ ਦੀ ਲੋੜ

ਬੀਤੇ ਸਮੇ ਭਲੇ ਕੁਝ ਲੋਕ ਭਲੇ ਆਯਾ ਕਲਯੁਗ ਹੁਣ ਬੁਰਯਾਰ ਭਾਈ
ਚਾਰੋਂ ਤਰਫ਼ ਅੱਗਜਾਨ ਹੀ ਫੈਲ ਰਿਹਾ ਛਾਗਿਆ ਸਾਰੇ ਅੰਧਕਾਰ ਭਾਈ
ਭੈ ਹਿਰਦਯਾਂ ਦੇ ਵਿਚੋਂ ਦੂਰ ਹੋਯਾ ਆਪੋ ਵਿੱਚ ਦਾ ਉੱਡਯਾ ਪਯਾਰ ਭਾਈ

ਹੋ ਗਈ ਗਿਲਾਨ ਸੰਸਾਰ ਉੱਤੇ ਬੁਰੇ ਕੰਮ ਵਧੇ ਬੇ ਸ਼ੁਮਾਰ ਭਾਈ
ਰਿਹਾ ਭਗਤੀ ਪਰੇਮ ਨ ਨੇਮ ਕੋਈ ਹੋਯਾ* ਕੂੜ ਭਰਦਾਨ ਸਰਦਾਰ ਭਾਈ
ਪਾਪ ਰੂਪ ਕਾਲੀ ਰਾਤ ਛਾਇ ਰਹੀ ਸੱਤ ਗਿਆ ਸੰਸਾਰ ਤੋਂ ਬਾਹਰ ਭਾਈ
ਭਾਵੇਂ ਕਈ ਤਾਰੇ ਡਲ੍ਹਕਾਂ ਮਾਰਦੇ ਸਨ ਅੰਧਕਾਰ ਨ ਸੱਕਦੇ ਟਾਰ ਭਾਈ
ਧਰਮ ਛਿਪ ਗਿਆ ਪਾਪ ਫੈਲ ਰਹੇ ਲੋਕ ਬਹੁਤ ਹੋਏ ਦੁਖਯਾਰ ਭਾਈ
ਬਿਨਾਂ ਸੂਰਜ ਜਿਵੇਂ ਨ ਰਾਤ ਮੁੱਕੇ ਚੰਦ ਚੜ੍ਹਨ ਆਕਾਸ਼ ਹਜ਼ਾਰ ਭਾਈ
ਪੂਰੇ ਗੁਰੂ ਦੇ ਬਿਨਾਂ ਕਰਤਾਰ ਸਿੰਘਾ ਬੇੜਾ ਕੌਨ ਕਰੇ ਹੁਣ ਪਾਰ ਭਾਈ

ਤਥਾ

ਦੇਸੋਂ ਧਰਮ ਇਨਸਾਫ਼ ਜਾਂ ਉੱਡ ਗਿਆ ਪਾਪ ਦਿਨੋ ਦਿਨ ਵਿਚ ਪਸਾਰ ਵੱਡੇ
ਫਲ ਮਿਲੇ ਆ ਭੁੱਲ ਕਰਤਾਰ ਦੀ ਦੇ ਆਣ ਦੁਖੀ ਹੋਏ ਨਰ ਨਾਰ ਵੱਡੇ
ਹੱਥ ਜ਼ੁਲਮ ਦੀ ਛੁਰੀ ਕਸਾਈ ਰਾਜੇ ਕੰਮ ਕਰਨ ਇਨਸਾਫ਼ ਤੋਂ ਬਾਹਰ ਵੱਡੇ
ਆਗੂ ਹੋਏ ਲੋੱਟੂ ਰਾਜੇ ਹੋਇ ਮਾਰੂ ਦੁਨੀਆਂ ਦਾਰ ਹੋਏ ਦੁਖਯਾਰ ਵੱਡੇ
ਸਿਰਜਨਹਾਰ ਕਰਤਾਰ ਨੂੰ ਰਹਿਮ ਆਯਾ ਆਖ਼ਰ ਸੁਣੀ † ਪੁਕਾਰ ਦਾਤਾਰ ਵੱਡੇ
ਜਿਵੇਂ ਦੁਨੀਆਂ ਦਾ ਦੁੱਖ ਦੂਰ ਹੋਵੇ ਕੀਤੀ ਇਹ ਵਿਚਾਰ ਕਰਤਾਰ ਵੱਡੇ
ਕੋਈ ਮਹਾਂ ਸ਼ਕਤੀ ਵਾਲਾ ਪੁਰਸ਼ ਜਾਵੇ ਝੱਟ ਦੂਰ ਕਰੇ ਅੰਧਕਾਰ ਵੱਡੇ
ਅੰਤ ਗੁਰੂ ਨਾਨਕ ਕਰਤਾਰ ਸਿੰਘਾ ਰੱਬ ਭੇਜਿਆ ਦੇ ਅਖ਼ਤਯਾਰ ਵੱਡੇ

---

* ਸ੍ਰੀ ਗੁਰੂ ਜੀ ਨੇ ਆਪਣੇ ਮੁਖਾਰਬਿੰਦ ਥੀਂ ਆਪਣੇ ਅਵਿਤਾਰ ਧਾਰਨ ਦੇ ਵੇਲੇ ਦਾ ਫੋਟੋ ਇਉਂ ਖਿੱਚਯਾ ਹੈ ਯਥਾ:– ਕਲਿ ਕਾਤੀ ਰਾਜੇ ਕਸਾਈ ਧਰਮ ਪੰਖ ਕਰ ਉਡਰਿਆ।

ਕੂੜ ਅਮਾਵਸ ਸਚ ਚੰਦ੍ਰਮਾ ਦੀਸੈ ਨਾਹੀਂ ਕਹਿ ਚੜਿਆ ॥

ਅਰਥਾਤ–ਕਲ ( ਕਲ੍ਹਾ ) ਕੁਪੱਤ ਜ਼ੁਲਮ ਦੀ ਛੁਰੀ ਕਸਾਈ ਰਾਜਿਆਂ ਦੇ ਹੱਥਾਂ ਵਿੱਚ ਫੜੀ ਹੋਈ ਸੀ ਤੇ ਪਰਜਾ ਨੂੰ ਭੇਡ ਬੱਕ੍ਰੀ ਵਤ ਖਾ ਰਹੇ ਸਨ, ਓਹਨਾਂ ਦੇ ਜ਼ੁਲਮ ਕਰਕੇ ਤੇ ਲੋਕਾਂ ਦੇ ਅੱਗਯਾਨ ਕਰਕੇ ਕੂੜ ਦੀ ਮੱਸਯਾ ਦੀ ਰਾਤ ਫੈਲ ਰਹੀ ਸੀ ਤੇ ਸੱਚ ਦਾ ਚੰਦਰਮਾਂ ਕਿਤੇ ਭੀ ਚੜ੍ਹਯਾ ਹੋਯਾ ਨਹੀਂ ਸੀ ਦਿਸਦਾ ਅਰਥਾਤ ਮੰਦ੍ਰਾਂ ਤੀਰਥਾਂ ਰਾਜ ਦਵਾਰਿਆਂ ਸਭ ਅਸਥਾਨਾਂ ਤੇ ਕੂੜ ਹੀ ਪਰਧਾਨ ਹੋ ਰਿਹਾ ਸੀ ॥

† ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਦੱਸਯਾ ਹੈ ਕਿ ਜੀਆ ਜੰਤ ਜਦ ਅਤਯੰਤ ਦੁਖੀ ਹੋਏ ਤੇ ਵਾਹਿਗੁਰੂ ਅੱਗੇ ਪੁਕਾਰ ਕੀਤੀ ਤਾਂ ਸਭ ਦੇ ਭਲੇ ਵਾਸਤੇ ਪੀਰਾਂ ਸਿਰ ਪੀਰ ਤੇ ਸਭ ਤੋਂ ਵੱਡੇ ਅਵਿਤਾਰ ਗੁਰ ਸਰੂਪ, ਉੱਚੀ ਪਦਵੀ ਦੇਕੇ ਅਕਾਲ ਪੁਰਖ ਨੇ ਬਾਬੇ ਜੀ ਨੂੰ ਭੇਜਿਆ ਯਥਾ:–

ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਯਾ ॥

ਸਤਿਗੁਰ ਨਾਨਕ ਸਭ ਤੋਂ ਵੱਡਾ ਭੇਜਿਆ

ਜੱਗ ਤਾਰਨੇ ਧਰਮ ਵਿਸਥਾਰਨੇ ਨੂੰ ਵੱਡੀ ਜੋਤ ਗੁਰਯਾਈ ਦਾ ਪਾ ਕੇ
*ਊੱਚਾ ਸਾਰੇ ਔਤਾਰਾਂ ਪੈਗੰਬਰਾਂ ਤੋਂ ਇੱਕ ਪੁਰਸ਼ ਵਸ਼ੇਸ਼ ਠਹਿਰਾ ਕਰਕੇ
ਗੁਰਮੁਖਤਾਈ ਅਵਿਤਾਰਤਾ ਸਾਧਪੁਨਾਵਿੱਚਜੋਤਗੁਰਿਆਈਜਗਾ ਕਰਕੇ
ਤੇ ਪੈਗੰਬਰੀ ਉੱਚੀ ਫ਼ਕੀਰੀ ਦੇ ਕੇ ਸਭ † ਭਗਤ ਭੰਡਾਰ ਸੌਂਪਾ ਕਰਕੇ
ਹੋਰ ਉੱਚੀਆਂ ‡ ਸਿੱਖਯਾ ਦੇ ਕੇ ਜੀ ਵੱਡਾ ਜਗਤ ਦਾ ਗੁਰੂ ਬਨਾ ਕਰਕੇ
ਦਿੱਤਾ ਭੇਜ ਅਕਾਲ ਕਰਤਾਰਸਿੰਘਾ ਸਤਿਗੁਰੂ ਨਾਨਕ ਵਡਿਆ ਕਰਕੇ

ਵਾਕ ਕਵੀ

ਪਹਿਲਾਂ § ਧੁਰੋਂ ਹੀ ਬਖ਼ਸ਼ਸ਼ਾਂ ਵੱਡੀਆਂ ਪਾ ਗੁਰੂਨਾਨਕਹੋਆਅਵਿਤਾਰਸੁਣੋ
ਗੁਰੂ ਪਦਵੀ ਲੈ ਦਰਗਾਹੋਂ ਆਯਾ ਵੱਡੀ ਸ਼ਕਤ ਤੇ ਤੇਜ਼ ਅਪਾਰ ਸੁਣੋ
ਗੁਰੂ ਸਾਰੇ ਸੰਸਾਰ ਦਾ ਬਣ ਆਯਾ ਦਿੱਤੀ ਸਿੱਖਯਾ ਨਾਲ ਵਸਥਾਰ ਸੁਣੋ
ਜਿਵੇਂ ਤਾਰਯਾ ਜੱਗ ਕਰਤਾਰਸਿੰਘਾ ਖੇਲ ਗੁਰਾਂ ਦੇ ਪ੍ਰੀਤ ਨੂੰ ਧਾਰ ਸੁਣੋ

ਰਾਇ ਭੋਇ ਦੀ ਤਲਵੰਡੀ

ਭੋਇ ਨਾਮ ਭੱਟੀ ਪਿੰਡੀ ਭੱਟੀਆਂ ਦਾ ਰਾਜਪੂਤ ਮਸ਼ਹੂਰ ਸਰਦਾਰ ਹੋਯਾ
ਚੌਦਾਂ ਸੋ ਸੱਤਰ ਉੱਤੇ ਇੱਕ ਗਿਣੋ ਮੁਸਲਮਾਨ ਹਿੰਦੂ ਧਰਮ ਹਾਰ ਹੋਯਾ
ਬਾਦਸ਼ਾਹ ਵੱਲੋਂ ਮਿਲੀ ਰਾਇ ਪਦਵੀ ਦਸ ਪਿੰਡ ਲੈ ਤਲਕੇਦਾਰ ਹੋਯਾ
ਸ਼ਰਕ ਪੁਰ ਦੇ ਪਰਗਣੇ ਵਿਚ ਆਕੇ ਜ਼ਿਮੀ ਮੱਲ ਕੇ ਵੱਸਨੇ ਹਾਰ ਹੋਯਾ

---

* ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਇਉਂ ਉਚਾਰਯਾ ਹੈ:—
"ਸਭ ਤੋਂ ਵੱਡਾ ਸਤਿਗੁਰ ਨਾਨਕ ਜਿਨ ਕਲ ਰਾਖੀ ਮੇਰੀ"

† "ਭਗਤ ਭੰਡਾਰ ਗੁਰ ਨਾਨਕ ਕਉ ਸਉਪੇ ਫਿਰ ਲੇਖਾ ਮੂਲ ਨ ਲਇਆ"

‡ ਸਤਿਗੁਰ ਨਾਨਕ ਦੇਵ ਜੀ ਨੇ ਕਿਸੇ ਇਨਸਾਨ ਤੋਂ ਸਿੱਖਯਾ ਨਹੀਂ ਲਈ ਆਪਨਾ ਗੁਰੂ ਅਕਾਲ ਪੁਰਖ ਨੂੰ ਦਸਯਾ ਹੈ:—
ਅਪਰੰਪਰ ਪਾਰਬ੍ਰਹਮ ਪਰਮੇਸ਼ਰ ਨਾਨਕ ਗੁਰ ਮਿਲਿਆ ਸੋਈ ਜੀਉ ॥

§ ਭਾਈ ਗੁਰਦਾਸ ਜੀ ਨੇ ਸਾਫ਼ ਲਿਖਯਾ ਹੈ ਕਿ ਸ੍ਰੀ ਬਾਬੇ ਨੇ ਕਿਸੇ ਮਾਨੁਖ ਦੀ ਸੇਵਾ ਕਰਕੇ ਗੁਰ ਪਦਵੀ ਹਾਸਲ ਨਹੀਂ ਕੀਤੀ ਸਤਿਗੁਰ ਜੀ ਨੂੰ ਅਕਾਲ ਪੁਰਖ ਵਲੋਂ ਹੀ ਇਸ ਵੱਡੀ ਦਾਤ ਦੀ ਬਖ਼ਸ਼ਸ਼ ਹੋਈ ਸੀ ਯਥਾ:—ਪਹਿਲਾਂ ਬਾਬੇ ਪਾਯਾ ਬਖ਼ਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ ॥
ਅਰਥਾਤ ਕਿ ਬਾਬੇ ਜੀ ਨੂੰ ਇਹ ਬਖ਼ਸ਼ਸ਼ਾਂ ਪਹਿਲਾਂ ਹੀ ਦਰਗਾਹੋਂ ਮਿਲ ਚੁੱਕੀਆਂ ਸਨ।

ਚੌਦਾਂ ਸੌ ਛਿਆਸੀਏਂ ਬਿੱਕ੍ਰਮੀ ਨੂੰ ਪਿੰਡ ਬੰਨਨ੍ਹੇ ਲਈ ਤਯਾਰ ਹੋਯਾ
ਧਰਯਾ ਨਾਮ ਤਲਵੰਡੀ ਕਰਤਾਰਸਿੰਘਾ ਅੱਜ ਵਿਚ ਮਸ਼ਹੂਰ ਸੰਸਾਰ ਹੋਯਾ

ਬੇਦੀਆਂ ਦਾ ਘਰ

ਕਾਰਦਾਰ ਓਹਦਾ ਸ਼ਿਵਰਾਮ ਬੇਦੀ ਰਾਇ ਓਸ ਨੂੰ ਪਾਸ ਲੈ ਆਯਾ ਜੀ
ਗੌਂਡੇ ਪਿੰਡ ਦੇ ਸੀ ਮੁੱਢੋਂ ਰਹਿਨ ਵਾਲੇ ਘਰ ਵਿਚ ਤਲਵੰਡੀ ਆ ਪਾਯਾ ਜੀ
ਸਤਾਰਾਂ ਸੈ ਸਤਾਨਵੇਂ ਬਿੱਕ੍ਰਮੀ ਨੂੰ ਬੇਟਾ ਮਾਈ ਬਨਾਰਸੀ ਜਾਯਾ ਜੀ
ਕੱਲਯਾਨ ਚੰਦ ਓਸਦਾ ਨਾਮ ਧਰਯਾ ਮਹਿਤਾ ਕਾਲੂ ਜਿਸਨੇ ਅਖਵਾਯਾ ਜੀ
ਪੰਦ੍ਰਾਂ ਸੌ ਉੱਤੇ ਇੱਕ ਸਾਲ ਜਾਣੋ ਬੇਟਾ ਦੂਸਰਾ ਆ ਪ੍ਰਗਟਾਯਾ ਜੀ
ਲਾਲ ਚੰਦ ਧਰਯਾ ਨਾਮ ਓਸਦਾ ਸੀ ਲਿਖਨ ਵਾਲਿਆਂ ਲਾਲੂ ਲਿਖਾਯਾ ਜੀ
ਬੇਟਾ ਭੋਇ ਦਾ ਰਾਇ ਬੁਲਾਰ ਹੋਯਾ ਓਸ ਬੜਾ ਅਕਬਾਲ ਵਧਾਯਾ ਜੀ
ਮਹਿਤੇ ਕਾਲੂ ਨੂੰ ਓਸ ਕਰਤਾਰਸਿੰਘਾ ਕਾਰਦਾਰ ਪਟਵਾਰੀ ਬਨਾਯਾ ਜੀ

ਸਤਿਗੁਰ ਨਾਨਕ ਦੇਵ ਜੀ ਦਾ ਪਰਗਟ ਹੋਨਾ

ਸ਼ੁਭ ਸੰਮਤ ਪੰਦ੍ਰਾਂ ਸੌ ਛਬੀ ਸਾਲ ਬਿਕ੍ਰਮਾ ਦਾ ਵਚਾਰ ਭਾਈ
ਚੌਦਾਂ ਸੌ ਉਨਹੱਤਰ ਈਸਵੀ ਸੀ * ਕੱਤੇ ਪੰਦ੍ਰਾਂ ਸ਼ੁਦੀ ਸੋ ਧਾਰ ਭਾਈ
ਪੂਰਨਮਾਸ਼ੀ ਦੀ ਤਿੱਥ ਇਤਵਾਰ ਹੈਸੀ ਤੜਕੇ ਪਹਿਰ ਦੇ ਕਰੀਂ ਸ਼ੁਮਾਰ ਭਾਈ
ਪਾਦਸ਼ਾਹੀ ਸੀ ਹਿੰਦ ਤੇ ਲੋਦੀਆਂ ਦੀ ਸੀ ਜ਼ੁਲਮ ਦਾ ਗਰਮ ਬਾਜ਼ਾਰ ਭਾਈ
ਉਤੇ ਤਖ਼ਤ ਦੇ ਲੋਦੀ ਸਿਕੰਦ੍ਰ ਹੈ ਸੀ ਜਿਸ ਦੁਖੀ ਕੀਤੇ ਨਰ ਨਾਰ ਭਾਈ
ਬਾਰ ਦੇਸ ਤੇ ਪਰਗਣੇ ਸ਼ਰਕਪੁਰ ਦੇ ਰਾਇ ਭੋਇ ਤਲਵੰਡੀ ਉਚਾਰ ਭਾਈ

---

* ਹੁਣ ਥੋੜੇ ਚਿਰ ਤੋਂ ਇਕ ਵਲਾਇਤੋਂ ਆਈ ਜਨਮ ਸਾਖੀ ਦੀ ਗਵਾਹੀ ਦੇ ਕੇ ਕਈ ਬੁਧਵਾਨ ਸ੍ਰੀ ਗੁਰੂ ਜੀ ਦਾ ਜਨਮ ਵਸਾਖ ਦਾ ਦੱਸਦੇ ਹਨ, ਪ੍ਰੰਤੂ ਆਦਿ ਤੋਂ ਲੈਕੇ ਕੱਤਕ ਦੀ ਪੂਰਨਮਾਸ਼ੀ ਦਾ ਲਿਖੀਦਾ ਰਿਹਾ ਹੈ ਤੇ ਜਨਮ ਸਾਖੀਆਂ ਵਿਚ ਭੀ ਕੱਤਕ ਦਾ ਹੀ ਲਿਖਯਾ ਹੈ, ਏਸ ਵਾਸਤੇ ਅਸੀਂ ਕੱਤਕ ਪੂਰਨਮਾਸ਼ੀ ਦਾ ਹੀ ਲਿੱਖਯਾ ਹੈ ਇਕ ਨਵੀਂ ਕਹਾਨੀ ਨੂੰ ਛੇੜਕੇ ਜਿਸਦੇ ਵਿਚੋਂ ਲਾਭ ਕੁਝ ਭੀ ਨਹੀਂ ਪ੍ਰਾਪਤ ਹੋਨਾ ਸਗੋਂ ਭੋਲੇ ਭਾਲੇ ਭਰਾਵਾਂ ਨੂੰ ਝੇੜੇ ਵਿਚ ਪਾਕੇ ਨਿਸਚੇ ਤੋਂ ਉਖੇੜਨਾ ਹੈ ਏਸ ਵਾਸਤੇ ਐਵੇਂ ਆਪਨੇ ਵਕਤ ਨੂੰ ਗਵਾਨਾ ਨਹੀਂ ਚਾਹੁੰਦੇ ਮੰਨਨ ਵਾਲਿਆਂ ਦੀ ਵਿਚਾਰ ਸ਼ਕਤੀ ਦੇ ਵੱਸ ਹੈ ਚਾਹੇ ਵਸਾਖ ਦਾ ਮੰਨਨ ਚਾਹੇ ਕੱਤੇਂ ਦਾ ਪਰ ਓਹ ਗਲ ਨ ਹੋਵੇ ਜੋ ਗੁਰੂ ਜੀ ਦੀ ਹੋਂਦ ਦਾ ਹੀ ਜਵਾਬ ਮਿਲ ਜਾਵੇ ਜਿਸਤਰਾਂ ਇਕ ਸੱਜਨ ਜੀ ਲਿਖਦੇ ਹਨ ਕਿ “ ਜੇ ਬਾਲਾ ਨਹੀਂ ਤਾਂ ਬਾਲੇ ਵਾਲੀ ਜਨਮ ਸਾਖੀ ਕਿਥੇ ” ਕਿਤੇ ਇਹ ਨ ਕਹਿ ਦੇਨ ਕਿ ਜੇ ਗੁਰੂ ਨਹੀਂ ਤਾਂ ਗੁਰੂ ਕਾ ਜਨਮ ਸੰਮਤ ਕਿਥੇ ॥

ਮਹਿਤੇ ਕਾਲੂ ਦੇ ਘਰ ਤ੍ਰਿਪਤਾ ਥੀਂ ਗੁਰ ਰੂਪ ਹੋਏ ਅਵਿਤਾਰ ਭਾਈ
ਭੇਜੇ ਆਪ ਅਕਾਲ ਕਰਤਾਰਸਿੰਘਾ ਅਵਿਤਾਰਾਂ ਦੇ ਸਿਰ ਸਰਦਾਰ ਭਾਈ

ਯਥਾ

ਜਿਸ ਵਕਤ ਸਤਿਗੁਰਾਂ ਅਵਿਤਾਰ ਧਰਯਾ ਠੰਢ ਵਰਤ ਗਈ ਸੰਸਾਰ ਸਾਰੇ
ਬਰਖਾ ਹੋਣ ਤੇ ਤਪਸ਼ ਜਿਉਂ ਘਟ ਜਾਂਦੀ ਰਿਦੇ ਹੋਗਏ ਠੰਢੇ ਠਾਰ ਸਾਰੇ
ਸ਼ੁਭ ਲੱਛਨ ਸਾਰੇ ਹੀ ਜ਼ਾਹਰ ਹੋਏ ਹੋਣ ਲੱਗ ਪਈ ਜੈ ਜੈਕਾਰ ਸਾਰੇ
ਖ਼ੁਸ਼ੀ ਧਰਤ ਆਕਾਸ਼ ਪ੍ਰਗਟ ਹੋਈ ਮੰਗਲ ਹੋਣ ਲੱਗੇ ਬੇ ਸ਼ੁਮਾਰ ਸਾਰੇ
ਜਿਵੇਂ ਸੌ ਸੂਰਜ ਪਰਕਾਸ਼ ਹੁੰਦਾ ਰਾਤ ਇਉਂ ਹੋਯਾ ਚਮਕਾਰ ਸਾਰੇ
ਦਾਈ ਵੇਖਕੇ ਹੋ ਹੈਰਾਨ ਗਈ ਬਿਸਮਾਦ ਹੋਏ ਨਰ ਨਾਰ ਸਾਰੇ
ਆਣ ਕੁਦਰਤੀ ਬਰਕਤਾਂ ਜ਼ਾਹਰ ਹੋਈਆਂ ਖ਼ੁਸ਼ੀ ਭਰ ਗਈ ਘਰਬਾਰ ਸਾਰੇ
ਤਾਰੇ ਹੱਸਦੇ ਹੱਸਦੇ ਚਲੇ ਗਏ ਖ਼ਬਰ ਕਰਨ ਨੂੰ ਵਿਚ ਸੰਸਾਰ ਸਾਰੇ
ਪੰਛੀ ਇਕ ਦਮ ਚਿਹਚਹਾ ਉੱਠੇ ਗਾਉਨ ਲੱਗ ਪਏ ਮੰਗਲਚਾਰ ਸਾਰੇ
ਚੰਦ ਵਿਚ ਆਕਾਸ਼ ਦੇ ਖੜਾ ਦੇਖੇ ਆਖੇ ਮੈਂ ਡਿੱਠੇ ਅਵਿਤਾਰ ਸਾਰੇ
ਸਿਰਤਾਜ ਇਹ ਪ੍ਰਗਟਯਾ ਸਭਨਾਂ ਦਾ ਉੱਚੇ ਸਭ ਤੋਂ ਇਹਦੇ ਆਸਾਰ ਸਾਰੇ
ਸੂਰਜ ਦੌੜਯਾ ਰੂਪ ਦੇ ਦੇਖਣੇ ਨੂੰ ਆਯਾ ਕਿਰਨਾਂ ਛੱਟ ਖਲਾਰ ਸਾਰੇ
ਵੇਖ ਜੋਤ ਵੱਡੀ ਫਿੱਕਾ ਪੈਗਿਆ ਦਿਲ ਤੋਂ ਮਾਨ ਵਸਾਰ ਸਾਰੇ
ਮੈਂ ਤਾਂ ਬਾਹਰੋਂ ਅੰਧੇਰੇ ਨੂੰ ਦੂਰ ਕਰਦਾ ਤਪਸ਼ ਪਾਉਂਦਾ ਤੇਜ਼ ਵਿਸਥਾਰ ਸਾਰੇ
ਇਹ ਸੂਰਜ ਗਜਾਨ ਦਾ ਪ੍ਰਗਟ ਹੋਯਾ ਦੂਰ ਕਰ ਦਿਹਗਾ ਅੰਧਕਾਰ ਸਾਰੇ
ਇਹ ਅਸਲੀ ਰੌਸ਼ਨੀ ਕਰੇਗਾ ਜੀ ਠੰਢ ਪਾ ਦੇਗਾ ਇੱਕਸਾਰ ਸਾਰੇ
ਰਾਤ ਕੂੜ ਅਪ੍ਰਾਧ ਦੀ ਪਈ ਭਾਰੀ ਭੂਤੇ ਫਿਰ ਰਹੇ ਚੋਰ ਚਕਾਰ ਸਾਰੇ
ਇਹ ਚੰਦ ਸਚਾਈ ਦਾ ਕਰੂ ਰੋਸ਼ਨ ਏਸ ਤਰ੍ਹਾਂ ਕਰ ਗਏ ਨਿਮਸ਼ਕਾਰ ਸਾਰੇ
ਦਿਨ ਚੜ੍ਹੇ ਵਧਾਈਆਂ ਵੱਜ ਪਈਆਂ ਮੰਗਲ ਹੋਣ ਲੱਗੇ ਆ ਦਵਾਰ ਸਾਰੇ
ਮਹਿਤੇ ਕਾਲੂ ਨੇ ਵੰਡਿਆ ਧਨ ਬਹੁਤਾ ਹੋਇ ਫੁੱਲ ਕੇ ਇੱਕ ਤੋਂ ਚਾਰ ਸਾਰੇ
ਧਨ ਪਾ ਗ਼ਰੀਬ ਅਸੀਸ ਦੇਂਦੇ ਤੇਰਾ ਪੁੱਤ ਜੀਵੇ ਜੁੱਗ ਚਾਰ ਸਾਰੇ

ਮਾਤਾ ਵੇਖ ਕੇ ਰੂਪ ਨੂੰ ਖ਼ੁਸ਼ ਹੋਈ ਮਾਨੋ ਹੱਥ ਆ ਗਏ ਭੰਡਾਰ ਸਾਰੇ
ਭੈਣ ਨਾਨਕੀ ਵੇਖ ਬਲਿਹਾਰ ਹੋਈ ਜ਼ਰ ਵੰਡਦੇ ਸਿਰ ਤੋਂ ਵਾਰ ਸਾਰੇ
ਫੈਲੀ ਸ਼ਾਂਤੀ ਸਾਰੇ ਕਰਤਾਰ ਸਿੰਘਾ ਸ਼ੁਭ ਗੁਣ ਹੋਏ ਨਮੂਦਾਰ ਸਾਰੇ

ਪੰਡਿਤ ਰਾਮ ਦਿਆਲ

ਮਹਿਤੇ ਕਾਲੂ ਨੇ ਸੱਦ ਪਰੋਹਤ ਆਂਦਾ ਓਸ ਬਾਲ ਵੱਲੇ ਧਯਾਨ ਪਾਯਾ ਜਾਂ
ਹੋ ਗਿਆ ਹੈਰਾਨ ਵਿਸਮਾਦ ਭਾਰਾ ਰੱਬੀ ਨੂਰ ਓਹਨੂੰ ਨਿਗ੍ਹਾ ਆਯਾ ਜਾਂ
ਸਗੋਂ ਹੋਰ ਭੀ ਹੋ ਅਚਰਜ ਗਿਆ ਦਾਈ ਦੌਲਤਾਂ ਹਾਲ ਬਤਾਯਾ ਜਾਂ
ਓਸ ਦੱਸਯਾ ਬੜਾ ਚਮਕਾਰ ਹੋਯਾ ਏਸ ਬਾਲਕ ਰੂਪ ਦਿਖਾਯਾ ਜਾਂ
ਖੋਲ੍ਹ ਪੱਤ੍ਰੀ ਪੰਡਿਤ ਲਗਨ ਡਿਠਾ ਗ੍ਰਹਿ ਜੋੜ ਕੇ ਜੋਤਸ਼ ਲਾਯਾ ਜਾਂ
ਹੋਏ ਸਭ ਹੈਰਾਨ ਕਰਤਾਰਸਿੰਘਾ ਰਾਮ ਦਿਆਲ ਨੇ ਇਉਂ ਸੁਨਾਯਾ ਜਾਂ

ਪੰਡਿਤ ਨੇ ਵਚਾਰ ਕੇ ਦੱਸਨਾ

ਪੰਡਿਤ ਆਖਦਾ ਮਹਿਤਾ ਜੀ ਪੁੱਤ ਤੇਰਾ ਵੱਡਾ ਸਿਰ ਅਵਿਤਾਰਾਂ ਅਵਿਤਾਰ ਹੋਯਾ
ਅਜ ਤੱਕ ਏਹਾ ਕੋਈ ਜਨਮਯਾਂ ਨ ਏਡਾ ਬਲੀ ਨ ਕੋ ਜੁੱਗ ਚਾਰ ਹੋਯਾ
ਇਹਦੇ ਲਗਨ ਮਹੂਰਤ ਅਹੇ ਮਿਲੇ ਜਿਥੋਂ ਤੱਕ ਹੈ ਮੇਰਾ ਵਚਾਰ ਹੋਯਾ
ਅੱਗੇ ਕਿਸੇ ਦੇ ਲੱਛਨ ਸੁਣੇ ਨ ਏਹ ਦੇਵੀ ਦੇਵਤਯਾਂ ਦਾ ਸਰਦਾਰ ਹੋਯਾ
ਸਰਬ ਕਲਾ ਭਰਪੂਰ ਤੇ ਤੇਜ਼ ਭਰਯਾ ਮਹਾਂ ਸ਼ਕਤ ਦਾ ਖ਼ਾਸ ਭੰਡਾਰ ਹੋਯਾ
ਮਹਾਂ ਵਿਸ਼ਨੂ ਆਪ ਕਰਤਾਰ ਸਿੰਘਾ ਹੈ ਪਰਗਟ ਰੂਪ ਨੂੰ ਧਾਰ ਹੋਯਾ

ਤਥਾ

ਮੇਰੀ ਬੁਧ ਜਿੱਥੋਂ ਤੱਕ ਦੱਸਦੀ ਏ ਵੱਡਾ ਯੱਸ ਸੰਸਾਰ ਵਿਚ ਪਾਇਗਾ ਏਹ
ਦੇਵੀ ਦੇਵਤੇ ਏਸ ਦੀ ਕਾਨ ਮੰਨਨ ਸਿਰ ਸਭ ਦੇ ਹੁਕਮ ਚਲਾਇਗਾ ਏਹ
ਰਾਮ ਕ੍ਰਿਸ਼ਨ ਅਵਿਤਾਰਾਂ ਤੋਂ ਉੱਚ ਦਰਜਾ ਸਾਰੇ ਜੱਗ ਦਾ ਗੁਰੂ ਸਦਾਇਗਾ ਏਹ
ਸੱਚਾ ਪਾਤਸ਼ਾਹ ਏਸ ਨੂੰ ਜੱਗ ਆਖੂ ਸਿਰ ਯੱਸ ਦਾ ਛਤਰ ਝੁਲਾਇਗਾ ਏਹ
ਇੱਕ ਨਵੇਂ ਹੀ ਪੰਥ ਦੀ ਨੀਹ ਰੱਖੂ ਹਿੰਦੂ ਤੁਰਕ ਦੀ ਕਾਨ ਮਟਾਇਗਾ ਏਹ
ਚਰਨੀਂ ਏਸ ਦੀ ਕੁਲ ਜਹਾਨ ਲੱਗੂ ਸੱਚਾ ਸਭ ਨੂੰ ਰਾਹ ਦਿਖਾਇਗਾ ਏਹ
ਰਾਤ ਕੂੜ ਦੀ ਕਰੇ ਗਾ ਦੂਰ ਸਾਰੀ ਜੱਗ ਸੱਚ ਦਾ ਚੰਦ ਚੜ੍ਹਾਇਗਾ ਏਹ

ਮਾਰੇ ਮਾਰ ਪਾਖੰਡਾਂ ਨੂੰ ਦੂਰ ਕਰੂ ਏਕਾ ਇੱਕ ਦਾ ਨਾਮ ਜਪਾਇਗਾ ਏਹ
ਜ਼ੋਰ ਜ਼ੁਲਮ ਦੀ ਮੇਟ ਕੇ ਤਪਸ਼ ਸਾਰੀ ਸਤਿਨਾਮ ਦੀ ਠੰਢ ਵਰਤਾਇਗਾ ਏਹ
ਏਹਦੇ ਤੇਜ਼ ਅੱਗੇ ਸਭੇ ਨੀਉਂ ਟੁਰਸਨ ਜਿਸ ਤਰਫ਼ ਦੁਨੀਆਂ ਵਿਚ ਜਾਇਗਾ ਏਹ
ਮੋਹ ਮਾਯਾ ਦੇ ਵੱਲੋਂ ਉਦਾਸ ਰਹੂ ਦੂਰ ਦੂਰ ਤੋੜੀ ਸੈਰ ਜਾਇਗਾ ਏਹ
ਸੱਚਾ ਹੋ ਮਲਾਹ ਕਰਤਾਰਸਿੰਘਾ ਬੇੜੇ ਧਰਮ ਦੇ ਨੂੰ ਪਾਰ ਲਾਇਗਾ ਏਹ

ਮਹਿਤੇ ਕਾਲੂ ਨੇ ਖ਼ੁਸ਼ ਹੋਕੇ ਦਾਨ ਦੇਣਾ ਤੇ ਨਾਮ ਰਖਣਾ

ਗੱਲਾਂ ਸੁਣ ਪਰੋਹਤ ਤੋਂ ਖ਼ੁਸ਼ ਹੋਏ ਬੜਾ ਸਾਰੇ ਪਰਵਾਰ ਆਨੰਦ ਕਰਯਾ
ਕੀਤਾ ਖ਼ੁਸ਼ ਪਰੋਹਤ ਨੂੰ ਧਨ ਦੇਕੇ ਦਿੱਤਾ ਦਾਨ ਗ਼ਰੀਬਾਂ ਨੂੰ ਜੋ ਸਰਯਾ
ਛੇਵੇਂ ਦਿਨ ਮੁੜ ਆਣ ਪਰੋਹਤ ਨੇ ਜੀ ਸੋਚ ਸਮਝ ਕੇ ਨਾਨਕ ਨਾਮ ਧਰਯਾ
ਲਗਾ ਹੋਣ ਪਰਕਾਸ਼ ਕਰਤਾਰਸਿੰਘਾ ਜੱਗ ਸੂਰਜ ਗਿਆਨ ਦਾ ਆਨ ਚੜ੍ਹਯਾ

ਵਾਕ ਕਵੀ

ਜਿਸ ਦਿਣ ਤੋਂ ਸਤਿਗੁਰੂ ਪ੍ਰਗਟ ਹੋਏ ਸਾਰੇ ਪਾਪ ਅਪ੍ਰਾਧ ਸੁ ਦੂਰ ਹੋਏ
ਪੁੰਨ ਵਧਨ ਲੱਗੇ ਪਾਪ ਘਟਨ ਲੱਗੇ ਸ਼ੁਭ ਗੁਣਾਂ ਥੀਂ ਲੋਕ ਮਾਮੂਰ ਹੋਏ
ਬਰਖਾ ਵਕਤ ਸਿਰ ਆਣ ਕੇ ਹੋਣ ਲੱਗੀ ਬਿਰਛ ਫਲਾਂ ਦੇ ਨਾਲ ਭਰਪੂਰ ਹੋਏ

---

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰ ਅਵਿਤਾਰ ਹੋਣ ਦੀ ਬਾਬਤ ਬਿਆਸ ਦੇਵ ਜੀ ਨੇ ਭੁਵਿੱਖਜਤ ਪੁਰਾਨ ਦੇ ਉਤ੍ਰਾਰਧ ਦੇ ਅਠਾਈਵੇਂ ਅਧਜਾਯ ਵਿਚ ਸ਼ਲੋਕ ੩੩ ਤੋਂ ਅੱਗੇ ਇਉਂ ਵਰਨਨ ਕੀਤਾ ਹੈ ॥

ਮੂਲ ਸ਼ਲੋਕ

ਏਵੰ ਵੈ ਧਰਮ ਪਰਾਚੁਰਯੰ ਭਵਿੱਖਯਤ ਯਦਾ ਕਲੌ ॥ ੩੩ ॥ ਤਦਾ ਵੈ ਲੋਕ ਰੱਖਯਾਰਥੰ ਮਲੇਛਾਨ ਨਾਸ ਹੇਤੁਬੇ, ਪਸਚਮੇਤੁ ਸ਼ੁਭੇ ਦੇਸੇ ਬੇਦੀ ਬੰਸੇਚ ਨਾਨਕੋ ॥ ੩੪ ॥ ਨਾਮਨਾ ਭੁਵਿ ਰਾਜ ਰਿਖੀ ਬ੍ਰਹਮ ਗਜਾਨੈਵ ਮਾਨਸਃ ਭਵਿੱਖਜਤੀ ਕਲਉ ਸਕੰਦ ਤਤ ਬਿਤਯੰ ਕੱਲਜਾ ਹਰੇ ॥ ੩੫ ॥
ਸ ਸ੍ਰੀ ਮਨ ਰਾਜ ਸਾਰਦੂਲਾਨਪ-ਦਿਸਯਤੀ ਪੁਨਃ ਮਲੇਛਾਨਾਰਹ ਨਿਸਯਤਿ ਸਕੰਦ ਧਰਮ ਤਤੋਪਦੇਸ਼ ਕ੍ਰਿਤਃ ॥ ੩੬ ॥ ਤੌ ਨੌਮਦਿਸਵੰ ਮਾਰਗੈਵ ਯੇ ਗ੍ਰਹੀਸਯੰਤੀ ਭੂਮਿਪ ਤੇ ਵੈ ਰਾਜ ਕਰਸਯੰਤਿ ਤਸ ਸਿਖਯਾਨੁਸਾਰਤਾ ॥ ੩੭ ॥ ਧਰਮੇਣ ਰਾਜ ਬ੍ਰਿਸਿਚ ਸਚ ਕਲੌ ਤੇ ਸਾ ਭਵਿੱਸ਼ਜਤਿ ਆਦਿ ॥

ਭਾਵ

ਬ੍ਰਹਮਾ ਜੀ ਨੇ ਸੁਆਮਕਾਰਤਕ ਦੇ ਪੁੱਛਨ ਤੇ ਦੱਸਯਾ ਕਿ ਕਲਜੁਗ ਦੇ ਆਦਿ ਵਿਚ ਭਗਤੀ ਗਜਾਨ ਦੇਕੇ ਜੀਆਂ ਦਾ ਉਧਾਰ ਕਰਨ ਵਾਸਤੇ ਪੱਛਮ ਦੇਸ ਵਿਚ ਬੇਦੀਆਂ ਦੀ ਕੁਲ ਵਿੱਚ ਨਾਨਕ ਬ੍ਰਹਮ ਗਜਾਨੀ ਰਾਜ ਰਿਖੀ ਈਸ਼੍ਵਰ ਅਵਤਾਰ ਹੋ ਦਸ ਰੂਪ ਧਾਰੇਗਾ ਓਸ ਦੇ ਸਿਖ ਫੇਰ ਪਿਛੋਂ

ਸੁਖ ਸੰਪਤਾ ਥਾਂ ਥਾਂ ਵਧਨ ਲੱਗੀ ਸਭ ਦੁੱਖ ਕਲੇਸ਼ ਕਾਫ਼ੂਰ ਹੋਏ
ਜਿਵੇਂ ਚੋਰ ਚਕਾਰ ਨੇ ਛਿਪ ਜਾਂਦੇ ਆਫ਼ਤਾਬ ਦਾ ਜਦੋਂ ਜ਼ਹੂਰ ਹੋਏ
ਤਿਵੇਂ ਪ੍ਰਗਟੇ ਗੁਰ ਕਰਤਾਰਸਿੰਘਾ ਸਭ ਭੇਖ ਪਾਖੰਡ ਰੰਜੂਰ ਹੋਏ

ਭਾਈ ਗੁਰਦਾਸ ਜੀ ਦੀ ਗਵਾਹੀ

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜੱਗ ਚਾਨਣ ਹੋਆ
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ
ਸਿੰਘ ਬੁਕੇ ਮ੍ਰਿਗਾਵਲੀ ਭੰਨੀ ਜਾਇ ਨ ਧੀਰ ਧਰੋਆ

ਸ੍ਰੀ ਗੁਰੂ ਜੀ ਦੀ ਬਾਲ ਲੀਲ੍ਹਾ

ਜਿਸ ਦਿਨ ਤੋਂ ਗੁਰੂ ਅਵਿਤਾਰ ਹੋਯਾ ਵਿਚ ਘਰ ਦੇ ਰਹੇ ਆਨੰਦ ਸੋਹਣਾ
ਮਹਿਤਾ ਮਨ ਦੇ ਵਿਚ ਆਨੰਦ ਫਿਰਦਾ ਮਾਤਾ ਵੇਖ ਆਨੰਦ ਫ਼ਰਜ਼ੰਦ ਸੋਹਣਾ
ਸਤਿਗੁਰੂ ਜੀ ਕਰਨ ਅਨੇਕ ਲੀਲ੍ਹਾ ਮੱਥੇ ਦਮਕਦਾ ਰੂਪ ਬਲੰਦ ਸੋਹਣਾ
ਲੋਕ ਤੱਕਦੇ ਰਹਿਨ ਚਕੋਰ ਵਾਂਗੂ ਮੁੱਖ ਬਿਨਾਂ ਕਲੰਕ ਤੋਂ ਚੰਦ ਸੋਹਣਾ
ਵੇਖਣ ਵਾਲਿਆਂ ਦੇ ਰਿਦੇ ਠਰ ਜਾਂਦੇ ਸੁੰਦਰ ਚੰਦ ਤੋਂ ਰੂਪ ਦਹਿਚੰਦ ਸੋਹਣਾ
ਰਹਿਣ ਸਦਾ ਪਰਸੰਨ ਕਰਤਾਰਸਿੰਘਾ ਕਰਨ ਸਭ ਸੁਭਾਵ ਪਸੰਦ ਸੋਹਣਾ

ਤਥਾ

ਤੁਲਸਾਂ ਚੁੱਕ ਕੇ ਗੋਦ ਖਡਾਂਦੀ ਰਹੇ ਓਸ ਗੁਪਤ ਡਿਠੇ ਚਮਤਕਾਰ ਸਾਰੇ
ਜਾਨ ਈਸ਼੍ਵਰ ਗੁਰਾਂ ਦੀ ਸੇਵ ਕਰਦੀ ਵੇਖ ਹੋਰ ਭੀ ਕਰਨ ਪਯਾਰ ਸਾਰੇ
ਸ਼ੋਭਾ ਸੁਣਕੇ ਪੀਰ ਫ਼ਕੀਰ ਆਵਨ ਤੇਜ਼ ਵੇਖ ਜਾਵਨ ਬਲਿਹਾਰ ਸਾਰੇ
ਲੱਛਨ ਵੇਖ ਸੁਭਾਵ ਦੀ ਜਾਚ ਕਰਕੇ ਲੋਕ ਮੰਨ ਗਏ ਅਵਿਤਾਰ ਸਾਰੇ
ਕਦੇ ਰੋਣ ਨਾਹੀਂ ਖਿੜੇ ਰਹਿਨ ਮੱਥੇ ਚੁੱਕੀ ਫਿਰਦੇ ਲੋਕ ਪਰਵਾਰ ਸਾਰੇ
ਭੁੱਖ ਤੇਹ ਥੋੜ੍ਹੀ ਕਰਤਾਰ ਸਿੰਘਾ ਮਹਾਂ ਯੋਗੀਆਂ ਵਾਲੇ ਅਸਾਰ ਸਾਰੇ

ਸਤਿਗੁਰਾਂ ਦਾ ਸੁਭਾਵ

ਜਦੋਂ ਤਿੰਨ ਕੂ ਬਰਸ ਦੇ ਹੋ ਗਏ ਫੇਰ ਰਹਿਨ ਲੱਗੇ ਮਸਤਾਨ ਸਦਾ
ਜਿੱਥੇ ਬੈਠ ਜਾਂਦੇ ਓਥੇ ਰਹਿਨ ਬੈਠੇ ਲੱਗੇ ਬੇਪਰਵਾਹੀ ਜਤਾਨ ਸਦਾ
ਚਿੰਤਾ ਭੁੱਖ ਪਿਆਸ ਦੀ ਕਰਨ ਨਾਹੀਂ ਮੁਖੋਂ ਸਤਿ ਕਰਤਾਰ ਧਨਾਨ ਸਦਾ

ਵਿਚ ਬਾਲਕਾਂ ਦੇ ਜਦੋਂ ਚਲੇ ਜਾਂਦੇ ਕਰਤਾਰ ਕਰਤਾਰ ਸਿਖਾਨ
ਜੇਕਰ ਬੋਲਨ ਵਾਕ ਅਗੀਮ ਬੋਲਨ ਲੋਕ ਸੁਣਕੇ ਹੋਣ ਹੈਰਾਨ
ਜਦੋਂ ਪੰਜਾਂ ਕੂ ਬਰਸਾਂ ਦੇ ਹੋ ਗਏ ਲੱਗੇ ਜ਼ਾਹਿਰਾ ਕਰਨ ਗਯਾਨ ਸਦਾ
ਗੱਲਾਂ ਬੇਦ ਕਤੇਬ ਤੋਂ ਬਾਹਰੀਆਂ ਜੀ ਹੋਰ ਭੇਦ ਇਲਾਹੀ ਬਤਾਨ ਸਦਾ
ਘਰੋਂ ਮਿਲਦਾ ਜੋ ਬਾਹਿਰ ਲੈ ਜਾਂਦੇ ਚਾ ਗ਼ਰੀਬਾਂ ਨੂੰ ਦੇਣ ਦਿਵਾਨ ਸਦਾ
ਲੋਕ ਸੁਣਨ ਗੱਲਾਂ ਗਿਰਦ ਰਹਿਨ ਕੱਠੇ ਮੇਲਾ ਰਹੇ ਲੱਗਾ ਪਾਸਆਨ ਸਦਾ
ਕੰਢੇ ਢਾਬ ਦੇ ਪੀਲੂੰ ਕਰਤਾਰ ਸਿੰਘਾ ਓਹਦੇ ਹੇਠ ਲੱਗਾ ਰਹਿ ਦੀਵਾਨ ਸਦਾ

ਮਾਸੀ ਲੱਖੋ

ਮਾਤਾ ਤ੍ਰਿਪਤਾ ਦੀ ਭੈਣ ਨਾਮ ਲੱਖੋ ਪਿੰਡੋਂ ਦੇਣ ਵਧਾਈ ਓਹ ਆਈ ਹੈ ਸੀ
ਸਤਿਗੁਰਾਂ ਦਾ ਓਸ ਸੁਭਾਵ ਡਿੱਠਾ ਇਉਂ ਬੈਠਕੇ ਗੱਲ ਚਲਾਈ ਹੈ ਸੀ
ਘਰੋਂ ਚੁੱਕ ਚੀਜ਼ਾਂ ਬਾਹਰ ਸਿੱਟ ਆਉਂਦਾ ਵਿਚ ਅਕਲ ਨ ਏਸ ਦੇ ਕਾਈ ਹੈ ਜੀ
ਮਾਤਾ ਤ੍ਰਿਪਤਾ ਨੂੰ ਤਾਂਹਨੇ ਨਾਲ ਆਖੇ ਭੈਣ ਤੇਰਾ ਤਾਂ ਪੁੱਤ ਸੌਦਾਈ ਹੈ ਜੀ
ਸੁਣ ਗੁਰੂ ਜੀ ਨੇ ਗੱਲਾਂ ਓਸਦੀਆਂ ਆਖ ਸਹਿਜ ਸੁਭਾਵ ਸੁਨਾਈ ਹੈ ਸੀ
ਤੇਰਾ ਪੁਤ ਮੈਥੋਂ ਕਰਤਾਰ ਸਿੰਘਾ ਵਧ ਕਮਲਾ ਹੋਇ ਅਲਾਈ ਹੈ ਸੀ

ਵਾਕ ਕਵੀ

ਖ਼ਾਲੀ ਜਾਇ ਨ ਗੁਰਾਂ ਦੀ ਗੱਲ ਆਖੀ ਮਾਨੋ ਕਲਮ ਤਕਦੀਰ ਦੀ ਵੱਗਦੀ ਜੀ
ਬੇਟਾ ਲੱਖੋ ਦਾ ਮਸਤ ਬੈਰਾਗੀ ਹੋਯਾ ਜਿਨੂੰ ਸੁੱਧ ਨ ਸੀ ਕੁਝ ਜੱਗਦੀ ਜੀ
ਬਾਬਾ ਰਾਮ ਥੰਮਣ ਓਹਦਾ ਨਾਮ ਜਾਣੋ ਮਾਯਾ ਓਸਦਾ ਚਿੱਤ ਨ ਠੱਗਦੀ ਜੀ
ਪਾਸ ਸ਼ਹਿਰ ਕਸੂਰ ਕਰਤਾਰ ਸਿੰਘਾ ਓਹਦੇ ਨਾਮ ਵਸਾਖੀ ਹੈ ਲੱਗਦੀ ਜੀ

ਮਹਿਤੇ ਕਾਲੂ ਦੀਆਂ ਵਚਾਰਾਂ

ਮਾਤਾ ਤ੍ਰਿਪਤਾ ਸਮਝ ਪਰਤਾਪ ਗਈ ਓਹ ਤਾਂ ਗੁਰਾਂ ਦਾ ਅਦਬ ਰਖਾਇ ਬਹੁਤਾ
ਮਹਿਤੇ ਕਾਲੂ ਨੇ ਸਾਰ ਨ ਮੂਲ ਪਾਈ ਓਹ ਗੱਲੇ ਕੱਥੇ ਦਬਕਾਇ ਬਹੁਤਾ
ਸੱਤਾਂ ਬਰਸਾਂ ਦੇ ਗੁਰੂ ਜੀ ਹੋਗਏ ਰਹੇ ਨਿੱਤ ਵੈਰਾਗ ਵਧਾਇ ਬਹੁਤਾ
ਵੇਖ ਬੇ ਪਰਵਾਹੀਆਂ ਗੁਰਾਂ ਦੀਆਂ ਚਿੱਤ ਵਿੱਚ ਸਦਾ ਜੋਸ਼ ਖਾਇ ਬਹੁਤਾ
ਆਖੇ ਪੱਤ ਸਦਾਈ ਨਿਕੰਮਾ ਸਾਡਾ ਘਰੋਂ ਕੱਢਕੇ ਧਨ ਲੁਟਾਇ ਬਹੁਤਾ

ਮਹਿਤਾ ਹੋਇ ਗੁੱਸੇ, ਤ੍ਰਿਪਤਾ ਓਸਤਾਈਂ ਨਾਲ ਸ਼ਾਂਤੀ ਦੇ ਸਮਝਾਇ ਬਹੁਤਾ
ਇਹ ਮਹਿਤਾ ਜੀ ਕੋਈ ਅਵਿਤਾਰ ਵੱਡਾ ਮੈਨੂੰ ਏਸ ਪਾਸੋਂ ਖ਼ੌਫ਼ ਆਇ ਬਹੁਤਾ
ਮਤਾਂ ਹੋ ਨ ਜਾਇ ਬੇ ਅਦਬੀ ਜੀ ਆਪ ਮਹਿਤੇ ਜੀ ਤਈਂ ਡਰਾਇ ਬਹੁਤਾ
ਕਿਸੇ ਕੰਮ ਦੇ ਵਿਚ ਮੈਂ ਲਾ ਛੱਡਾਂ ਮਹਿਤਾ ਹਰ ਵੇਲੇ ਦਿਲੋਂ ਚਾਹਿ ਬਹੁਤਾ
ਪਰ ਗੁਰੂ ਜੀ ਰਹਿਨ ਕਰਤਾਰਸਿੰਘਾ ਇਕ ਰੰਗ ਤੇ ਬੇ ਪਰਵਾਹਿ ਬਹੁਤਾ

ਮਹਿਤੇ ਜੀ ਨੇ ਸ੍ਰੀ ਗੁਰੂ ਜੀ ਨੂੰ ਪਾਂਧੇ ਦੇ ਬਠਾਨਾ

ਮਾਘ ਸੱਤ ਪੰਦ੍ਰਾਂ ਸੌ ਤੇਤੀਏ ਨੂੰ ਮਹਿਤਾ ਆਖਦਾ ਸੁਣੀ ਗੋਪਾਲ ਪਾਂਧਾ
ਸਾਰਾ ਦਿਨ ਨਾਨਕ ਐਵੇਂ ਰਹੇ ਫਿਰਦਾ ਇਹਨੂੰ ਆਪਣੇ ਪਾਸ ਬੈਠਾਲ ਪਾਂਧਾ
ਜਿਵੇਂ ਦੁਨੀਆਂ ਦੀ ਇਹਨੂੰ ਮੱਤ ਆਵੇ ਹੱਟੀ ਪੱਟੀ ਦਾ ਵੱਲ ਸਖਾਲ ਪਾਂਧਾ
ਇਹਨੂੰ ਦੱਸ ਹਸਾਬ ਕਰਤਾਰਸਿੰਘਾ ਖ਼ੁਸ਼ੀ ਕਰਾਂਗਾ ਤੇਨੂੰ ਬਸਾਲ ਪਾਂਧਾ

ਪਾਂਧੇ ਨੇ ਪੂਰਨੇ ਪਾ ਦੇਣੇ

ਪਾਂਧੇ ਪੱਟੀ ਦਵਾਤ ਤੇ ਕਲਮ ਦੇ ਕੇ ਓ. ਆ. ਦੇ ਪੂਰਨੇ ਪਾ ਦਿੱਤੇ
ਗੁਰੂ ਮਾਲਕ ਸਾਰੀਆਂ ਵਿੱਦਜਾ ਦੇ ਵਿਚ ਬਾਲਕਾਂ ਪੜ੍ਹਨ ਬੈਠਾ ਦਿੱਤੇ
ਓਹ ਸੂਰਜ ਕੁਦਰਤੀ ਵਿੱਦਜਾ ਦੇ ਕੱਚੀ ਵਿੱਦਜਾ ਪੜ੍ਹਨ ਨੂੰ ਲਾ ਦਿੱਤੇ
ਬੈਠ ਰਹੇ ਨ ਲਿਖਨ ਕਰਤਾਰਸਿੰਘਾ ਪਾਂਧੇ ਪੁੱਛਯਾ ਜਵਾਬ ਸੁਨਾ ਦਿੱਤੇ

ਪਾਂਧਾ

ਤੇਨੂੰ ਨਾਨਕਾ ਪੂਰਨੇ ਪਾ ਦਿੱਤੇ ਕਿਉਂ ਲਿਖ ਨ ਝੱਟ ਦਿਖਾਰਦਾ ਤੂੰ
ਪੱਟੀ ਓਸੇ ਤਰ੍ਹਾਂ ਫੜ ਬੈਠ ਰਿਹੋਂ ਮੈਨੂੰ ਦੱਸ ਖਾਂ ਕੀਹ ਵਚਾਰਦਾ ਤੂੰ
ਜੇਕਰ ਪੜ੍ਹੇਂਗਾ ਤੇ ਖੱਟ ਖਾਇੰਗਾ ਜੀ ਜਾਣੂ ਹੋਕੇ ਕਾਰ ਵਿਹਾਰਦਾ ਤੂੰ
ਲੇਖਾ ਹੱਟੀ ਹਸਾਬ ਦਾ ਸਭ ਦੱਸਾਂ ਨਾਲੇ ਸਿੱਖ ਲੈ ਕੰਮ ਪਟਵਾਰਦਾ ਤੂੰ
ਮੈਂ ਸਵਾਇ ਢਾਇ ਸਭੋ ਜਾਣਦਾ ਹਾਂ ਮੇਥੋਂ ਸਿੱਖ ਲੈ ਵੱਲ ਬਪਾਰਦਾ ਤੂੰ
ਤੂੰ ਤਾਂ ਆਪ ਭੁੱਲੋਂ ਕਰਤਾਰਸਿੰਘਾ ਸਤਿਗੁਰਾਂ ਨੂੰ ਕੀਹ ਸਖਾਰਦਾ ਤੂੰ

ਸ੍ਰੀ ਸਤਿਗੁਰੂ ਜੀ

ਹੱਸ ਆਖਦੇ ਤੁਸੀਂ ਤਾਂ ਆਪ ਭੁੱਲੇ ਮੈਨੂੰ ਪਾਂਧਾ ਜੀ ਤੁਸਾਂ ਸਿਖਾਵਨਾ ਕੀਹ
ਤੁਸੀਂ ਆਪ ਪੂਰੇ ਅਨਪੜ੍ਹ ਫਿਰੋ ਦੱਸੋ ਤੁਸਾਂ ਹੈ ਮੈਨੂੰ ਪੜ੍ਹਾਵਨਾ ਕੀਹ

ਤੁਹਾਡੀ ਕਲਮ ਦਵਾਤ ਨ ਕੰਮ ਸੱਡੇ ਏਸ ਪੱਟੀ ਨੇ ਸਾਡਾ ਬਨਾਵਨਾ ਕੀਹ
ਕੱਚੇ ਸਿੱਖ ਹਸਾਬ ਕੀਹ ਅਸਾਂ ਲੈਣਾ ਤੁਹਾਡੇ ਜਾਲ ਵਿਚ ਪੈਰ ਫਸਾਵਨਾ ਕੀਹ
ਮੋਹ ਮਾਯਾ ਦੇ ਹੈਨ ਹਸਾਬ ਤੁਹਾਡੇ ਕਿਸੇ ਨਾਲ ਅੱਗੇ ਇਹਨਾਂ ਜਾਵਨਾ ਕੀਹ
ਫਿਰੋ ਵਿਚ ਹਨੇਰੇ ਕਰਤਾਰ ਸਿੰਘਾ ਹੋਰਾਂ ਤਈਂ ਪ੍ਰਕਾਸ਼ ਕਰਾਵਨਾ ਕੀਹ

ਪਾਂਧੇ ਨੇ ਹੈਰਾਨ ਹੋ ਕੇ ਪੁੱਛਣਾ

ਸੁਣ ਪਾਂਧੇ ਦੀ ਚੌਂਕੜੀ ਮੁੱਝ ਗਈ ਕਹਿੰਦਾ ਨਾਨਕਾ ਜ਼ਰਾ ਸੁਨਾ ਸਾਨੂੰ
ਕਿਹੜੀ ਕਲਮ ਦਵਾਤ ਤੂੰ ਚਾਹੇਂ ਪੱਟੀ ਕੀਹ ਪੜ੍ਹਨਾ ਚਾਹੇਂ ਬਤਾ ਸਾਨੂੰ
ਅਸੀਂ ਜਾਣਦੇ ਸਿਰਫ ਦੁਕਾਨ ਦਾਰੀ ਤੂੰ ਪ੍ਰਲੋਕ ਦੀ ਗੱਲ ਲਖਾ ਸਾਨੂੰ
ਜੇ ਤੂੰ ਜਾਣਦਾ ਕੁਝ ਕਰਤਾਰ ਸਿੰਘਾ ਸਾਰਾ ਖੋਲ੍ਹ ਕੇ ਭੇਦ ਜਤਾ ਸਾਨੂੰ

ਸ੍ਰੀ ਗੁਰੂ ਜੀ ਨੇ ਪਾਂਧੇ ਨੂੰ ਇਹ ਸ਼ਲੋਕ ਸੁਨਾਨਾ

ਸ੍ਰੀ ਰਾਗ ਮਹਲਾ ੧

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ। ਭਾਉ ਕਲਮ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਬੀਚਾਰੁ। ਲਿਖੁ ਨਾਮੁ ਸਾਲਾਹਿ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ੧ ॥ ਬਾਬਾ ਏਹੁ ਲੇਖਾ ਲਿਖਿ ਜਾਣੁ। ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥ ਜਿਥੈ ਮਿਲਹਿ ਵਡਿਆਈਆਂ ਸਦ ਖੁਸ਼ੀਆਂ ਸਦ ਚਾਉ। ਤਿਨ ਮੁਖ ਟਿਕੈ ਨਿਕਲਹਿ ਜਿਨ ਮਨ ਸਚਾ ਨਾਉ। ਕਰਮ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥ ੨ ॥

ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ। ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ। ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥

ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ। ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ। ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥ ੪ ॥

ਇਸਦਾ ਅਰਥ

ਮੋਹ ਮਾਯਾ ਨੂੰ ਸਾੜ ਸਵਾਹ ਕਰ ਦਿਹ ਇਹ ਸਿਆਹੀ ਬੁਧ ਕੇ ਵਿਚ ਪਾ ਪਾਂਧਾ
ਪੱਟੀ ਕਾਗਜ਼ ਕਰ ਲੈ ਬੁੱਧ ਦਾ ਤੂੰ ਭਾਉ ਪਰੇਮ ਦੀ ਕਲਮ ਬਨਾ ਪਾਂਧਾ
ਲਿਖਨ ਵਾਲਾ ਬਨਾ ਲੈ ਚਿੱਤ ਤਾਈਂ ਪੁੱਛ * ਗੁਰ ਤੋਂ ਲਿਖਾ ਲਖਾ ਪਾਂਧਾ
ਲਿਖ ਓਸਦੇ ਨਾਮ ਦੀ ਸਿਫਤ ਸੱਚੀ ਜਿਦਾ ਆਂਵਦਾ ਅੰਤ ਨ ਕਾ ਪਾਂਧਾ
ਬਾਬਾ ਇਹ ਲੇਖਾ ਲਿਖ ਮੇਰੇ ਪਾਸੋਂ ਵਿਆਂ ਸਹਿਜੇ ਹੀ ਤੈਨੂੰ ਸਿਖਾ ਪਾਂਧਾ
ਤੇਰੇ ਵਾਲਾ ਲੇਖਾ ਕਿਸੇ ਕੰਮ ਨਾਹੀਂ ਦੇਂਦਾ ਮੋਹ ਦੇ ਜਾਲ ਫਸਾ ਪਾਂਧਾ

---

* ਗੁਰ—ਸਤਿਗੁਰ ਨਾਨਕ ਦੇਵ ਜੀ, ਕਹਿੰਦੇ ਹਨ ਕਿ ਹੇ ਪਾਂਧਾ ਤੂੰ ਸਾਥੋਂ ਪੁੱਛ ਕੇ ਲਿਖ ਏ ਜਾਣੋ ਕੀਹ ਪੜ੍ਹਾਨਾ ਹੈ ॥

ਸੱਡਾ ਪੜ੍ਹੇਂ ਲੇਖਾ ਅੰਤ ਨਾਲ ਤੇਰੇ ਵਿਚ ਸੱਚੀ ਦਰਗਾਹ ਦੇ ਜਾ ਪਾਂਧਾ
ਸੱਚਾ ਮੱਥੇ ਤੇ ਹੋਊ ਨਸ਼ਾਨ ਜਦੋਂ ਫੇਰ ਹੋਵੀ ਨ ਪੁੱਛ ਪੁਛਾ ਪਾਂਧਾ
ਜਿਥੋਂ ਮਿਲਨ ਵਡਿਆਯਾਂ ਸਚੀਆਂ ਜੀ ਓਥੇ ਜਾਇਹ ਦਈਂ ਦਿਖਾ ਪਾਂਧਾ
ਓਥੋਂ ਖ਼ੁਸ਼ੀਆਂ ਤੇ ਚਾਉ ਮਿਲਨ ਤੇਨੂੰ ਫੇਰ ਗ਼ਮੀ ਨ ਕਦੇ ਭੀ ਆ ਪਾਂਧਾ
ਮੂੰਹ ਉਨ੍ਹਾਂ ਦੇ ਉੱਜਲੇ ਹੋਣ ਓਥੇ ਮਨ ਜਿਨ੍ਹਾਂ ਦੇ ਨਾਮ ਦਾ ਚਾ ਪਾਂਧਾ
ਬਖ਼ਸ਼ੇ ਗੁਰ ਪੂਰਾ ਕਰਤਾਰਸਿੰਘਾ ਗੱਲਾਂ ਨਾਲ ਨ ਮੇਲ ਮਲਾ ਪਾਂਧਾ

ਤਥਾ

ਦੁਨੀਆਂ ਦਾਰੀ ਦੇ ਪੜ੍ਹੇ ਹੈ ਤੁਸੀਂ ਲੇਖੇ ਤੁਹਾਨੂੰ ਕੁਝ ਪਰਲੋਕ ਦੀ ਸਾਰ ਨਾਹੀਂ
ਇਹ ਤਾਂ ਦੁਨੀਆਂ ਵਾਂਗ ਸਰਾਂ ਦੇ ਹੈ ਏਥੇ ਬੈਠਨਾ ਪੈਰ ਪਸਾਰ ਨਾਹੀਂ
ਕਈ ਮੰਗਤੇ ਤੇ ਕਈ ਸ਼ਾਹ ਹੋਏ ਜਿਨ੍ਹਾਂ ਪਾਸ ਮਾਯਾ ਦਾ ਸ਼ੁਮਾਰ ਨਾਹੀਂ
ਅੱਗੇ ਵਿਚ ਦਰਗਾਹ ਦੇ ਪਤਾ ਲੱਗੂ ਓਥੇ ਝੂਠਾ ਲਿਹਾਜ਼ ਦਰਕਾਰ ਨਾਹੀਂ
ਵੇਖੀਂ ਕਿਹੜੇ ਲੇਖੇ ਵਾਲੇ ਛੁੱਟਦੇ ਨੇ ਬਿਨਾ ਨਾਮ ਜਿੱਥੇ ਛੁਟਕਾਰ ਨਾਹੀਂ
ਸਾਨੂੰ ਓਸ ਦੇ ਭੈ ਦਾ ਡਰ ਬਹੁਤਾ ਮਾਯਾ ਮੋਹ ਦਾ ਸਾਨੂੰ ਪਯਾਰ ਨਾਹੀਂ
ਨਾਮ ਜਿਨ੍ਹਾਂ ਦੇ ਖ਼ਾਨ ਸੁਲਤਾਨ ਵੱਡੇ ਹੋਇ ਖੇਹ ਤੇ ਰਹੇ ਸੰਸਾਰ ਨਾਹੀਂ
ਏਥੋਂ ਸਭ ਦਾ ਕੂਚ ਕਰਤਾਰਸਿੰਘਾ ਨਾਮ ਬਿਨਾ ਕੋ ਅੰਤ ਦਾ ਯਾਰ ਨਾਹੀਂ

ਸ੍ਰੀ ਗੁਰੂ ਜੀ ਨੇ ਪਾਂਧੇ ਨੂੰ * ਪੱਟੀ ਸਿਖਲਾਨੀ
ਆਸਾ ਮਹਲਾ ੧ ਪੱਟੀ ਲਿਖੀ

(੧) ਊੜਾ ਉਪਮਾ ਤਾਕੀ ਕੀਜੈ ਜਾਂ ਕਾ ਅੰਤੁ ਨ ਪਾਇਆ
ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ

ਊੜਾ ਆਖਦਾ ਉਪਮਾ ਕਰੋ ਓਹਦੀ ਜਿਦਾ ਅੰਤ ਨ ਕਿਸੇ ਨੇ ਪਾਯਾ ਏ
ਸੇਵਾ ਭਗਤੀ ਓਸਦੀ ਜਿਨ੍ਹਾਂ ਕੀਤੀ ਓਹਨਾਂ ਮਨ ਭਾਊਂਦਾ ਫਲ ਖਾਯਾ ਏ
ਕੀਤੀ ਭਗਤੀ ਉਨ੍ਹਾਂ ਦੀ ਥਾਂ ਪੈਸੀ ਜਿਨ੍ਹਾਂ ਸੱਚੇ ਹੋ ਸੱਚ ਕਮਾਯਾ ਏ
ਪਾਂਧੇ ਤਈਂ ਗੁਰਾਂ ਕਰਤਾਰਸਿੰਘਾ ਊੜੇ ਦੁਆਰਾ ਉਪਦੇਸ਼ ਸੁਨਾਯਾ ਏ

---

* ਨੋਟ—ਏਸ ਪੱਟੀ ਨੂੰ ਸਿਧੇ ਕ੍ਰਮ ਅਨੁਸਾਰ ਏਥੇ ਏਸ ਵਾਸਤੇ ਲਿਖਯਾ ਹੈ ਕਿ ਅਵਾਨ ਪੁਰਸ਼ ਵੇਖਕੇ ਧੋਖਾ ਨ ਖਾਣ ਤੇ ਓਹ ਸਿੱਧੀ ਤਰਜ਼ ਵਿਚ ਸਾਰੀ ਪੈਂਤੀ ਅੱਖਰੀ ਦਾ ਉਪਦੇਸ਼ ਸਮਝ ਸੱਕਨ ॥

(੨) ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਨਾ ਸੋ ਕਰਿ ਰਹਿਆ
ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ
ਐੜਾ ਆਖਦਾ ਆਪ ਪਰਮਾਤਮਾ ਨੇ ਰਚੀ ਸ੍ਰਿਸ਼ਟੀ ਖੇਲ ਰਚਾਯਾ ਵੱਡਾ
ਜੋ ਕਰਨਾ ਸੋ ਕਰਰਿਹਾ ਆਪੇ ਤੇਜ਼ ਆਪਨਾ ਜ਼ਾਹਿਰ ਦਿਖਾਯਾ ਵੱਡਾ
ਪੁੱਛ ਕਿਸੇ ਤੋਂ ਕੰਮ ਨ ਕੋਈ ਕਰਦਾ ਜਾਨਣਹਾਰ ਸਭ ਥਾਂ ਸਮਾਯਾ ਵੱਡਾ
ਐੜੇ ਅੱਖਰ ਦ੍ਵਾਰਾ ਕਰਤਾਰਸਿੰਘਾ ਕਰਤਾਪੁਰਖ ਕਰਤਾਰ ਜਤਾਯਾ ਵੱਡਾ

(੩) ਈਵੜੀ ਆਦਿ ਪੁਰਖ ਹੈ ਦਾਤਾ ਆਪੇ ਸਚਾ ਸੋਈ
ਇਨ੍ਹਾਂ ਅਖਰਾਂ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰ ਲੇਖੁ ਨ ਹੋਈ
ਈੜੀ ਇੱਕ ਦਾਤਾ ਆਦਿ ਪੁਰਖ ਆਪੇ ਸਿਰ ਸਿਰ ਜਿਸ ਰਿਜ਼ਕ ਸੰਬਾਹਯਾ ਏ
ਕਿਸੇ ਹੱਥ ਨ ਕਿਸੇ ਦਾ ਰਿਜ਼ਕ ਦਿੱਤਾ ਹਰ ਇੱਕ ਦੇ ਮੱਥੇ ਲਿਖਾਯਾ ਏ
ਪਿਛੋਂ ਜੀਵ ਦੀ ਰਚਨਾ ਰਚੀ ਉਸਨੇ ਪ੍ਰਾਲਬਧ ਨੂੰ ਪਹਿਲਾਂ ਬਨਾਯਾ ਏ
ਜਿਨ੍ਹਾਂ ਬੁਝਿਆ ਇਉਂ ਕਰਤਾਰਸਿੰਘਾ ਲੇਖਾ ਜਮਾਂ ਦਾ ਓਹਨਾਂ ਮੁਕਾਯਾ ਏ

(੪) ਸੱਸੈ ਸੋਇ ਸ੍ਰਿਸ਼ਟਿ ਜਿਨ ਸਾਜੀ ਸਭਨਾ ਸਾਹਿਬੁ ਏਕੁ ਭਇਆ॥
ਸੇਵਤ ਰਹੇ ਚਿੱਤ ਜਿਨ੍ਹ ਕਾ ਲਾਗਾ ਆਇਆ ਤਿਨ੍ਹ ਕਾ
ਸਫਲ ਭਇਆ ॥ ੧ ॥ ਮਨ ਕਾਹੇ ਭੂਲੇ ਮੂੜ ਮਨਾ ॥
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ ੧ ॥ ਰਹਾਉ ॥
ਸੱਸਾ ਸਿਮਰੀਏ ਓਸ ਪਰਮਾਤਮਾ ਨੂੰ ਜੋ ਹੁਕਮੋਂ ਸ੍ਰਿਸ਼ਟ ਰਚਾਏ ਪਾਂਧਾ
ਹੱਥ ਆਪਨੇ ਰੱਖਕੇ ਡੋਰ ਸਭਦੀ ਹੁਕਮ ਆਪਣੇ ਵਿਚ ਚਲਾਏ ਪਾਂਧਾ
ਚਿੱਤ ਲਾਇਕੇ ਜਿਨ੍ਹਾਂ ਨੇ ਸੇਵਿਯਾਂ ਹੈ ਓਹੋ ਸਫਲ ਜਹਾਨ ਤੇ ਆਏ ਪਾਂਧਾ
ਜਿਹੜੇ ਭੁੱਲੇ ਰਹੇ ਕਰਤਾਰਸਿੰਘਾ ਲੇਖਾ ਦੇਣ ਵੇਲੇ ਪਛੋਤਾਏ ਪਾਂਧਾ

(੫) ਹਾਹਾ ਹੋਰ ਨ ਕੋਈ ਦਾਤਾ ਜੀਅ ਉਪਾਇ ਜਿਨਿ
ਰਿਜ਼ਕ ਦੀਆ ॥ ਹਰਿ ਨਾਮੁ ਧਿਆਵਹੁ ਹਰਿ ਨਾਮ
ਸਮਾਵਹੁ ਅਨ ਦਿਨੁ ਲਾਹਾ ਹਰਿ ਨਾਮੁ ਲੀਆ
ਹਾਹਾ ਹੋਰ ਨ ਕੋਈ ਹੈ ਦੇਣ ਹਾਰਾ ਦਾਤਾ ਓਹੋ ਹੈ ਜੀਵ ਉਪਾਇ ਜਿਸਨੇ

ਬਾਹਰ ਆਇਆਂ ਦੀ ਓਹੋ ਸਾਰ ਕਰਦਾ ਜੀਵ ਪੇਟ ਦੇ ਵਿਚ ਬਚਾਇ ਜਿਸਨੇ
ਸੁਾਸ ਸੁਾਸ ਹੀ ਨਾਮ ਧਿਆਉ ਉਸਦਾ ਏਡੇ ਕੁਦਰਤੋਂ ਖੇਲ ਰਚਾਇ ਜਿਸਨੇ
ਆਉਣਾ ਓਸਦਾ ਸਫਲ ਕਰਤਾਰ ਸਿੰਘਾ ਸੁਾਸ ਭਜਨ ਦੇ ਵਿਚ ਲੰਘਾਇ ਜਿਸਨੇ

(੬) ਕਕੈ ਕੇਸ ਪੁੰਡਰ ਜਬ ਹੂਏ ਵਿਣ ਸਾਬੂਣੈ ਉਜਲਿਆ
ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ

ਕੱਕਾ ਕੇਸ ਹੋ ਸਿਰ ਤੇ ਗਏ ਚਿੱਟੇ ਬਿਨਾਂ ਸਾਬਨੋ ਹੀ ਪਏ ਲਿਸ਼ਕਦੇ ਨੇ
ਕੰਨਾਂ ਅੱਖਾਂ ਤੇ ਹੱਥਾਂ ਨੇ ਹਾਰ ਦਿੱਤੀ ਕਮਰ ਉੱਠਦੀ ਨ ਪੈਰ ਖਿਸਕਦੇ ਨੇ
ਹਰਯਾ ਮਨ ਨ ਹਾਰ ਸਰੀਰ ਗਿਆ ਮੋਹ ਮਾਯਾ ਦੇ ਅਗੇ ਭੀ ਰਿਸ਼ਕਦੇ ਨੇ
ਜਮ ਬੰਨ੍ਹ ਲੈ ਗਿਆ ਕਰਤਾਰ ਸਿੰਘਾ ਪਾਪੀ ਪਏ ਨਰਕਾਂ ਵਿਚ ਸਿਸਕਦੇ ਨੇ

(੭) ਖਖੈ ਖੁੰਦਕਾਰੁ ਸ਼ਾਹ ਆਲਮੁ ਕਰ ਖ਼ਰੀਦ ਜਿਨਿ
ਖ਼ਰਚੁ ਦੀਆ ॥ ਬੰਧਨ ਜਾਂ ਕੇ ਸਭ ਜਗ ਬਾਂਧਿਆ
ਅਵਰੀ ਕਾ ਨਹੀਂ ਹੁਕਮੁ ਪਇਆ ॥

ਖੱਖਾ ਆਖਦਾ ਖ਼ੁਦ ਮੁਖ਼ਤਾਰ ਸ਼ਾਹਾ ਕੀਤਾ ਜਿਸਦਾ ਕਿਸੇ ਤੋਂ ਟਲਦਾ ਨਹੀਂ
ਸਾਰੀ ਦੁਨੀਆਂ ਓਸਦੇ ਕਬਜ਼ੇ ਹੈ ਹੁਕਮ ਓਸ ਤੇ ਕਿਸੇ ਦਾ ਚੱਲਦਾ ਨਹੀਂ
ਬੱਧਾ ਹੁਕਮ ਦੇ ਵਿਚ ਜਹਾਨ ਸਾਰਾ ਬਿਨਾਂ ਹੁਕਮ ਪੱਤਾ ਮੂਲ ਹੱਲਦਾ ਨਹੀਂ
ਕਰ ਭਜਨ ਭਗਵੰਤ ਕਰਤਾਰ ਸਿੰਘਾ ਪਤਾ ਜ਼ਿੰਦਗੀ ਦਾ ਇੱਕ ਪੱਲ ਦਾ ਨਹੀਂ

(੮) ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿੰਦ ਗਰਬਿ ਭਇਆ
ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਨ ਵਾਹੈ ਤਈ ਕੀਆ

ਗੱਗਾ ਕਹੇ ਗੋਬਿੰਦ ਨੇ ਸ੍ਰਿਸ਼ਟ ਰਚੀ ਓਹਾਂ ਨਾਮ ਦੇ ਤਈਂ ਵਸਾਰਯਾ ਏ
ਗੱਲਾਂ ਨਾਲ ਗੋਬਿੰਦ ਨੂੰ ਮਿਲਨ ਸਭੇ ਭੇਖ ਕਰ ਹੰਕਾਰ ਨੂੰ ਧਾਰਯਾ ਏ
ਭਾਂਡੇ ਜੀਵ ਬ੍ਰਹਿਮੰਡ ਦੀ ਚਾੜ੍ਹ ਆਵੀ ਜਿਸ ਐਡ ਖਲਾਰ ਖਲਾਰਯਾ ਏ
ਓਹਦੇ ਰੂਪ ਦੇ ਤਈਂ ਕਰਤਾਰ ਸਿੰਘਾ ਅੰਦਰ ਆਪਣੇ ਨਹੀਂ ਨਿਹਾਰਯਾ ਏ

(੯) ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ
ਬੁਰਾ ਭਲਾ ਜੇ ਸਮ ਕਰ ਜਾਣੈ ਇਨ ਬਿਧਿ ਸਾਹਿਬੁ ਰਮਤ ਰਹੈ

ਘੱਘਾ ਆਖਦਾ ਘਾਲਣਾ ਦਾਸ ਘੱਲੇ ਪੂਰੇ ਗੁਰਾਂ ਦਾ ਸ਼ਬਦ ਵਚਾਰ ਕਰਕੇ
ਬੁਰੇ ਭਲੇ ਨੂੰ ਇਕ ਸਮਾਨ ਜਾਣੇ ਅਤੇ ਮਾਨ ਅਪਮਾਨ ਸਹਾਰ ਕਰਕੇ
ਮਨ ਜਿੱਤ ਕੇ ਦੁਬਧਾ ਦੂਰ ਕਰੇ ਚਿਤ ਸਾਹਿਬ ਪ੍ਰੇਮ ਨੂੰ ਧਾਰ ਕਰਕੇ
ਸ੍ਵਾਸ ਸ੍ਵਾਸ ਕਰ ਜਾਪ ਕਰਤਾਰ ਸਿੰਘਾ ਜਾਵੇ ਜੀਵ ਸੋ ਜਨਮ ਸਵਾਰ ਕਰਕੇ

(੧੦) ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤ ਸੋਈ
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ

ਙੰਙਾ ਆਖਦਾ ਗਯਾਨ ਪਰਮਾਤਮਾ ਦਾ ਜਿਸ ਪਾਯਾ ਸਾਰ ਅਸਾਰ ਪਾਂਧਾ
ਜੀਆਂ ਸਾਰਯਾਂ ਦੇ ਵਿਚ ਜੋਤ ਇੱਕਾ ਆਈ ਜਿਨ੍ਹਾਂ ਨੂੰ ਇਹ ਵਚਾਰ ਪਾਂਧਾ
ਪੜ੍ਹਿਆ ਪੰਡਿਤ ਓਸੇ ਨੂੰ ਆਖੀਏ ਜੀ ਦੂਰ ਜਿਸ ਕੀਤਾ ਹੰਕਾਰ ਪਾਂਧਾ
ਬਿਨਾਂ ਅਮਲ ਇਲਮ ਕਰਤਾਰ ਸਿੰਘਾ ਜਿਵੇਂ ਗਧੇ ਤੇ ਲੱਦਯਾ ਭਾਰ ਪਾਂਧਾ

(੧੧) ਚਚੈ ਚਾਰ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰ ਜੁਗਾ
ਜੁਗ ਜੁਗ ਜੋਗੀ ਖਾਣੀ ਭੋਗੀ ਪੜਿਆ ਪੰਡਿਤ ਆਪੁ ਥੀਆ

ਚੱਚਾ ਆਖਦਾ ਚਾਰ ਜਿਸ ਜੁਗ ਸਾਜੇ ਅਤੇ ਖਾਣੀਆਂ ਚਾਰ ਪਛਾਨ ਪਾਂਧਾ
ਗਜ਼ਾਨ ਵਾਨ ਤੇ ਚਤਰ ਬਨਾਇਓ ਸਨੇ ਪਸ਼ੂ ਪੰਛੀ ਇਨਸਾਨ ਹੈਵਾਨ ਪਾਂਧਾ
ਜੁਗੋ ਜੁਗ ਓਹ ਆਪ ਬੈਰਾਗੀ ਰਹਿੰਦਾ ਚਾਰੇ ਖਾਣੀਆਂ ਵਿਸ਼ੇ ਲੁਭਾਨ ਪਾਂਧਾ
ਓਹ ਵਿੱਦਯਾ ਮੂਲ ਕਰਤਾਰ ਸਿੰਘਾ ਪੰਡਿਤ ਓਸਦਾ ਭੇਦ ਨ ਪਾਨ ਪਾਂਧਾ

(੧੨) ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ
ਭਰਮੁ ਹੋਆ ॥ ਭਰਮ ਉਪਾਇ ਭੁਲਾਈਅਨਿ ਆਪੇ
ਤੇਰਾ ਕਰਮੁ ਹੋਆ ਤਿਨ੍ਹ ਗੁਰੂ ਮਿਲਿਆ ॥

ਛੱਛਾ ਛਾਇਆ ਵਰਤੀ ਤੇਰੀ ਜੱਗ ਅੰਦਰ ਮਾਯਾ ਪਾ ਰੱਖੀ ਕਰਤਾਰ ਆਪੇ
ਮਾਇਆ ਜਗਤ ਦੇ ਤਈਂ ਭੁਲਾਯਾ ਏ ਜੀਵ ਫਸਦੇ ਕਰਮ ਅਨੁਸਾਰ ਆਪੇ
ਤੇਰੀ ਰਚਨਾ ਵੇਖ ਕੇ ਭਰਮ ਉੱਠਨ ਭਰਮ ਕਰ ਭੁੱਲਨ ਨਰ ਨਾਰ ਆਪੇ
ਤੇਰਾ ਜਿਸ ਤੇ ਰਹਿਮ ਕਰਤਾਰ ਸਿੰਘਾ ਮੇਲ ਗੁਰੂ ਪੂਰਾ ਦੇਂ ਵਚਾਰ ਆਪੇ

(੧੩) ਜਜੈ ਜਾਨੁ ਮੰਗਤ ਜਨ ਜਾਚੈ ਲਖ ਚਉਰਾਸੀ ਭੀਖ ਭਵਿਆ

ਏਕੋ ਲੇਵੈ ਏਕੋ ਦੇਵੈ, ਅਵਰੁ ਨ ਦੂਜਾ ਮੈ ਸੁਣਿਆ
ਜੱਜਾ ਜਾਣ ਕੇ ਦੇਵਨੇ ਹਾਰ ਦਾਤਾ ਜੀਵ ਓਸ ਪਾਸੋਂ ਮੰਗਣ ਹਾਰ ਸਾਰੇ
ਓਹ ਲੱਖ ਚੌਰਾਸੀਹ ਨੂੰ ਦੇਇ ਰਿਹਾ ਸਾਇਰਾਂ ਪੱਥਰਾਂ ਵਿਚ ਅਹਾਰ ਸਾਰੇ
ਆਪੇ ਲੈਣ ਵਾਲਾ ਆਪੇ ਦੇਣ ਵਾਲਾ ਓਹੋ ਕਰ ਰਿਹਾ ਕਾਰਬਾਰ ਸਾਰੇ
ਦੂਜਾ ਹੋਰ ਨ ਕੋਈ ਕਰਤਾਰ ਸਿੰਘਾ ਖੇਲ ਕਰ ਰਿਹਾ ਕਰਤਾਰ ਸਾਰੇ
(੧੪) ਝੱਝੈ ਝੂਰ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਨਾ ਸੋ ਦੇ ਰਿਹਾ
ਦੇਦੇ ਵੇਖੈ ਹੁਕਮ ਚਲਾਏ ਜਿਉਂ ਜੀਆਂ ਕਾ ਰਿਜਕੁ ਪਇਆ
ਝੱਝਾ ਝੂਰਿਆਂ ਕੁਝ ਨ ਬਣਦਾ ਏ ਜੋ ਦੇਵਨਾ ਸੋ ਆਪੇ ਦੇ ਰਿਹਾ
ਦੇਂਦਾ ਵੇਖਦਾ ਹੁਕਮ ਚਲਾਂਵਦਾ ਏ ਤੇਰਾ ਜਾਏ ਬਿਰਥਾ ਵੱਧ ਘੱਟ ਕਿਹਾ
ਪ੍ਰਾਰਬਧ ਜਿਧੀ ਓਸੇ ਪਾਵਨੀ ਏਂ ਜਿੱਥੇ ਜਿੱਥੇ ਹੈ ਕਿਸੇ ਦਾ ਰਿਜ਼ਕ ਪਿਆ
ਝੂਰ ਝੂਰ ਨ ਮਰ ਕਰਤਾਰ ਸਿੰਘਾ ਜਾਇ ਕੁਝ ਨ ਆਪਣੇ ਆਪ ਲਿਆ
(੧੫) ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ
ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ
ਞੰਞਾ ਦੱਸਦਾ ਨਜ਼ਰ ਕਰ ਦੇਖੀਏ ਜਾਂ ਦੂਜਾ ਕੋਈ ਭੀ ਨਜ਼ਰ ਨ ਆਂਵਦਾ ਏ
ਹਰ ਰੰਗ ਅੰਦਰ ਆਪੇ ਵੱਸਦਾ ਏ ਆਪੇ ਆਪਣਾ ਰੂਪ ਦਿਖਾਂਵਦਾ ਏ
ਆਪੇ ਧਰਤ ਪਾਤਾਲ ਆਕਾਸ਼ ਆਪੇ ਆਪੇ ਚੰਦ ਸੂਰਜ ਚਮਕਾਂਵਦਾ ਏ
ਸਾਡੇ ਵੱਸਦਾ ਮਨ ਕਰਤਾਰ ਸਿੰਘਾ ਆਪੇ ਆਪਣੇ ਖੇਲ ਰਚਾਂਵਦਾ ਏ
(੧੬) ਟੱਟੈ ਟੰਚ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਨਾ
ਜੂਐ ਜਨਮ ਨ ਹਾਰਹੁ ਅਪੁਣਾ ਭਾਜ ਪੜਹੁ ਤੁਮ ਹਰਿ ਸ਼ਰਣਾ
ਟੈਂਕਾ ਆਖਦਾ ਟੁੱਟਨੀ ਡੋਰ ਸਭ ਦੀ ਗੁਡੀ ਕਿਉਂ ਅਸਮਾਨ ਚੜ੍ਹਾਂਵਦੇਓ
ਇਕ ਪਲ ਅੰਦਰ ਸਾਰੇ ਛੱਡ ਟੁਰਨੇ ਕਿਉਂ ਝੂਠ ਫੈਲਾ ਫੈਲਾਂਵਦੇਓ
ਇਹ ਲਾਲ ਬੇ ਕੀਮਤੀ ਜੂਨ ਉੱਤਮ ਕਿਉਂ ਜੂਏ ਦੇ ਵਿਚ ਹਰਾਂਵਦੇਓ
ਫੜੋ ਹਰੀ ਦੀ ਸ਼ਰਨ ਕਰਤਾਰ ਸਿੰਘਾ ਜੇ ਜਮਾਂ ਤੋਂ ਛੁੱਟਨਾ ਚਾਹਵਦੇਓ
(੧੭) ਠੱਠੈ ਠਾਂਢ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ ਕਾ ਚਿਤ ਲਾਗਾ

ਚਿਤ ਲਾਗਾ ਸੇਈ ਜਨੁ ਨਿਸਤਰੇ ਤਉ ਪ੍ਰਸਾਦੀ ਸੁਖੁ ਪਾਇਆ
ਠੰਢਾਠੰਢ ਵਰਤੀ ਓਹਨਾਂ ਦਿਲਾਂ ਅੰਦਰ ਜਿਹੜੇ ਵਾਹਿਗੁਰੂ ਚਰਨਾਂ ਦੇ ਭੌਰ ਹੋਏ
ਮਨ ਪ੍ਰੇਮ ਡੋਰੀ ਵਿਚ ਜਿਨ੍ਹਾਂ ਸੀਤੇ ਅੱਸ਼ਾ ਰੱਖ ਮਾਸ਼ੂਕ ਦੀ ਤੌਰ ਹੋਏ
ਨਿੱਤ ਸੁਖ ਦੀ ਪ੍ਰਾਪਤੀ ਉਨ੍ਹਾਂ ਹੋਈ ਦੂਈ ਰਹਿਤ ਦਿਲ ਜਿਨ੍ਹਾਂ ਦੇ ਸੌਰ ਹੋਏ
ਗੁਰਮੁਖ ਤਰ ਗਏ ਕਰਤਾਰ ਸਿੰਘਾ ਮਨ ਮੁਖ ਦੂਈ ਰੱਖ ਚੌੜ ਹੋਏ
(੧੮) ਡੱਡਾ ਡੰਫ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੋ ਸਭ ਚਲਣਾ
ਤਿਸੈ ਸਰੇਵਹੁ ਤਾ ਸੁਖ ਪਾਵਹੁ ਸਰਬ ਨਿਰੰਤਰਿ ਰਵਿ ਰਿਹਾ
ਡੱਡਾ ਆਖਦਾ ਡੇਰਾ ਨਹੀਂ ਸਦਾ ਏਥੇ ਅੰਤ ਕੂਚ ਕਰਕੇ ਏਥੋਂ ਚੱਲਨਾ ਏਂ
ਜੋ ਕੁਝ ਨਜ਼ਰ ਆਵੇ ਸਭੋ ਨਾਸ ਹੋਣਾ ਉਠ ਖ਼ਾਕ ਵਿਚੋਂ ਖ਼ਾਕ ਰੱਲਨਾ ਏਂ
ਅੰਤ ਕਿਸੇ ਭੀ ਸਾਥ ਨ ਚੱਲਨਾ ਏਂ ਜਦ ਜਮਾਂ ਨੇ ਬੂਹਾ ਆ ਮੱਲਨਾ ਏਂ
ਬਿਨਾਂ ਭਜਨ ਭਗਵੰਤ ਕਰਤਾਰ ਸਿੰਘਾ ਦੁੱਖ ਪਏਗਾ ਸਿਰ ਤੇ ਝੱਲਨਾ ਏਂ
(੧੯) ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ
ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸ ਨਿਸਤਾਰੈ ਜਾ ਕਉ ਨਦਰਿ ਕਰੇ
ਢੱਡਾ ਢਾਹਿ ਉਸਾਰਦਾ ਆਪ ਸੱਚਾ ਜਿਵੇਂ ਭਾਂਵਦਾ ਕਰੇ ਕਰਾਇ ਪਾਂਧਾ
ਕਰ ਕਰ ਕੇ ਆਪਣੇ ਖੇਲ ਵੇਖੇ ਕਿਸੇ ਪਾਸੋਂ ਨ ਪੁੱਛ ਪੁਛਾਇ ਪਾਂਧਾ
ਵਿਚ ਪਲਕ ਪੈਦਾ ਕਰੇ ਮਾਰ ਦੇਵੇ ਝੇਦ ਭੇਦ ਨ ਕੁਝ ਭੀ ਪਾਇ ਪਾਂਧਾ
ਜੇ ਕਰ ਰਹਿਮ ਕਰੇ ਕਰਤਾਰ ਸਿੰਘਾ ਬਖ਼ਸ਼ ਪਾਪੀਆਂ ਨੂੰ ਬੰਨੇ ਲਾਇ ਪਾਂਧਾ
(੨੦) ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ
ਆਪੇ ਆਪਿ ਮਲਾਏ ਕਰਤਾ ਪੁਨਰਪਿ ਜਨਮਿ ਨ ਹੋਈ
ਣਾਣਾ ਆਖਦਾ ਓਸਦੇ ਰਿਦੇ ਅੰਦਰ ਹਰ ਵਕਤ ਪਰਮਾਤਮਾ ਵੱਸਦਾ ਏ
ਜਿਸ ਵਿਸ਼ੇ ਵਕਾਰਾਂ ਦੇ ਰਸ ਛੱਡੇ ਇਕ ਸਿਰਫ਼ ਭੁੱਖਾ ਓਹਦੇ ਯੱਸਦਾ ਏ
ਆਪਾ ਮੇਟ ਕੇ ਆਪਣੇ ਵਿਚ ਮਿਲਦਾ ਜਨਮ ਮਰਨ ਵਿਚ ਓਹ ਨ ਫੱਸਦਾ ਏ
ਪੂਰਾ ਗੁਰੂ ਮਿਲੇ ਕਰਤਾਰ ਸਿੰਘਾ ਜੀਵ ਗਰਭ ਦੇ ਵਿਚ ਨ ਧੱਸਦਾ ਏ
(੨੧) ਤਤੈ ਤਾਰੂ ਭਵਜਲੁ ਹੋਆ ਤਾਂ ਕਾ ਅੰਤ ਨ ਪਾਇਆ

ਨ ਤਰ ਨ ਤੁਲਹਾ ਹਮ ਬੂਡਸਿ ਤਾਰਲੇਹਿ ਤਾਰਨ ਰਾਇਆ ॥
ਤੱਤਾ ਆਖਦਾ ਤਰਨਾ ਬਹੁਤ ਔਖਾ ਜਨਮ ਮਰਨ ਸਮੁੰਦਰ ਭਾਰੀਏ ਜੀ,
ਅਸੀਂ ਅਨ ਤਾਰੂ ਕੋਈ ਨ ਤੁਲ੍ਹਾ ਬੇੜੀ ਤਾਰਨ ਹਾਰਿਆ ਡੁੱਬਦੇ ਤਾਰੀਏ ਜੀ
ਠਾਠਾਂ ਮਾਰਦਾ ਨਿੱਤ ਅਥਾਹ ਸਾਗਰ ਜੀਵ ਖਾਣ ਗੋਤੇ ਬੇਸ਼ੁਮਾਰੀਏ ਜੀ
ਪੂਰੇ ਗੁਰੂ ਦੇ ਬਿਨਾਂ ਕਰਤਾਰਸਿੰਘਾ ਡੁੱਬ ਮਰ ਰਹੀ ਖ਼ਲਕ ਸਾਰੀਏ ਜੀ
(੨੨) ਥੱਥੈ ਥਾਨ ਥਨੰਤਰਿ ਸੋਈ ਜਾਂਕਾ ਕੀਆ ਸਭ ਹੋਆ
ਕਿਆਂ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ
ਥੱਥਾ ਥਾਨ ਥਨੰਤਰ ਵਿਚ ਰਵਿਆ ਖ਼ਾਲੀ ਓਸ ਤੋਂ ਕੋਈ ਨ ਜਾ ਪਾਂਧਾ
ਓਹਦੇ ਨੂਰ ਥੀਂ ਸਭ ਜ਼ਹੂਰ ਹੋਯਾ ਜ਼ੱਰ੍ਰੇ ਜ਼ੱਰ੍ਰੇ ਵਿਚ ਰਿਹਾ ਸਮਾ ਪਾਂਧਾ
ਓਹਦੀ ਮਾਯਾ ਨੇ ਜਗਤ ਭੁਲਾਯਾ ਹੈ ਲੋਕ ਵਿਚ ਭਰਮਾਂ ਛੱਡੇ ਪਾ ਪਾਂਧਾ
ਜੋ ਕਰੇ ਸੋ ਭਲਾ ਕਰਤਾਰਸਿੰਘਾ ਮੂਲ ਚਾਤਰੀ ਨਾਹਿ ਜਤਾ ਪਾਂਧਾ
(੨੩) ਦੱਦੈ ਦੋਸ ਨ ਦੇਊ ਕਿਸੈ ਦੋਸ ਕਰੰਮਾ ਆਪਣਿਆਂ
ਜੋ ਮੈ ਕੀਆ ਸੋ ਮੈ ਪਾਇਆ ਦੋਸ ਨ ਦੀਜੈ ਅਵਰ ਜਨਾ
ਦੱਦਾ ਦੋਸ ਦੇਣਾ ਕਿਸੇ ਤਈਂ ਬਿਰਥਾ ਦੋਸ ਆਪਣਾ ਪਹਿਲਾਂ ਵਿਚਾਰੀਏ ਜੀ
ਜੋ ਬੀਜਨਾ ਓਹੋ ਹੀ ਵੱਢਣਾ ਈਂ ਵੈਸਾ ਫਲ ਜੈਸੀ ਨੀਤ ਧਾਰੀਏ ਜੀ
ਜੈਸਾ ਕਰੀਏ ਭਰੀਏ ਓਹੋ ਜਿਹਾ ਬੁਰਾ ਕਿਸੇ ਦਾ ਨਹੀਂ ਚਤਾਰੀਏ ਜੀ
ਆਪ ਭਲੇ ਜੱਗ ਭਲਾ ਕਰਤਾਰਸਿੰਘਾ ਪਹਿਲਾਂ ਆਪਣਾ ਆਪ ਸਵਾਰੀਏ ਜੀ
(੨੪) ਧੱਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ
ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ
ਧੱਧਾ ਧਾਰ ਕੇ ਕਲਾ ਟਕਾਇ ਜਿਸਨੇ ਚੰਦ ਸੂਰ ਤੇ ਜ਼ਿਮੀ ਅਸਮਾਨ ਤਾਰੇ
ਪੌਣ ਪਾਣੀ ਤੇ ਅਗਨੀ ਕੋਟ ਧਰਤੀ ਵਿਚ ਹੁਕਮ ਦੇ ਨੱਥ ਚਲਾਇ ਸਾਰੇ
ਦਾੱਤਾਂ ਵੱਡੀਆਂ ਦਿੱਤੀਆਂ ਜੀਆਂ ਤਾਈਂ ਅਨਮੁੱਲੇ ਪਦਾਰਥ ਕਈ ਭਾਰੇ
ਲੇਖਾ ਕਰਮ ਤੇ ਦੇਖ ਕਰਤਾਰਸਿੰਘਾ ਦਾੱਤਾਂ ਰਹੇ ਦੇਂਦਾ ਲੈਂਦੇ ਜੀਵ ਹਾਰੇ
(੨੫) ਨੰਨੈ ਨਾਹ ਭੋਗ ਨਿਤ ਭੋਗੈ ਨ ਡੀਠਾ ਨ ਸੰਮਲਿਆ

ਗਲੀ ਹਉ ਸੋਹਾਗਣਿ ਭੈਣੇ ਕੰਤਨ ਕਬਹੂੰ ਮੈ ਮਿਲਿਆ
ਨੰਨਾ ਆਖਦਾ ਨੈਣੀ ਨ ਰੂਪ ਡਿੱਠਾ ਰਸ ਪਤੀ ਪਰੇਮ ਦਾ ਪਾਯਾ ਨ
ਰਿਦੇ ਵਿਚ ਨ ਪਤੀ ਨੂੰ ਥਾਂ ਦਿੱਤਾ ਰੂਪ ਚਿੱਤ ਦੇ ਵਿਚ ਸਮਾਯਾ ਨ
ਗੱਲਾਂ ਨਾਲ ਸੋਹਾਗਣੀ ਬਣੀ ਫਿਰੇ ਅੰਗ ਸੁਫਨੇ ਪਤੀ ਨੂੰ ਲਾਯਾ ਨ
ਬ੍ਰਿਥਾ ਹਾਰ ਸ਼ਿੰਗਾਰ ਕਰਤਾਰਸਿੰਘਾ ਜਿਨੂੰ ਪਤੀ ਨੇ ਹੱਸ ਬੁਲਾਯਾ ਨ
(੨੬) ਪੱਪੈ ਪਾਤਸਾਹੁ ਪਰਮੇਸਰ ਵੇਖਣ ਕਉ ਪਰਪੰਚੁ ਕੀਆ
ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਿਹਾ
ਪੱਪਾ ਪਾਤਸ਼ਾਹ ਸੱਚਾ ਹੈ ਪਰਮੇਸ਼ੁਰ ਜਿਧਾ ਹੁਕਮ ਚੱਲੈ ਸੰਸਾਰ ਅੰਦਰ
ਇਹ ਸਾਰਾ ਪਰਪੰਚ ਹੈ ਖੇਲ ਓਹਦੀ ਬੱਧਾ ਹੋਯਾ ਹੈ ਹੁਕਮ ਦੀ ਤਾਰ ਅੰਦਰ
ਗੁਪਤ ਪ੍ਰਗਟ ਸਭੋ ਕੁਝ ਦੇਖਦਾ ਹੈ ਜੀਵ ਕਰਮ ਕਰਦੇ ਜੋ ਵਚਾਰ ਅੰਦਰ
ਸਭ ਥਾਂ ਰਵਿ ਰਿਹਾ ਕਰਤਾਰਸਿੰਘਾ ਹਰ ਪੱਤ ਹਰ ਫਲ ਹਰ ਡਾਰ ਅੰਦਰ
(੨੭) ਫੱਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ
ਗੁਰ ਪਰਸਾਦੀ ਸੇ ਨਰ ਉਬਰੇ ਜੋ ਹਰਿ ਸ਼ਰਨਾਗਤਿ ਭਜਿ ਪਇਆ
ਫੱਫਾ ਆਖਦਾ ਜਮ ਨੇ ਫਾਹੀ ਲਾਕੇ ਹੈ ਜਗਤ ਦੇ ਤਈਂ ਫਸਾਯਾ ਹੋਯਾ
ਜੀਵ ਸਭ ਬੱਧੇ ਵਿਚ ਮਰ ਰਹੇ ਮੋਹ ਮਾਯਾ ਦਾ ਸੰਗਲ ਪਾਯਾ ਹੋਯਾ
ਬਚੇ ਓਹ ਜਿਨ੍ਹਾਂ ਗੁਰੂ ਸਿੱਖਯਾ ਲੈ ਹੈ ਹਉ ਮੈ ਦੀ ਕੰਧ ਨੂੰ ਢਾਯਾ ਹੋਯਾ
ਓਹ ਮੁਕਤ ਸਰੂਪ ਕਰਤਾਰਸਿੰਘਾ ਜਿਨ੍ਹਾਂ ਆਸਰਾ ਇਕ ਤਕਾਯਾ ਹੋਯਾ
(੨੮) ਬੱਬੈ ਬਾਜ਼ੀ ਖੇਲਨ ਲਾਗਾ ਚਉਪੜਿ ਕੀਤੇ ਚਾਰਿ ਜੁਗਾ
ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ
ਬੱਬਾ ਬਾਜ਼ੀ ਹੈ ਚੌਂਪੜ ਦੀ ਵਿਛੀ ਹੋਈ ਚਹੁੰ ਜੁਗਾਂ ਦਾ ਚੌਂਪੜ ਲੋਟ ਹੈ ਜੀ
ਆਪ ਖੇਲਦਾ ਆਪਣੀ ਮੌਜ ਅੰਦਰ ਜੀਵ ਜੰਤ ਕੀਤੇ ਸਾਰੇ ਗੋਟ ਹੈ ਜੀ
ਜਿਥੀਂ ਵਾਰ ਆਵੇ ਜਾਇ ਗੋਟ ਮਾਰੀ ਜਮ ਪਕੜ ਚਲਾਂਵਦਾ ਚੋਟ ਹੈ ਜੀ
ਕਿਹੜੀ ਆਸ ਦੇ ਉੱਤੇ ਕਰਤਾਰਸਿੰਘਾ ਜੀਵ ਕਰਨ ਅਪਾਧ ਤੇ ਖੋਟ ਹੈ ਜੀ
(੨੯) ਭੱਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ

ਕਉ ਭਉ ਪਇਆ। ਮਨ ਮੁਖ ਵਿਰਹਿ ਨ ਚੇਤਹਿ
ਮੂੜੇ ਲਖ ਚਉਰਾਸੀਹ ਫੇਰ ਪਇਆ ॥
ਭੱਬਾ ਭਾਲ ਕਰਦੇ ਸੋਈ ਪਾ ਲੈਂਦੇ ਹੱਕ ਦਾਰ ਹੋ ਬ੍ਰਕਤਾਂ ਖਾਸੀਆਂ ਦੇ
ਕਿਰਪਾ ਗੁਰਾਂ ਦੀ ਕਰ ਜਿਨ੍ਹਾਂ ਭਉ ਪਿਆ ਵੰਧ ਟੁੱਟ ਗਏ ਜਮਾਂ ਫਾਸੀਆਂ ਦੇ
ਸਤਿਗੁਰਾਂ ਤੋਂ ਬੇ ਮੁੱਖ ਰਹਿਨਗੇ ਜੋ ਸਾਥੀ ਹੋਣਗੇ ਓਹ ਨਰਕ ਵਾਸੀਆਂ ਦੇ
ਆਉਵਾਰ ਨ ਮੁੜ ਕਰਤਾਰ ਸਿੰਘਾ ਗੇੜ ਖਾਂਦਿਆਂ ਵਿਚ ਚੌਰਾਸੀਆਂ ਦੇ
(੩੦) ਮੰਮੈ ਮੋਹੁ ਮਰਣ ਮਧੁਸੂਦਨੁ ਮਰਨ ਭਇਆ ਤਬ ਚੇਤਵਿਆ
ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ
ਮੰਮਾ ਮੋਹ ਦਾ ਰੋਗ ਹੈ ਬਹੁਤ ਬੁਰਾ ਇਹਨੂੰ ਕੱਟਦਾ ਨਾਮ ਕਰਤਾਰ ਦਾ ਏ
ਬਿਨਾਂ ਆਸਰੇ ਭਜਨ ਭਗਵਾਨ ਦੇ ਜੀ ਜੀਵ ਫਾਹੀ ਫਸਾਕੇ ਮਾਰਦਾ ਏ
ਆਤਮ ਵਿੱਦਯਾ ਜਿਨ੍ਹਾਂ ਨੇ ਨਹੀਂ ਪਾਈ ਝੂਠਾ ਪੜ੍ਹਨਾ ਕੀਹ ਸਵਾਰਦਾ ਏ
ਗੁਰ ਗਯਾਨ ਦੇ ਬਿਨਾਂ ਕਰਤਾਰ ਸਿੰਘਾ ਜੀਵ ਜਨਮ ਅਮੋਲਕ ਹਾਰਦਾ ਏ
(੩੧) ਯਯੈ ਯਨਮ ਨ ਹੋਵੀ ਕਦ ਹੀ ਜੇਕਰ ਸਚ ਪਛਾਣੈ
ਗੁਰਮੁਖ ਆਖੈ ਗੁਰਮੁਖ ਬੂਝੈ ਗੁਰਮੁਖ ਏਕੋ ਜਾਣੈ
ਯੱਯਾ ਯਨਮ ਤੇ ਮਰਨ ਦੀ ਕਟੇ ਫਾਹੀ ਪੂਰੇ ਸਤਿਗੁਰੂ ਦੇਣ ਗਯਾਨ ਜੇਕਰ
ਹਿਰਦੇ ਅੰਦਰੋਂ ਕੂੜ ਦੀ ਪਾਲ ਟੁਟੈ ਬੰਦਾ ਸੱਚ ਨੂੰ ਲਵੇ ਪਛਾਨ ਜੇਕਰ
ਕੋਈ ਗੁਰਮੁਖ ਹੋਵੈ ਤੇ ਭੇਦ ਪਾਏ ਅੰਦਰ ਆਪਣੇ ਕਰੇ ਧਯਾਨ ਜੇਕਰ
ਗੁਰ ਬਿਨਾਂ ਨ ਗਯਾਨ ਕਰਤਾਰ ਸਿੰਘਾ ਭਾਵੇਂ ਹੋਇ ਕਿੱਡਾ ਵਿੱਦਵਾਨ ਜੇਕਰ
(੩੨) ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ
ਜੰਤ ਉਪਾਏ ਧੰਧੈ ਸਭ ਲਾਏ ਕਰਮ ਹੋਆ ਤਿਨ ਨਾਮੁ ਲਇਆ
ਰਾਰਾ ਆਖਦਾ ਰਵਿਆਂ ਸਭ ਅੰਦਰ ਬਾਹਿਰ ਢੂੰਡਦੇ ਲੋਕ ਅਞਾਨ ਪਾਂਧਾ
ਜੀਵ ਜੰਤ ਦੇ ਵਿਚ ਪਰਕਾਸ਼ ਓਹਦਾ ਮੂੜ੍ਹ ਜੰਗਲੀਂ ਢੂੰਡਣੇ ਜਾਨ ਪਾਂਧਾ
ਜਿਸ ਜੀਵ ਪੈਦਾ ਕਰ ਲਾਏ ਧੰਧੇ ਚੰਦ ਸੂਰਜ ਜ਼ਿਮੀ ਅਸਮਾਨ ਪਾਂਧਾ
ਕ੍ਰਿਪਾ ਜਿਨ੍ਹਾਂ ਤੇ ਕਰੇ ਕਰਤਾਰ ਸਿੰਘਾ ਓਹਦਾ ਨਾਮ ਓਹ ਜਪਨ ਜਪਾਨ ਪਾਂਧਾ

(੩੩) ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹ ਕੀਆ
ਖਾਣਾ ਪੀਣਾ ਸਮ ਕਰਿ ਸਹਿਣਾ ਭਾਣੈ ਤਾਂ ਕੈ ਹੁਕਮੁ ਪਇਆ
ਲੱਲਾ ਲਾਈ ਧੰਧੇ ਜਿਨ ਸ੍ਰਿਸ਼ਟ ਸਾਰੀ ਮਾਯਾ ਮੋਹ ਦਾ ਜਾਲ ਪਸਾਰਯਾ ਏ
ਮਿੱਠਾ ਸਮਝ ਕੇ ਫਸ ਰਹੇ ਜੀਵ ਸਾਰੇ ਭੁੱਲ ਜਨਮ ਅਮੋਲਕ ਹਾਰਯਾ ਏ
ਖਾਣ ਪੀਣ ਵਿਚ ਉਮਰ ਬਤੀਤ ਹੋਈ ਮਾਨਸ ਜਨਮ ਪਾ ਕੀ ਹ ਸਵਾਰਯਾ ਏ
ਪਾਣੇ ਕਰਮਾਂ ਦੇ ਫਲ ਕਰਤਾਰ ਸਿੰਘਾ ਹੁਕਮ ਕਿਸੇ ਤੋਂ ਜਾਇ ਨ ਟਾਰਯਾ ਏ
(੩੪) ਵਵੈ ਵਾਸੁਦੇਉ ਪਰਮੇਸੁਰ ਵੇਖਣ ਕਉ ਜਿਨਿ ਵੇਸੁ ਕੀਆ
ਵੇਖੈ ਚਾਖੈ ਸਭ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ
ਵੱਵਾ ਆਖਦਾ ਵੱਸਦਾ ਸਭ ਅੰਦਰ ਵਾਸਦੇਵ ਨ ਕਿਸੇ ਤੋਂ ਬਾਹਿਰ ਹੈ ਜੀ
ਜਿਵੇਂ ਅਗਨੀ ਕਾਸ਼ਟਾਂ ਵਿੱਚ ਵੱਸੇ ਜਿਵੇਂ ਰੰਗ ਮਹਿੰਦੀ ਵਿਚ ਯਾਰ ਹੈ ਜੀ
ਤਾਣੇ ਬਾਣੇ ਅੰਦਰ ਜਿਵੇਂ ਇਕ ਸੂਤਰ ਤਿਵੇਂ ਜੀਆਂ ਅੰਦੂ ਕਰਤਾਰ ਹੈ ਜੀ
ਢਾ ਹਉ ਮੈ ਦੀ ਕੰਧ ਕਰਤਾਰ ਸਿੰਘਾ ਹੋਵੇ ਅੰਦਰੇ ਫੇਰ ਦੀਦਾਰ ਹੈ ਜੀ
(੩੫) ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰ ਹੋਆ
ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਨੁ ਕੀਆ
ੜਾੜਾ ਆਖਦਾ ਰਾੜ ਨ ਕਰ ਪਾਂਧਾ ਝੂਠ ਪੜ੍ਹਯਾਂ ਨਹੀਂ ਛੁਟਕਾਰ ਹੋਣਾ
ਮਰਗਿਆਂ ਦੀ ਪੂਜਦਾ ਮੂਰਤਾਂ ਨੂੰ ਬੇੜੀ ਪੱਥਰ ਚੜ੍ਹ ਨਹੀਂ ਪਾਰ ਹੋਣਾ
ਧਿਆਵਹੁ ਓਸ ਨੂੰ ਹੈ ਜੋ ਅਮਰ ਸਦਾ ਇਹ ਯਨਮ ਨਾਹੀਂ ਬਾਰਬਾਰ ਹੋਣਾ
ਇਹ ਲਿਖ ਪੱਟੀ ਕਰਤਾਰ ਸਿੰਘਾ ਜੂਨਾਂ ਵਿਚ ਜੇ ਨਹੀਓਂ ਖ਼ਵਾਰ ਹੋਣਾ

### ਪਾਂਧੇ ਦੀ ਹੈਰਾਨਗੀ

ਪੈਂਤੀ ਅੱਖਰੀ ਇਹ ਸੁਨਾਈ ਗੁਰ ਜੀ ਪਾਂਧਾ ਸੁਣਕੇ ਬੜਾ ਹੈਰਾਨ ਹੋਯਾ
ਮੈਂ ਤਾਂ ਸਮਝ ਯਾ ਬਾਲਕਾਂ ਜਿਹਾ ਬਾਲਕ ਇਹ ਤਾਂ ਕੋਈ ਅਵਿਤਾਰ ਮਹਾਨ ਹੋਯਾ
ਗੱਲਾਂ ਜਿਹੜੀਆਂ ਅਸਾਂ ਨ ਕਦੇ ਸੁਣਯਾਂ ਹੈ ਏਸ ਨੂੰ ਕਿਥੋਂ ਗਿਆਨ ਹੋਯਾ
ਅਸੀਂ ਦੁਨੀਆਂਦਾਰੀ ਦੇ ਪੜ੍ਹੇ ਲੇਖੇ ਇਹਨੂੰ ਆਤਮ ਗਿਆਨ ਪਛਾਨ ਹੋਯਾ
ਇਹ ਤਾਂ ਪਹੁਤਾ ਹੋਯਾ ਕੋਈ ਪੁਰਸ਼ ਵੱਡਾ ਕੋਈ ਦੇਵਤਾ ਪਰਗਟ ਆਨ ਹੋਯਾ

ਪਾਂਧਾ ਪੁੱਛਦਾ ਫੇਰ ਕਰਤਾਰਸਿੰਘਾ ਤੇਨੂੰ ਨਾਨਕਾ ਕਿਥੋਂ ਵਿੱਗਜਾਨ ਹੋਯਾ

ਪਾਂਧੇ ਨੇ ਪੁੱਛਣਾ ਕਿ ਨਾਨਕਾ ਤੈਨੂੰ ਗਜਾਨ ਕਿਥੋਂ ਹੋਯਾ ਹੈ

ਪਾਂਧਾ ਆਖਦਾ ਨਾਨਕਾ ਗਯਾਨ ਉੱਚਾ ਕਿਸ ਜੰਮਦੇ ਤੇਨੂੰ ਸਿਖਾਯਾ ਜੀ
ਰਾਮ ਕ੍ਰਿਸ਼ਨ ਅਵਿਤਾਰ ਭੀ ਹੋਇ ਅੱਗੇ ਏਡਾ ਉਨ੍ਹਾਂ ਗਜਾਨ ਨ ਪਾਯਾ ਜੀ
ਪੜ੍ਹੀ ਵਿੱਦਯਾ ਉਨ੍ਹਾਂ ਨੇ ਰਿਖੀਆਂ ਤੋਂ ਭਾਵੇਂ ਬੜੇ ਅਵਿਤਾਰ ਕਹਾਯਾ ਜੀ
ਪਰ ਤੂੰ ਤਾਂ ਅੱਗੇ ਹੀ ਹੈਂ ਪੜ੍ਹਿਆ ਸਗੋਂ ਮੈਂ ਭੀ ਆਣ ਪੜ੍ਹਾਯਾ ਜੀ
ਤੂੰ ਸਭ ਅਵਿਤਾਰਾਂ ਤੋਂ ਹੈਂ ਵੱਡਾ ਮੈਂ ਤਾਂ ਅੱਜ ਤੇਨੂੰ ਅਜ਼ਮਾਯਾ ਜੀ
ਤੇਰੇ ਜਿਹਾ ਅੱਗੇ ਕਰਤਾਰਸਿੰਘਾ ਚਮਤਕਾਰ ਨ ਕਿਸੇ ਦਿਖਾਯਾ ਜੀ

ਸ੍ਰੀ ਗੁਰੂ ਜੀ

ਓਅੰਕਾਰ ਨੇ ਮੈਨੂੰ ਗਜਾਨ ਦਿੱਤਾ ਓਅੰਕਾਰ ਹੀ ਮੈਨੂੰ ਪੜ੍ਹਾਯਾ ਏ
ਸਤਿਨਾਮ ਦੀ ਸਿਖਯਾ ਦੇਣ ਲਈ ਓਅੰਕਾਰ ਮੈਨੂੰ ਫ਼ਰਮਾਯਾ ਏ
ਓਅੰਕਾਰ ਅਕਾਲ ਹੈ ਗੁਰੂ ਮੇਰਾ ਮੇਰੇ ਹਿਰਦੇ ਵਿਚ ਸਮਾਯਾ ਏ
ਦੁਨੀਆਂ ਤਈਂ ਸਿਖਾਉਨ ਕਰਤਾਰਸਿੰਘਾ ਆਯਾ ਮੈਨੂੰ ਜੋ ਗੁਰੂ ਸਿਖਾਯਾ ਏ

ਪਾਂਧਾ

ਚਤਰ ਭੁਜ ਵਿਸ਼ਨੂੰ ਸ਼ਿਆਮ ਰੰਗ ਜਿਹੜਾ ਜੋ ਸੁਰਗ ਦਾ ਵੱਸਨੇ ਹਾਰ ਹੈ ਜੀ
ਪਤੀ ਲਖਮੀ ਦਾ ਸ਼ੰਖ ਚੱਕ੍ਰ ਧਾਰੇ ਅਤੇ ਗਰੜ ਦਾ ਜੋ ਅਸਵਾਰ ਹੈ ਜੀ
ਭਗਤ ਵਤਸਲ ਦੀਨ ਦਯਾਲ ਪ੍ਰਭੂ ਕਿਤੇ ਓਹੋ ਤੇਰਾ ਓਅੰਕਾਰ ਹੈ ਜੀ
ਓਮ ਸੁਣਯਾਂ ਅੱਗੇ ਕਰਤਾਰਸਿੰਘਾ ਓਅੰਕਾਰ ਦਾ ਨਹੀਂ ਪਰਚਾਰ ਹੈ ਜੀ

ਸ੍ਰੀ ਸਤਿਗੁਰੂ ਜੀ

ਵਿਸ਼ਨ, ਕਿਸ਼ਨ, ਬ੍ਰਹਮਾ ਸ੍ਰਿਰਾਮ ਆਦੀ ਮੱਛ ਕੱਛ ਬੈਰਾਹ ਅਵਿਤਾਰ ਸਾਰੇ
ਸੂਰਜ ਚੰਦ ਤੇ ਅਗਨੀ ਪੌਣ ਪਾਣੀ ਜੀਆ ਜੰਤ ਤੇ ਹੋਰ ਆਕਾਰ ਸਾਰੇ
ਇਹ ਧਰਤ ਆਕਾਸ਼ ਪਾਤਾਲ ਪਾਂਧਾ ਦੇਵੀ ਦੇਵ ਅਵਿਤਾਰ ਵਚਾਰ ਸਾਰੇ
ਰਾਵ ਰੰਕ ਹਸਤੀ ਚੀਟੀ ਆਦਿ ਲੈਕੇ ਇਹ ਪੈਦਾ ਕੀਤੇ ਓਅੰਕਾਰ ਸਾਰੇ
ਓਹਦੇ ਸਭ ਰਚੇ ਕਰਤਾ ਸ੍ਰਿਸ਼ਟ ਦਾ ਓਹ ਰਵਿ ਰਿਹਾ ਹੈ ਅੰਤਰ ਬਾਹਰ ਸਾਰੇ
ਓਹਦੀ ਲੈਕੇ ਸ਼ਰਨ ਕਰਤਾਰਸਿੰਘਾ ਜਨਮ ਮਰਨ ਦੇ ਦੂੱਖ ਨਿਵਾਰ ਸਾਰੇ

ਸ੍ਰੀ ਮੁਖਵਾਕ ਰਾਗ ਰਾਮਕਲੀ ਮਹਲਾ ੧

*ਓਅੰਕਾਰ ਬ੍ਰਹਮਾ ਉਤਪਤਿ। ਓਅੰਕਾਰ ਕੀਆ ਜਿਨ ਚਿਤ॥
ਓਅੰਕਾਰ ਸੈਲ ਜੁਗ ਭਏ। ਓਅੰਕਾਰ ਬੇਦ ਨਿਰਮਏ॥
ਓਨਮ ਅਖਰ ਸੁਣਹੁ ਬੀਚਾਰ। ਓਨਮ ਅਖਰ ਤ੍ਰਿਭਵਨ ਸਾਰ॥
ਸੁਣ ਪਾਂਡੇ ਕਿਆ ਲਿਖਹੁ ਜੰਜਾਲਾ। ਲਿਖ ਰਾਮ ਨਾਮ ਗੁਰਮੁਖ ਗੋਪਾਲ॥

ਪਾਂਧੇ ਨੇ ਸ੍ਰੀ ਬਾਬੇ ਜੀ ਨੂੰ ਪੂਰਨ ਪੁਰਖ ਜਾਣ ਕੇ ਮਹਿਤੇ ਕਾਲੂ ਨੂੰ ਆਖਨਾ

ਬਾਣੀ ਸੁਣਕੇ ਪਾਂਧੇ ਦੀ ਨਿਸ਼ਾ ਹੋਈ ਮਾਨ ਆਪਣਾ ਸਭ ਗਵਾਯਾ ਏ
ਕਹਿੰਦਾ ਨਾਨਕਾ ਤੂੰ ਅਵਿਤਾਰ ਵੱਡਾ ਤੇਰੇ ਉੱਤੇ ਕਰਤਾਰ ਦੀ ਦਾਯਾ ਏ
ਤੂੰ ਮਾਲਕ ਵੱਡੀਆਂ ਤਾਕਤਾਂ ਦਾ ਇਹ ਆਖ ਕੇ ਸਿਰ ਝੁਕਾਯਾ ਏ
ਫੇਰ ਸਤਿਗੁਰੂ ਜੀ ਨੂੰ ਨਾਲ ਲੈਕੇ ਮਹਿਤੇ ਕਾਲੂ ਦੇ ਪਾਸ ਲਿਆਯਾ ਏ
ਸੁਣੋ ਮਹਿਤਾ ਜੀ ਨਾਨਕ ਪੁੱਤ ਤੇਰਾ ਆਪ ਵਿਸ਼ਨੂ ਰੂਪ ਵਟਾਯਾ ਏ
ਸਾਰੀ ਦੁਨੀਆਂ ਤਈਂ ਪੜ੍ਹਾਇਗਾ ਇਹ ਹੈ ਜੱਗ ਨੂੰ ਤਾਰਨੇ ਆਯਾ ਏ
ਅੱਗੇ ਹੋਏ ਜਿੱਨੇ ਅਵਿਤਾਰ ਵੱਡੇ ਇਹਦਾ ਸਭ ਦੇ ਸਿਰ ਤੇ ਸਾਯਾ ਏ
ਨਿਰੰਕਾਰੀ ਇਹ ਜੋਤ ਕਰਤਾਰਸਿੰਘਾ ਧਰ ਨਾਨਕ ਰੂਪ ਦਿਖਾਯਾ ਏ

ਵਾਕ ਕਵੀ

ਲਿਖਣ ਵਾਲਯਾਂ ਲਿੱਖਯਾ ਏਸੇ ਲਈ ਗੁਰੂ ਨਾਨਕ ਵੱਡਾ ਅਵਿਤਾਰ ਹੋਯਾ
ਰਾਮ ਕ੍ਰਿਸ਼ਨ ਤੇ ਪੀਰ ਪੈਗੰਬ੍ਰਾਂ ਤੋਂ ਦਰਜਾ ਹੈ ਉੱਚਾ ਬਿਸਯਾਰ ਹੋਯਾ
ਜਿਵੇਂ ਸੂਰਜ ਸੂਤੇ ਪ੍ਰਕਾਸ਼ ਹੈ ਜੀ ਤਿਵੇਂ ਗੁਰੂ ਨਾਨਕ ਜੱਗ ਜ਼ਾਹਰ ਹੋਯਾ
ਗੁਰ ਸ਼ਕਤੀ ਲੈਕੇ ਪ੍ਰਗਟ ਹੋਯਾ ਭਾਰਾ ਬਰਕਤਾਂ ਦਾ ਭੰਡਾਰ ਹੋਯਾ
ਜਗਤ ਗੁਰੂ ਦੀ ਪਦਵੀ ਧੁਰੋਂ ਪਾਈ ਮੁਲ੍ਕ ਕੁੱਲ ਤੇ † ਬਾ ਅਖ਼ਤਯਾਰ ਹੋਯਾ
ਸੱਚਾ ਹੋ ਮਲਾਹ ਕਰਤਾਰਸਿੰਘਾ ਜੀਆਂ ਪਾਪੀਆਂ ਨੂੰ ਤਾਰਨਹਾਰ ਹੋਯਾ

ਮਹਿਤੇ ਜੀ ਨੇ ਸ੍ਰੀ ਗੁਰੂ ਜੀ ਨੂੰ ਮੁੱਲਾਂ ਪਾਸ ਪੜ੍ਹਨ ਬਠਾਨਾ

ਪਾਂਧਾ ਬਾਬੇ ਜੀ ਨੂੰ ਮੱਥਾ ਟੇਕ ਗਿਆ ਮਹਿਤਾ ਕਾਲੂ ਆ ਫ਼ਿਕਰ ਦੁੜਾਉਣ ਲੱਗਾ

---

* ਰਾਗ ਰਾਮਕਲੀ ਵਿਚ ਸਾਰਾ ਉਪਦੇਸ਼ ਦੱਖਣੀ ਓਅੰਕਾਰ ਕਰਕੇ ਲਿਖਯਾ ਹੈ ਏਥੇ ਗ੍ਰੰਥ ਦੇ ਵੱਡੇ ਹੋਜਾਣ ਦੇ ਡਰ ਕਰਕੇ ਸਾਰਾ ਨਹੀਂ ਲਿਖਯਾ॥

† ਬਾ ਅਖ਼ਤਯਾਰ—ਪੂਰੇ ਅਖ਼ਤਯਾਰ ਵਾਲਾ

ਕੀਹ ਕਰੀਏ ਨਾਨਕ ਪੜ੍ਹਦਾ ਨਹੀਂ ਐਵੇਂ ਫਿਰ ਕੇ ਉਮਰ ਗਵਾਉਣ ਲੱਗਾ
ਪੜ੍ਹੇ ਫ਼ਾਰਸੀ ਹਿੰਦੀ ਜੇ ਨਹੀਂ ਪੜ੍ਹਦਾ ਪਾਸ ਮੁੱਲਾਂ ਦੇ ਪੜ੍ਹਨ ਬੈਠਾਉਣ ਲੱਗਾ
ਕੁਤਬਦੀਨ ਦੇ ਸੌਂਦ ਸਪੁਰਦ ਕਰਦਾ ਮਹਿਤਾ ਮੁੱਲਾਂ ਦੇ ਤਈਂ ਸੁਣਾਉਣ ਲੱਗਾ
ਨਾਨਕ ਤਈਂ ਪੜ੍ਹਾ ਜਿਉਂ ਹੋ ਸੱਕੇ ਲੋਭ ਦੇਨ ਦਵਾਉਣ ਦੇ ਪਾਉਣ ਲੱਗਾ
ਮੁੱਲਾਂ ਖੜ ਮਸੀਤ ਕਰਤਾਰ ਸਿੰਘਾ ਸਤਿਗੁਰਾਂ ਦੇ ਤਈਂ ਪੜ੍ਹਾਉਣ ਲੱਗਾ

ਮੁੱਲਾਂ ਨੇ ਪੱਟੀ ਉਤੇ ਅਲਫ਼ ਬੇ ਲਿਖ ਦੇਣੀ

ਮੁੰਡੇ ਜਿਵੇਂ ਮਸੀਤ ਦੇ ਵਿਚ ਪੜ੍ਹਦੇ ਤਿਵੇਂ ਬਾਬੇ ਨੂੰ ਖੜ ਬੈਠਾਯਾ ਜੀ
ਮੁੱਲਾਂ ਪੱਟੀ ਤੇ ਅਲਫ਼ ਬੇ ਲਿਖ ਦਿਤੀ ਲਿਖ ਏਸੇ ਤਰ੍ਹਾਂ ਫ਼ਰਮਾਯਾ ਜੀ
ਬਾਬਾ ਫੜ ਪੱਟੀ ਓਵੇਂ ਬੈਠ ਰਿਹਾ ਉੱਤੇ ਇਕ ਭੀ ਹਰਫ਼ ਨ ਪਾਯਾ ਜੀ
ਮੁੱਲਾਂ ਵੇਖਦੇ ਸਾਰ ਕਰਤਾਰ ਸਿੰਘਾ ਵਿਚ ਗੁੱਸੇ ਦੇ ਇਉਂ ਸੁਣਾਯਾ ਜੀ

ਮੁੱਲਾਂ

ਕਿਉਂ ਨਾਨਕਾ ਪੱਟੀ ਲੈ ਬੈਠ ਰਿਹੋਂ ਅਲਫ਼ ਬੇ ਕਿਉਂ ਲਿਖ ਦਖਾਲਦਾ ਨਹੀਂ
ਇਹ ਪੜ੍ਹਤ ਨਹੀਂ ਪਾਂਧੇ ਦੀ ਪੜ੍ਹਤ ਜੈਸੀ ਇਲਮ ਫ਼ਾਰਸੀ ਹਿੰਦੀ ਦੇ ਨਾਲ ਦਾ ਨਹੀ
ਸ਼ਾਹੀ ਇਲਮ ਇਹ ਹਰ ਥਾਂ ਕੰਮ ਆਵੇ ਪੜ੍ਹੇ ਬਿਨਾਂ ਕੋਈ ਪਾਸ ਬਠਾਲਦਾ ਨਹੀਂ
ਤੇਰੀ ਉਮਰ ਅਵਾਣ ਕਰਤਾਰ ਸਿੰਘਾ ਅਜੇ ਮਹਿਰਮ ਦੁਨੀ ਦੇ ਹਾਲ ਦਾ ਨਹੀਂ

ਸ੍ਰੀ ਗੁਰੂ ਜੀ ਨੇ ਮੁੱਲਾਂ ਤੋਂ ਅਲਫ਼ ਬੇ ਦੇ ਅਰਥ ਪੁੱਛਣੇ

ਬਾਬੇ ਆਖਯਾ ਮੁੱਲਾਂ ਜੀ ਪੜ੍ਹਦੇ ਹਾਂ ਜੇ ਸੱਚ ਦਾ ਇਲਮ ਪੜ੍ਹਾਓ ਸਾਨੂੰ
ਝੂਠੇ ਇਲਮ ਦੀ ਕੁਝ ਨ ਲੋੜ ਹੈ ਜੀ ਮਾਰਫ਼ਤ ਦੀ ਗੱਲ ਸਿਖਾਓ ਸਾਨੂੰ
ਜੇਕਰ ਆਪ ਤੁਸਾਂ ਕਿਤੋਂ ਹੈਨ ਸਿੱਖੇ ਅਲਫ਼ ਬੇ ਦੇ ਮਾਹਣੇ ਸੁਣਾਓ ਸਾਨੂੰ
ਝੂਠੇ ਇਲਮ ਦੇ ਵਿਚ ਕਰਤਾਰ ਸਿੰਘਾ ਆਪ ਫਸੇ ਹੋ ਨਹੀਂ ਫਸਾਓ ਸਾਨੂੰ

ਮੁੱਲਾਂ

ਸੁਣ ਮੁੱਲਾਂ ਦੀਆਂ ਅੱਖਾਂ ਖੁੱਲ੍ਹ ਗਈਆਂ ਕਹਿੰਦਾ ਨਾਨਕਾ ਅਜਬ ਖ਼ਯਾਲ ਤੇਰੇ
ਅਲਫ਼ ਬੇ ਦੇ ਮਹਿਣੇ ਨ ਕਿਤੋਂ ਸੁਣੇ ਤੂੰ ਸੁਨਾ ਤੈਨੂੰ ਹੈਨ ਯਾਦ ਜਿਹੜੇ
ਦੁਨੀਆਂ ਦਾਰੀ ਦੇ ਪੜ੍ਹੇ ਹਸਾਬ ਅਸੀਂ ਹਿਰਸ ਹਵਸ ਦੇ ਵਿੱਚ ਹਾਂ ਪਏ ਘੇਰੇ
ਤੈਨੂੰ ਯਾਦ ਤੂੰ ਦੱਸ ਕਰਤਾਰ ਸਿੰਘਾ ਆ ਬੈਠ ਜਾਹ ਨਾਨਕਾ ਪਾਸ ਮੇਰੇ

ਸ੍ਰੀ ਗੁਰੂ ਜੀ ਨੇ ਅਲਫ਼ ਤੋਂ ਲੈਕੇ ਯੇ ਤੱਕ ਸਭ ਹਰਫ਼ਾਂ ਦੇ ਮਾਇਨੇ ਕੁਤਬ ਦੀਨ ਨੂੰ ਸੁਨਾਇ, ਪਰ ਏਥੇ ਪੁਸਤਕ ਦੇ ਵੱਡੇ ਹੋਣ ਦੇ ਡਰ ਤੋਂ ਪੰਜ ਹਰਫ਼ ਵਨਗੀ ਮਾਤ੍ਰ ਲਿਖ ਕੇ ਦਿਖਾਂਦਾ ਹਾਂ ( ਜਨਮ ਸਾਖੀ ਵਿਚੋਂ )

(੧) ਅਲਫ਼ ਅੱਲਾ ਨੂੰ ਯਾਦ ਕਰ ਗ਼ਫ਼ਲਤ ਮਨੋ ਵਸਾਰ।
ਸੁਾਸ ਪਲੱਟੇ ਨਾਮ ਬਿਨ ਧ੍ਰਿਗ ਜੀਵਨ ਸੰਸਾਰ॥
(੨) ਬੇ * ਬਦਾਯਤ ਦੂਰ ਕਰ ਕਦਮ ਹਕੀਕਤ ਰਾਖ।
ਸਾਹਿਬ ਸਭ ਮੈ ਦੇਖ ਕੇ ਨਿਉਂ ਚਲ ਬੁਰਾ ਨ ਆਖ॥
(੩) ਤੇ † ਤਰਕ ਗੁਮਾਨ ਕਰ ਸਾਈਂ ਬੇ ਪਰਵਾਹ।
ਸਾਥ ਨ ਚੱਲੇ ਕੁਤਬ ਦੀਨ ਦੁਨੀ ਕੁਟੰਬ ਅਥਾਹ॥
(੪) ਸੇ ‡ ਸਨਾ ਕਰ ਰੱਬ ਦੀ ਮਰਨੇ ਨੂੰ ਰੱਖ ਯਾਦ।
ਬਿਨਾਂ ਬੰਦਗੀ ਕੁਤਬ ਦੀਨ ਜਨਮ ਜਾਇ ਹੋ § ਬਾਦ॥
(੫) ਹੇ ਹਾਲੇਮੀ ਧਾਰ ਕੇ ਹਿਰਸ ਹੰਕਾਰ ਤਿਆਗ।
ਕਾਲ ਖੜੋਤਾ ਸੀਸ ਪਰ ਗ਼ਫ਼ਲਤ ਨੀਂਦੋਂ ਜਾਗ॥

ਮੁੱਲਾਂ ਨੇ ਮਹਿਤੇ ਕਾਲੂ ਨੂੰ ਆਖਨਾ

ਹਰਫ਼ ਸੁਣਕੇ ਮੁੱਲਾਂ ਭੀ ਦੰਗ ਹੋਯਾ ਝੁਕ ਕਦਮੀ ਸੀਸ ਨਵਾਯਾ ਏ
ਜਾ ਕੇ ਆਖਦਾ ਮਹਿਤਾ ਜੀ ਪੁੱਤ ਤੇਰਾ ਇਹ ਤਾਂ ਵਲੀ ਅੱਲਾ ਕੋਈ ਆਯਾ ਏ
ਇਹ ਸਾਡੇ ਪੜ੍ਹਾਉਨ ਦਾ ਨਹੀਂ ਹੈਜੀ ਇਹਨੂੰ ਰੱਬ ਨੇ ਖ਼ੁਦ ਪੜ੍ਹਾਯਾ ਏ
ਸਭ ਕੁਝ ਏਹ ਅੱਗੇ ਹੀ ਪੜ੍ਹਯਾ ਹੈ ਗ਼ੈਬੀ ਇਲਮ ਅੱਜ ਏਸ ਸੁਨਾਯਾ ਏ
ਇਹ ਦੁਨੀਆਂ ਤਈਂ ਪੜ੍ਹਾਉਨ ਆਯਾ ਰੱਬੀ ਬਰਕਤਾਂ ਨਾਲ ਲਿਆਯਾ ਏ
ਮੱਥੇ ਨੂਰ ਭਰਪੂਰ ਕਰਤਾਰਸਿੰਘਾ ਤੁਸਾਂ ਮਹਿਤਾ ਜੀ ਭੇਦ ਨ ਪਾਯਾ ਏ

ਵਾਕ ਕਵੀ

ਸੱਚ ਆਖਦੇ ਸੂਰਜ ਚੜ੍ਹਦਾ ਹੀ ਜੱਗ ਵਿਚੋਂ ਹਨੇਰ ਨਸਾ ਦੇਂਦਾ
ਬੱਚਾ ਸ਼ੇਰ ਦਾ ਭਾਵੇਂ ਹੋਇ ਬਹੁਤ ਛੋਟਾ ਦਲ ਹਾਥੀਆਂ ਤਈਂ ਦਬਾ ਦੇਂਦਾ
ਤਿਵੇਂ ਗੁਰਾਂ ਦਾ ਤੇਜ਼ ਪ੍ਰਤਾਪ ਵੱਡਾ ਹਰ ਇਕ ਉੱਤੇ ਸਾਯਾ ਪਾ ਦੇਂਦਾ
ਆਉਂਦਾ ਸਾਮ੍ਹਣੇ ਜਿਹੜਾ ਕਰਤਾਰਸਿੰਘਾ ਇਕ ਵਾਰ ਤਾਂ ਸੀਸ ਝੁਕਾ ਦੇਂਦਾ

---

* ਬਦੀ † ਦੂਰ ਕਰ ‡ ਸਿਫ਼ਤ § ਐਵੇਂ

ਤਬਾ

ਜਦ ਮੁੱਲਾਂ ਤੇ ਪੰਡਿਤ ਨੀਊਂ ਟੁਰੇ ਹੋਰ ਲੋਕ ਭੀ ਅਦਬ ਰਖਾਨ ਲੱਗੇ
ਮੂੰਹੋਂ ਬੋਲਦੇ ਜੋ ਸੱਚ ਹੋ ਜਾਂਦਾ ਏਸੇ ਲਈ ਸਾਰੇ ਭੈ ਖਾਨ ਲੱਗੇ
ਨਾਲੇ ਵੇਦ ਪੁਰਾਨ ਕੁਰਾਨ ਨਾਲੋਂ ਗੱਲਾਂ ਉੱਚੀਆਂ ਹੋਰ ਸੁਨਾਨ ਲੱਗੇ
ਸੂਤੇ ਸਿੱਧ ਕਰਾਮਾਤਾਂ ਹੋ ਜਾਵਨ ਲੋਕ ਚਰਚਾ ਬੜੀ ਵਧਾਨ ਲੱਗੇ
ਗੱਲਾਂ ਗੁਰੂ ਜੀ ਕਰਨ ਦਾਨਾਈ ਦੀਆਂ ਛੋਟੇ ਵੱਡੇ ਸਭ ਹੋਣ ਹੈਰਾਨ ਲੱਗੇ
ਉੱਚੀ ਵੇਖਕੇ ਮੱਤ ਕਰਤਾਰਸਿੰਘਾ ਬੱਬਾ ਆਖਕੇ ਲੋਕ ਬੁਲਾਨ ਲੱਗੇ

ਯੱਗਜ਼ੋ ਪਵੀਤ ( ਜੰਞੂ ) ਸੰਸਕਾਰ

ਗਿਆਰਾਂ ਬਰਸ ਦੇ ਜਾਂ ਗੁਰੂ ਸਾਹਬ ਹੋਏ ਰਸਮ ਜੰਞੂ ਦੀ ਕਰਨ ਕਰਾਉਨ ਲੱਗੇ
ਕੱਠੇ ਸਾਕ ਕੁਟੰਬ ਸਭ ਆ ਹੋਏ ਰਲ ਮਿਲ ਕੇ ਖ਼ੁਸ਼ੀ ਮਨਾਉਨ ਲੱਗੇ
ਹਰ ਦਯਾਲ ਪ੍ਰੋਹਤ ਤੇ ਹੋਰ ਪਾਂਧੇ ਆ ਪੂਰੀ ਕੜਾਹ ਉਡਾਉਨ ਲੱਗੇ
ਮਾਰ ਬੱਕਰਾ ਖ਼ੁਸ਼ੀ ਦੀ ਕਰ ਰੋਟੀ ਮੇਲ ਗੇਲ ਦੇ ਤਈਂ ਖੁਲਾਉਨ ਲੱਗੇ
ਸੁਭ ਘੜੀ ਤੇ ਸੋਧ ਕੇ ਲਗਨ ਸਾਰੇ ਜੰਞੂ ਪਾਉਨ ਦੀ ਰਸਮ ਨਭਾਉਨ ਲੱਗੇ
ਬੱਬਾ ਬੋਲਿਆ ਸ਼ਬਦ ਕਰਤਾਰਸਿੰਘਾ ਜੰਞੂ ਫੜ ਜਦੋਂ ਗਲ ਪਾਉਨ ਲੱਗੇ

ਆਸਾ ਮਹਲਾ ੧

ਤਗ ਕੁਪਾਹਹੁ ਕਤੀਐ ਬਾਹਮਣ ਵਟੇ ਆਇ ।
ਕੁਹਿ ਬਕਰਾ ਰਿੰਨ੍ਹਿ ਖਾਇਆ ਸਭ ਕੋ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ ਭੀ ਫਿਰ ਪਾਈਐ ਹੋਰੁ ।
ਨਾਨਕ ਤਗ ਨ ਤੁਟਈ ਜੇ ਤਗ ਹੋਵੈ ਜੋਰ ॥

ਵਾਕ ਕਵੀ

ਜੰਞੂ ਪਾਨ ਪ੍ਰੋਹਤ ਜਾਂ ਗਲ ਲਗਾ ਬੱਬਾ ਬੋਲਿਆ ਏਸਦੀ ਲੋੜ ਨਾਹੀਂ
ਇਹ ਕੱਤ ਕਪਾਹ ਦਾ ਵੱਟਯਾ ਏ ਇਹਦਾ ਆਤਮਾ ਦੇ ਨਾਲ ਜੋੜ ਨਾਹੀਂ
ਰਿੰਨ੍ਹ ਬੱਕਰੇ ਖਾਣ ਦੇ ਮਾਰਯਾਂ ਨੇ ਹੈ ਪਾਖੰਡ ਰਚਯਾ ਲੋੜ ਹੋਰ ਨਾਹੀਂ
ਹੋ ਪੁਰਾਣਾ ਟੁੱਟੇ ਕਰਤਾਰਸਿੰਘਾ ਕੁਝ ਤੰਗ ਤੁਹਾਡੇ ਵਿਚ ਜ਼ੋਰ ਨਾਹੀਂ

ਹਰਦਿਆਲ ਪੰਡਿਤ

ਇਹ ਤਾਂ ਹਿੰਦੂਆਂ ਦੀ ਚਲੀ ਰਸਮ ਆਉਂਦੀ ਦੇਸ ਵਿਚ ਇਹਦਾ ਪਰਚਾਰ ਵੱਡਾ

ਇਹਦੇ ਬਾਝ ਨ ਜੀਵ ਪਵਿੱਤ੍ਰ ਹੋਵੇ ਹੈ ਹਿੰਦੂਆਂ ਦਾ ਸੰਸਕਾਰ ਵੱਡਾ
ਬ੍ਰਹਿਮਣ ਛੱਤ੍ਰੀ ਏਸ ਨੂੰ ਪਹਿਨਦੇ ਨੇ ਧਰਮਵਾਨ ਕਰਦੇ ਸਤਕਾਰ ਵੱਡਾ
ਸ਼ੂਦਰ ਚੌਇ, ਬ੍ਰਹਿਮਣ ਬਿਨਾਂ ਇਹਦੇ ਹੋਵੇ ਵਿਚ ਦਰਗਾਹ ਖ਼ਵਾਰ ਵੱਡਾ
ਬਿਨਾਂ ਪਾਏ ਇਹਦੇ ਕਰਮ ਫਲਦੇ ਨ ਜੰਞੂ ਪਹਿਨਨਾ ਹੈ ਅਧਿਕਾਰ ਵੱਡਾ
ਕੱਢਾ ਚੌਂ ਲਯਾ ਸ਼ਬਦ ਕਰਤਾਰਸਿੰਘਾ ਤੋੜਨ ਵਾਸਤੇ ਓਹਦਾ ਹੰਕਾਰ ਵੱਡਾ

ਆਸਾ ਮਹਲਾ ੧

ਚਉਕੜ ਮੁਲਿ ਅਣਾਇਆ ਬਹਿ ਚਉਕੈ ਪਾਇਆ।
ਸਿਖਾ ਕੰਨਿ ਚੜਾਈਆ ਗੁਰ ਬ੍ਰਾਹਮਣ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇ ਤਗਾ ਗਇਆ ॥ ੧ ॥

ਏਸ ਦਾ ਭਾਵ

ਸੂਤਰ ਮੁੱਲ ਮੰਗਾ ਕੇ ਬੈਠ ਚੌਂਕੇ ਧਾਗੇ ਵੱਟ ਐਵੇਂ ਗਲ ਪਾਂਵਦੇ ਓ
ਜਿੰਨ੍ਹੂੰ ਪਾਂਵਦੇ ਓਸ ਨੂੰ ਕਰ ਚੇਲਾ ਗੁਰੂ ਬਾਹਮਣ ਹੋਯਾ ਸੁਨਾਂਵਦੇ ਓ
ਓਹ ਮਰ ਜਾਂਦਾ ਜੰਞੂ ਸੜ ਜਾਂਦਾ ਫੇਰ ਓਸਦਾ ਕੀਹ ਬਨਾਂਵਦੇ ਓ
ਅੱਗੇ ਜਾਇ ਵਿਗੁੱਚਾ ਕਰਤਾਰਸਿੰਘਾ ਪਿਛੋਂ ਕਿਸਦੇ ਹੱਥ ਪੁਚਾਂਵਦੇ ਓ

ਸ੍ਰੀ ਮੁਖਵਾਕ ॥ ਆਸਾ ਮਹਲਾ ੧

ਲਖ ਚੋਰੀਆਂ ਲਖ ਜਾਰੀਆਂ ਲਖ ਕੂੜੀਆਂ ਲਖ ਗਾਲਿ
ਲਖ ਠਗੀਆਂ ਪਹਿਨਾਮੀਆਂ ਰਾਤ ਦਿਨਸੁ ਜੀਆਂ ਨਾਲਿ

ਇਸਦਾ ਭਾਵ

ਜੰਞੂ ਪਾ ਕੇ ਚੋਰੀਆਂ ਲੱਖ ਕਰਦੇ ਜ਼ੋਰੀ ਜਬਰੀ ਜੀਵ ਕਮਾਨ ਸਦਾ
ਲੱਖਾਂ ਝੂਠ ਬੁਰਿਆਈਆਂ ਪਾਪ ਭਾਰੇ ਮਾਰ ਹੱਕ ਪਰਾਏ ਦਬਾਨ ਸਦਾ
ਲੱਖਾਂ ਠੱਗੀਆਂ ਤੇ ਬਈਮਾਨੀਆਂ ਜੀ ਚੈਨ ਕਰਦੇ ਨਹੀਂ ਸ਼ਰਮਾਨ ਸਦਾ
ਅਸਲ ਜੰਞੂ ਨ ਪਾਯਾ ਕਰਤਾਰਸਿੰਘਾ ਵੱਟ ਵੱਟ ਧਾਗੇ ਐਵੇਂ ਪਾਨ ਸਦਾ

ਹਰਦਿਆਲ

ਮੁੱਢੋਂ ਪਾਉਂਦੀ ਆਈ ਹੈ ਹਿੰਦ ਸਾਰੀ ਅਸਾਂ ਨਵੀਂ ਇਹ ਗੱਲ ਚਲਾਈ ਨਾਹੀਂ
ਵਿਚ ਬੇਦਾਂ ਪੁਰਾਨਾਂ ਦੇ ਹੁਕਮ ਆਯਾ ਰੀਤ ਮੁੱਢ ਦੀ ਕਿਸੇ ਹਟਾਈ ਨਾਹੀਂ
ਡੈਂਗੀ ਪਹਿਰ ਲੈ ਖੁਸ਼ੀ ਦੇ ਨਾਲ ਜੰਞੂ ਚਾਹੇ ਜੇ ਪਿਤਾ ਧਰਖੀ ਓਲਟਾਈ ਨਾਹੀਂ

ਵੇਖ ਪਹਿਰਯਾ ਅਸਾਂ ਕਰਤਾਰ ਸਿੰਘਾ ਇਹ ਦੋਵੇਂ ਵਿਚ ਕੋਈ ਬੁਰਯਾਈ ਨਾਹੀਂ

ਬਾਬੇ ਜੀ ਨੇ ਫੇਰ ਇਹ ਸ਼ਬਦ ਉਚਾਰਿਆ

ਤਗ ਨ ਇੰਦ੍ਰੀ ਤਗੁ ਨ ਨਾਰੀ। ਭਲਕੇ ਥੁਕ ਪਵੈ ਨਿਤ ਦਾੜੀ।
ਤਗੁ ਨ ਪੈਰੀ ਤਗੁ ਨ ਹਥੀ। ਤਗੁ ਨ ਜਿਹਵਾ ਤਗੁ ਨ ਅਖੀ ॥
ਵੇ ਤਗਾ ਆਪੇ ਵਤੈ। ਵਟਿ ਧਾਗੇ ਅਵਰਾ ਘਤੈ।
ਲੈ ਭਾੜਿ ਕਰੇ ਵਿਆਹੁ। ਕਢਿ ਕਾਗਲੁ ਦਸੇ ਰਾਹੁ ॥

ਏਸ ਦਾ ਭਾਵ

ਬਾਬਾ ਆਖਦਾ ਪਾਣਾ ਸੀ ਤੱਗ ਜਿੱਥੇ ਓਥੇ ਪੰਡਿਤੋ ਕਿਸੇ ਨੇ ਪਾਯਾ ਨ
ਦਸੇਂ ਇੰਦ੍ਰੇ ਤੱਗ ਦੇ ਬਿਨਾਂ ਫਿਰਦੇ ਪਾ ਇਹਨਾਂ ਨੂੰ ਕਿਸੇ ਨਹਿਰਾਯਾ ਨ
ਆਪ ਬ੍ਰਾਹਮਣ ਨਾਰੀਆਂ ਫਿਰਨ * ਸੂਦਰ ਜੰਞੂ ਔਰਤਾਂ ਤਾਈਂ ਪਹਿਨਾਯਾ ਨ
ਪੈਰਾਂ ਹੱਥਾਂ ਨੂੰ ਤੱਗ ਨ ਕਿਸੇ ਪਾਯਾ ਬੁਰੇ ਕੰਮਾਂ ਤੋਂ ਵਰਜ ਹਟਾਯਾ ਨ
ਫਿਰਨ ਜੀਭ ਤੇ ਅੱਖਾਂ ਵਿਤੱਗੀਆਂ ਜੀ ਤੱਗ ਪਾ ਕੇ ਮਨ ਬੈਠਾਯਾ ਨ
ਤੁਸੀਂ ਫਿਰੋ ਬੇਤੱਗੇ ਹੀ ਆਪ ਸਾਰੇ ਤੱਗ ਅਸਲੀ ਕਿਸੇ ਸਿਖਾਯਾ ਨ
ਧਾਗੇ ਵੱਟ ਲੋਕਾਂ ਗਲੀਂ ਫਿਰੋ ਪਾਂਦੇ ਪਾਜ ਕਿਸੇ ਇਹ ਖੋਲ੍ਹ ਸੁਣਾਯਾ ਨ
ਜੋ ਅਸਲੀ ਤੱਗ ਕਰਤਾਰ ਸਿੰਘਾ ਤੁਹਾਨੂੰ ਕਿਸੇ ਨੂੰ ਪਾਵਣਾ ਆਯਾ ਨ

ਤਥਾ

ਵੇਖੋ ਪੰਡਿਤੋ ਸੱਚ ਸੁਨਾਂਵਦੇ ਹਾਂ ਤੁਸੀਂ ਕਿਤਨਾ ਪਾਪ ਕਮਾਂਵਦੇ ਓ
ਬੇਟੀ ਆਖਦੇ ਧੀ ਜਜਮਾਨ ਦੀ ਜੋ † ਭਾੜਾ ਲੈ ਕੇ ਵਿਆਹ ਕਰਾਂਵਦੇ ਓ
ਉਂਵ ਪਾਏ ਜੰਞੂ ‡ ਦਿਜੇਵਰ ਬਣੇ ਉੱਚੇ ਸਭ ਤੋਂ ਆਪ ਕਹਾਂਵਦੇ ਓ
ਜੇ ਕੋ ਪੁੱਛੇ ਤੇ ਓਸ ਨੂੰ ਕਹੋ ਪਾਪੀ ਕੱਢ § ਕਾਗਜ਼ ਅੱਗੋਂ ਦਖਾਂਵਦੇ ਓ

---

* ਹਿੰਦੂ ਮਤ ਵਿਚ ਜੋ ਜੰਞੂ ਨ ਪਾਏ ਓਹ ਸੂਦਰ ਗਿਣਯਾਂ ਜਾਂਦਾ ਹੈ ਗੁਰੂ ਜੀ ਕਹਿੰਦੇ ਹਨ ਹੇ ਪੰਡਿਤ ਜਦ ਤੁਸੀਂ ਜੰਞੂ ਪਾਕੇ ਬ੍ਰਾਹਮਣ ਬਣਦੇ ਹੋ ਤਾਂ ਤੁਹਾਡੀਆਂ ਇਸਤ੍ਰੀਆਂ ਤੁਹਾਡੇ ਹੀ ਕਥਿਨ ਮੂਜਬ ਜੰਞੂ ਨ ਪਾਉਣ ਕਰਕੇ ਸੂਦਰ ਰਹਿ ਗਈਆਂ ਸੋ ਜਦ ਤੁਹਾਡੇ ਅੱਧੇ ਅੰਗ ਸੂਦਰ ਹੋਏ ਤਾਂ ਤੁਸੀਂ ਬ੍ਰਹਮਣ ਕਿਸ ਤਰ੍ਹਾਂ ਬਣ ਸਕਦੇ ਹੋ ॥

† ਵਿਆਹ ਕਰਾਈ ‡ ਉੱਤਮ ਬ੍ਰਹਮਣ § ਉੱਤਮ ਬ੍ਰਹਮਣ ॥ ਪੋਥੀਆਂ ਅਰਥਾਤ ਸੰਸਕਾਰ ਵਿਧੀਆਂ ਜੋ ਅਪਨੇ ਮਨ ਘੜਤ ਬਨਾਈਆਂ ਹੋਈਆਂ ਹਨ ॥

ਬਿਨਾਂ ਜੰਞੂ ਦੇ ਨਾਰੀਆਂ ਸਾਰੀਆਂ ਹੀ ਤੁਸੀਂ ਕਿਉਂ ਨ ਉਨ੍ਹਾਂ ਨੂੰ ਪਾਂਵਦੇ ਓ
ਕੁਝ ਸ਼ਰਮ ਕਰੋ ਕਰਤਾਰਸਿੰਘਾ ਝੂਠੇ ਪਏ ਢਕਵੰਜ ਸੁਨਾਂਵਦੇ ਓ

ਸਾਮ੍ਹਣੇ ਬੈਠੇ ਲੋਕਾਂ ਵੱਲ ਦੇਖ ਕੇ ਬਾਬੇ ਜੀ ਨੇ ਸ਼ਬਦ ਉਚਾਰਨਾ

ਸ੍ਰੀ ਮੁਖ ਵਾਕ

ਵੇਖਹੁ ਲੋਕਾ ਏਹੁ ਵਿਡਾਣੁ । ਮਨਿ ਅੰਧਾ ਨਾਉ ਸੁਜਾਣੁ ॥

ਇਸਦਾ ਭਾਵ

ਗੱਪ ਝਾੜ ਬਠਾਲ ਕੇ ਬਾਹਮਣਾਂ ਨੂੰ ਸ੍ਰੀ ਮੁੱਖ ਤੋਂ ਫੇਰ ਉਚਾਰਦੇ ਨੇ
ਬੈਠੇ ਲੋੱਕਾਂ ਨੂੰ ਆਖਦੇ ਵੇਖੋ ਭਾਈ ਇਹ ਬਾਹਮਣ ਗੁਰੂ ਸੰਸਾਰ ਦੇ ਨੇ
ਅੱਨ੍ਹੇ ਮਨ ਦੇ ਨਾਮ ਸੁਜਾਨ ਇਹਨਾਂ ਇਹ ਕੀਹ ਵਡਿਆਈ ਦਿਖਾਰਦੇ ਨੇ
ਡੁੱਬੇ ਵਿੱਚ ਅੱਗਯਾਨ ਕਰਤਾਰਸਿੰਘਾ ਭਲਾ ਲੋੱਕਾਂ ਤਾਈਂ ਕਿਵੇਂ ਤਾਰਦੇ ਨੇ

ਹਰਦਿਆਲ ਨੇ ਬੇਨਤੀ ਕਰਨੀ

ਹਰ ਗੱਲੋਂ ਹੀ ਲਾ ਜਵਾਬ ਹੋਕੇ ਹਰਦਿਆਲ ਕਹਿੰਦਾ ਸਮਝਾਓ ਗੁਰ ਜੀ
ਤੁਹਾਡੀ ਮੱਤ ਉੱਚੀ ਅਸੀਂ ਸਮਝਦੇ ਨ ਸਾਨੂੰ ਕਿਰਪਾ ਕਰ ਸਮਝਾਓ ਗੁਰ ਜੀ
ਤੁਸੀਂ ਕਿਸ ਤਰ੍ਹਾਂ ਦਾ ਪਾਨਾ ਚਾਹੋ ਜੰਞੂ ਸਾਨੂੰ ਓਸਦੀ ਬਿਧੀ ਸੁਨਾਓ ਗੁਰ ਜੀ
ਸੱਚੇ ਜੰਞੂ ਦੀ ਸ਼ਕਲ ਕਰਤਾਰਸਿੰਘਾ ਖੋਲ੍ਹ ਦੱਸਦੇ ਸਹਿਜ ਸੁਭਾਓ ਗੁਰ ਜੀ

ਅਸਲੀ ਆਤਮਕ ਜੰਞੂ ਦਾ ਗੁਰੂ ਜੀ ਨੇ ਸਰੂਪ ਦੱਸਨਾ

ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ ।
ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ ॥
ਨ ਏਹੁ ਤੁਟੈ ਨ ਮਲੁ ਲਗੈ ਨ ਏਹੁ ਜਲੈ ਨ ਜਾਇ ।
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਪੁਨਾ—ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ।
ਦਰਗਹਿ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥

ਏਸ ਦਾ ਭਾਵ

ਜੰਞੂ ਪਾਵਨੇ ਦਾ ਜੇ ਹੈ ਸ਼ੌਕ ਤੁਹਾਨੂੰ ਏਸ ਵਿਧੀ ਦੇ ਨਾਲ ਬਨਾਈਏ ਜੀ
ਪਹਿਲਾਂ ਦਯਾ ਦੀ ਖ਼ਾਸ ਕਪਾਹ ਕਰੋ ਵਿਚੋਂ ਸੂਤ ਸੰਤੋਖ ਕਤਾਈਏ ਜੀ
ਖ਼ੂਬ ਜਤ ਦੀਆਂ ਗੰਢਾਂ ਦਿਹੋ ਪਿਛੋਂ ਪਹਿਲਾਂ ਸਤਿ ਦਾ ਵੱਟ ਚੜ੍ਹਾਈਏ ਜੀ

ਏਹੋ ਜਿਹਾ ਜੰਞੂ ਜੇ ਕਰ ਹਈ ਪਾਂਧਾ ਸਾਨੂੰ ਦੇਹ ਅਸੀਂ ਗਲ ਪਾਈਏ ਜੀ
ਨ ਇਹ ਤੁੱਟੇ ਤੇ ਨ ਇਹ ਹੋਇ ਮੈਲਾ ਸੜੇ ਗਲੇ ਨ ਆਖ ਸੁਨਾਈਏ ਜੀ
ਜੰਞੂ ਜੀਵ ਦੇ ਵਾਸਤੇ ਇਹ ਚੰਗਾ ਦੂਹੀਂ ਥਾਈਂ ਸੋਹਣਾ ਸੁਖਦਾਈਏ ਜੀ
ਤੁਹਾਡਾ ਜੰਞੂ ਏਥੇ ਗਲ ਸੜਜਾਂਦਾ ਜੀਵ ਨਾਲ ਨ ਜਾਇ ਲਖਾਈਏ ਜੀ
ਸਾਡੇ ਵਾਲਾ ਜੰਞੂ ਜਿਹੜਾ ਜੀਵ ਪਾਵੇ ਏਥੇ ਓਥੇ ਹੋਵੇਗਾ ਸਹਾਈਏ ਜੀ
ਧੰਨ ਪੁਰਸ਼ ਜਿਨ੍ਹਾਂ ਜੰਞੂ ਇਹ ਪਾਯਾ ਉੱਚੀ ਵਿਚ ਦਰਗਾਹ ਵਡਿਆਈਏ ਜੀ
ਅਸਾਂ ਪਾਯਾ ਹੋਯਾ ਕਰਤਾਰ ਸਿੰਘਾ ਧੱਗੇ ਵੱਟ ਨ ਸਾਨੂੰ ਪਵਾਈਏ ਜੀ

ਵਾਕ ਕਵੀ

ਬਾਬੇ ਬਾਹਮਣਾਂ ਦੀ ਚੰਗੀ ਨਿਸ਼ਾ ਕੀਤੀ ਜੰਞੂ ਪਾਯਾ ਨ ਰਹੇ ਸ਼ਮਝਾ ਸਾਰੇ
ਬੋਲ ਸੱਕਦਾ ਕੋਈ ਨ ਸਾਮ੍ਹਣੇ ਜੀ ਦਿਤੇ ਭੇਦ ਜਾਂ ਖੋਲ੍ਹ ਸੁਨਾ ਸਾਰੇ
ਇਹ ਤਾਂ ਹੈ ਕੋਈ ਅਵਿਤਾਰ ਵੱਡਾ ਇਹ ਆਖ ਗਏ ਸਿਰ ਝੁਕਾ ਸਾਰੇ
ਮਹਿਤਾ ਛਿੱਥਾ ਹੋਯਾ ਕਰਤਾਰ ਸਿੰਘਾ ਰੱਖੇ ਸਾਜ਼ ਸਾਮਾਨ ਉਠਾ ਸਾਰੇ

ਸ੍ਰੀ ਬੱਬੇ ਜੀ ਨੂੰ ਗਊਆਂ ਚਾਰਨ ਵਾਸਤੇ ਕਹਿਣਾ

ਜਦ ਵੇਖਯਾ* ਨਾਨਕ ਪੜ੍ਹਦਾ ਨਹੀਂ ਮਹਿਤੇ ਆਖਯਾ ਗਊਆਂ ਚਰਾਇਆ ਕਰ
ਵੇਹਲਾ ਫਿਰਦਾ ਕੰਮ ਸਵਾਰਦਾ ਕੀਹ ਨਾਲ ਪਾਲੀਆਂ ਦੇ ਬਾਹਰ ਜਾਇਆ ਕਰ
ਹਰ ਵਕਤ ਤੂੰ ਰਹੇਂ ਉਦਾਸ ਜਿਹਾ ਖੇਡ ਖਾੜ ਕੇ ਜੀ ਪਰਚਾਇਆ ਕਰ
ਕੰਮ ਕਰਦੇ ਲੋਕ ਕਰਤਾਰ ਸਿੰਘਾ ਤੂੰ ਐਵੇਂ ਨ ਵਕਤ ਗਵਾਇਆ ਕਰ

ਸ੍ਰੀ ਬਾਬੇ ਜੀ ਨੇ ਗਊਆਂ ਚਰਾਨ ਜਾਣਾ

ਪਿਤਾ ਜੀ ਦੀ ਆਗਯਾ ਮੰਨ ਕਰਕੇ ਧੰਦਾ ਛੋੜ ਕੇ ਨਿੱਤ ਚਰਾਉਨ ਲੱਗੇ
ਵਿੱਚ ਰੰਜ ਦੇ ਮਾਲ ਨੂੰ ਛੱਡ ਦੇਂਦੇ ਭਗਤੀ ਬਾਲਕਾਂ ਤਈਂ ਸਿਖਾਉਨ ਲੱਗੇ
ਅੱਖਾਂ ਮੀਟ ਕੇ ਆਪ ਭੀ ਬੈਠ ਜਾਂਦੇ ਪਾਸ ਪਾਲੀਆਂ ਤਈਂ ਬਠਾਉਨ ਲੱਗੇ
ਭਗਤੀ ਪ੍ਰੇਮ ਦੀ ਰਹਿਨ ਸਿਖਲਾਈ ਕਰਦੇ ਸੱਤਨਾਮ ਦਾ ਬੀਜ ਖੰਡਾਉਨ ਲੱਗੇ
ਵਾਂਗ ਚੰਦਨ ਨਾਲ ਦੇ ਬੂਟਿਆਂ ਨੂੰ ਕਰ ਚੰਦਨ ਖਾਸ਼ ਦਿਖਾਉਨ ਲੱਗੇ
ਵੇਖ ਪਾਰਸ ਵਾਂਗ ਕਰਤਾਰ ਸਿੰਘਾ ਛੁਹ, ਕੁਧਾਂਤ ਸ੍ਵਰਨ ਬਣਾਉਨ ਲੱਗੇ

* ਜਿਥੇ ਕਿਤੇ ਨਿਰਾ ਨਾਨਕ ਨਾਮ ਆਵੇਗਾ ਯਾਂ ਤਾਂ ਮਾਤਾ ਪਿਤਾ ਵਲੋਂ, ਯਾਂ ਕਿਸੇ ਚਰਚਾ ਕਰਨ ਵਾਲੇ ਵਲੋਂ ਹੋਵੇਗਾ ॥

ਘਊਆਂ ਨੇ ਕ੍ਰਿਸ਼ਾਨ ਦਾ ਖੇਤ ਚਰ ਜਾਨਾ

ਮਹਾਂ ਪੁਰਖ ਦੇ ਸੰਗ ਦਾ ਫਲ ਉੱਚਾ ਰੰਗ ਮੁੰਡਿਆਂ ਨੂੰ ਹੋਰ ਚਾੜ੍ਹਯਾ ਜੀ
ਇੱਕ ਦਿਨ ਸਭ ਲਾ ਸਮਾਧ ਬੈਠੇ ਫ਼ਿਕਰ ਜੱਗ ਦਾ ਸਭ ਵਸਾਰਯਾ ਜੀ
ਪਸ਼ੂ ਜਾ ਵੜੇ ਇਕ ਖੇਤ ਅੰਦਰ ਓਹਨਾਂ ਸਾਰਾ ਹੀ ਖੇਤ ਉਜਾੜਯਾ ਜੀ
ਪਾਸ ਰਾਇ ਬੁਲਾਰ ਕਰਤਾਰ ਸਿੰਘਾ ਜੱਟ ਜਾ ਕੀਤੀ ਹਾਲ ਪਾਹਰਯਾ ਜੀ

ਰਾਇ ਬੁਲਾਰ ਨੇ ਸਾਰਯਾਂ ਪਾਲੀਆਂ ਨੂੰ ਚੱਟੀ ਲਾਉਨ ਦਾ ਹੁਕਮ ਦੇਨਾ

ਪਾਲੀ ਰਾਇ ਨੇ ਫੜ ਮੰਗਾਇ ਸਾਰੇ ਝੱਟ ਪੱਟ ਹੀ ਭੇਜ ਗੁਲਾਮ ਸੇਤੀ
ਗੁੱਸੇ ਹੋਕੇ ਤਾੜਨਾ ਕਰਨ ਲੱਗਾ ਇਹਦੀ ਕਿਉਂ ਉਜਾੜੀ ਹੈ ਤੁਸਾਂ ਖੇਤੀ
ਤੁਹਾਨੂੰ ਦਿਆਂ ਸਜ਼ਾ ਤੇ ਲਾਵਾਂ ਚੱਟੀ ਕੀਤੀ ਖੇਤੀ ਹੈ ਤੁਸਾਂ ਉਜਾੜ ਜੇਤੀ
ਮਾਪੇ ਉਨ੍ਹਾਂ ਦੇ ਸੱਦ ਕਰਤਾਰ ਸਿੰਘਾ ਦਿਤਾ ਹੁਕਮ ਚੱਟੀ ਭਰ ਦਿਹੋ ਛੇਤੀ

ਸ੍ਰੀ ਬਾਬੇ ਜੀ ਨੇ ਰਾਇ ਨੂੰ ਆਖਨਾ

ਜਦ ਸਾਰਿਆਂ ਨੂੰ ਚੱਟੀ ਪੈਣ ਲੱਗੀ ਬੱਬੇ ਰਾਇ ਨੂੰ ਇਉਂ ਉਚਾਰਯਾ ਏ
ਇਹਨਾਂ ਮੁੰਡਿਆਂ ਦਾ ਕੁਝ ਦੋਸ਼ ਨਾਹੀਂ ਝੂਠੀ ਜੱਟ ਕੀਤੀ ਹਾਲ ਪਾਹਰਯਾ ਏ
ਤੀਲ੍ਹਾ ਇੱਕ ਨ ਏਸ ਦਾ ਪਸ਼ੂ ਖਾਧਾ ਐਵੇਂ ਏਸ ਨੇ ਕੁਫ਼ਰ ਆ ਮਾਰਯਾ ਏ
ਵੇਖੋ ਚੱਲਕੇ ਆਪ ਕਰਤਾਰ ਸਿੰਘਾ ਕਿਹੜਾ ਏਸ ਦਾ ਖੇਤ ਉਜਾੜਯਾ ਏ

ਖੇਤ ਹਰਾ ਹੋਗਿਆ

ਰਾਇ ਭੇਜਿਆ ਆਦਮੀ ਵੇਖਣੇ ਨੂੰ ਓਹ ਜੱਟ ਨੂੰ ਨਾਲ ਲੈ ਜਾਂਵਦਾ ਏ
ਵੇਖ ਆਯਾ ਸੀ ਓਹ ਉਜਾੜ ਹੋਯਾ ਤਾਉ ਨਾਲ ਜਾ ਖੇਤ ਦਿਖਾਂਵਦਾ ਏ
ਬਾਬੇ ਅੱਗੇ ਹੀ ਮਾਯਾ ਵਰਤਾ ਦਿਤੀ ਖੇਤ ਹਰਾ ਭਰਾ ਨਿਗ੍ਹਾ ਆਂਵਦਾ ਏ
ਜੱਟ ਵੇਖਕੇ ਬੜਾ ਹੈਰਾਨ ਹੋਯਾ ਅਹਿਲਕਾਰ ਓਹਨੂੰ ਦਬਕਾਂਵਦਾ ਏ
ਇੱਕ ਕੱਖ ਨ ਖੇਤ ਦਾ ਖਾਧਾ ਹੋਯਾ ਰਾਇ ਤਾਈਂ ਰਪੋਟ ਸੁਨਾਂਵਦਾ ਏ
ਰਾਇ ਸਮਝ ਗਿਆ ਕਰਤਾਰ ਸਿੰਘਾ ਝੁਕ ਬੱਬੇ ਨੂੰ ਸ਼ੀਸ ਨਵਾਂਵਦਾ ਏ

ਸ੍ਰੀ ਬਾਬੇ ਜੀ ਦੀ ਬਿਰਤੀ

ਪਸ਼ੂ ਚਾਰਨੇ ਮਹਿਤੇ ਨੇ ਬੰਦ ਕੀਤੇ ਕਰਦੇ ਬਾਬਾ ਜੀ ਫ਼ਰਜ਼ ਅਦਾਇ ਰਹਿੰਦੇ
ਜੋ ਪਿਤਾ ਜੀ ਆਖਦੇ ਮੰਨ ਲੈਂਦੇ ਖੁਸ਼ੀ ਗ਼ਮੀ ਦੇ ਬਿਨਾਂ ਸਦਾਇ ਰਹਿੰਦੇ
ਦਿਨੋ ਦਿਨ ਪ੍ਰੇਮ ਕਰਤਾਰ ਅੰਦਰ ਮਗਨ ਹੋਇਕੇ ਬੇਪਰਵਾਹਿ ਰਹਿੰਦੇ

ਲੈ ਆਣ ਵੈਰਾਗ ਦੀ ਵਧਨ ਲੱਗੀ ਬਿਰਤੀ ਵਿਚ ਸਰੂਪ ਟਕਾਇ ਰਹਿੰਦੇ
ਖਾਣ ਪੀਣ ਦਾ ਕਰਨ ਖ਼ਿਆਲ ਨਾਹੀਂ ਨਿਜਾਨੰਦ ਆਨੰਦ ਸਮਾਇ ਰਹਿੰਦੇ
ਜਿੱਥੇ ਬੈਠ ਦੇ ਬੈਠੇ ਹੀ ਰਹਿਨ ਓਥੇ ਕਈ ਦਿਨ ਸਮਾਧ ਲਗਾਇ ਰਹਿੰਦੇ
ਆਪੇ ਹੱਸਦੇ ਤੇ ਆਪੇ ਰੋ ਪੈਂਦੇ ਆਪੇ ਚੁੱਪ ਕਈ ਰੰਗ ਚੜ੍ਹਾਇ ਰਹਿੰਦੇ
ਸਿਆਣੇ ਵੇਖਕੇ ਲੋਕ ਕਰਤਾਰਸਿੰਘਾ ਹੋ ਹੋ ਹੈਰਾਨ ਬਿਸਮਾਇ ਰਹਿੰਦੇ

ਲੋਕਾਂ ਦੀਆਂ ਵਚਾਰਾਂ

ਬਿਰਤੀ ਗੁਰਾਂ ਦੀ ਵੇਖ ਵੈਰਾਗ ਵਾਲੀ ਲੋਕਾਂ ਕਈ ਤਰ੍ਹਾਂ ਰੌਲਾ ਪਾਯਾ ਜੀ
ਕੋਈ ਕਹੇ ਨਾਨਕ ਅਵਿਤਾਰ ਵੱਡਾ ਰੁਚ ਨਹੀਂ ਇਹਨੂੰ ਮੋਹ ਮਾਯਾ ਜੀ
ਕੋਈ ਆਖਦਾ ਨਾਨਕ ਹੈ ਝੱਲਾ ਕੰਮ ਧੰਧਯੋਂ ਚਿਤ ਚੁਰਾਯਾ ਜੀ
ਕੋਈ ਆਖਦਾ ਏਸ ਨੂੰ ਰੋਗ ਕੋਈ ਮਹਿਤੇ ਨਹੀਂ ਇਲਾਜ ਕਰਾਯਾ ਜੀ
ਕੋਈ ਆਖਦਾ ਹੈ ਜ਼ਰੂਰ ਭਾਈ ਜਿੰਨ ਭੂਤ ਦਾ ਏਸ ਨੂੰ ਸਾਯਾ ਜੀ
ਬਿਨਾਂ ਜੌਹਰੀ ਦੇ ਕਰਤਾਰ ਸਿੰਘਾ ਲਾਲ ਕਿਸ ਤਰ੍ਹਾਂ ਜਾਇ ਪਰਖਾਯਾ ਜੀ

ਮਹਿਤੇ ਕਾਲੂ ਜੀ ਨੇ ਹਰਦਾਸ ਨਾਮੇ ਵੈਦ ਨੂੰ ਬੁਲਾਨਾ

ਮਸਤ ਗੁਰੂ ਜੀ ਵਿਚ ਪ੍ਰੇਮ ਰਹਿੰਦੇ ਬੁਰਾ ਸਮਝਦੇ ਐਵੇਂ ਬੁਲਾਵਨੇ ਨੂੰ
ਮਹਿਤਾ ਫ਼ਿਕਰਾਂ ਦੇ ਵਿਚ ਰਹੇ ਡੁੱਬਾ ਰੋਗੀ ਸਮਝ ਇਲਾਜ ਕਰਾਵਨੇ ਨੂੰ
ਕਦੇ ਮੁੱਲਾਂ ਨੂੰ ਸੱਦ ਕੇ ਲੈਆਵੇ ਕਦੇ ਦੌੜਦਾ ਮੰਤ੍ਰੀ ਲਿਆਵਨੇ ਨੂੰ
ਕਦੇ ਝਾੜੇ ਤਵੀਤਾਂ ਦੇ ਫਿਰੇ ਪਿਛੇ ਟੂਣੇ ਕਰਕੇ ਭੂਤ ਕਢਾਵਨੇ ਨੂੰ
ਅੰਤ ਸੱਦ ਹਕੀਮ ਹਰਦਾਸ ਆਂਦਾ ਸ੍ਰੀ ਗੁਰੂ ਦਾ ਰੋਗ ਦਿਖਾਵਨੇ ਨੂੰ
ਓਹ ਫੜਕੇ ਬਾਂਹ ਕਰਤਾਰ ਸਿੰਘਾ ਨਾੜੀ ਵੇਖਦਾ ਰੋਗ ਦੇ ਪਾਵਨੇ ਨੂੰ

ਸ੍ਰੀ ਬਾਬਾ ਜੀ ਨੇ ਵੈਦ ਤੋਂ ਪੁੱਛਨਾ

ਵੈਦ ਫੜਕੇ ਬਾਂਹ ਜਾਂ ਟੋਹਣ ਲੱਗਾ ਬਿਆਨ ਪੁੱਛੇ ਸਰੀਰ ਦੇ ਹਾਲ ਦਾ ਜੀ
ਅੱਗੋਂ ਬਾਬਾ ਜੀ ਹੱਸਕੇ ਬੋਲਦੇ ਨੇ ਫੜ ਨਾੜੀਆਂ ਨੂੰ ਤੂੰ ਕੀਹ ਭਾਲਦਾ ਜੀ
ਇਹਨਾਂ ਨਾੜਾਂ ਦੇ ਵਿਚ ਕੀਹ ਹੈ ਵੜਿਆ ਜਾਣੂ ਨਹੀਂ ਤੂੰ ਪ੍ਰੇਮ ਦੀ ਚਾਲ ਦਾ ਜੀ
ਵੈਦ ਹੋਯਾ ਹੈਰਾਨ ਕਰਤਾਰਸਿੰਘਾ ਗੱਲ ਪਾ ਰੌਲੇ ਅਗੋਂ ਟਾਲਦਾ ਜੀ

ਵੈਦ

ਬਾਂਹ ਵੇਖਕੇ ਤੇਰਾ ਇਲਾਜ ਕਰਾਂ ਤੈਨੂੰ ਨਾਨਕਾ ਰੋਗ ਨੇ ਗ੍ਰਸਿਆ ਏ
ਬਾਦੀ ਬਲਗ਼ਮ ਹੋਈ ਨਾਤਾਕਤੀ ਹੈ ਮਿਹਦੇ ਵਿਚ ਸੁਫ਼ਰਾ ਜਾਂਵਸਿਆ ਏ
ਜਾਂ ਤਪ ਨੇ ਘੇਰਿਆ ਹੈ ਤੈਨੂੰ ਵਿਚ ਰੋਗ ਸਰੀਰ ਕਿਉਂ ਫਸਿਆ ਏ
ਵੇਖ ਵੱਲ ਹਕੀਮ ਕਰਤਾਰ ਸਿੰਘਾ ਬੱਬਾ ਮੌਜ ਦੇ ਵਿਚ ਆ ਹੱਸਿਆ ਏ

ਸ੍ਰੀ ਬਾਬੇ ਜੀ ਨੇ ਸ਼ਬਦ ਉਚਾਰਨਾ ॥ ਮਲਾਰ ਮਹਲਾ ੧ ॥

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹਿ ।
ਭੋਲਾ ਵੈਦ ਨ ਜਾਣਈ ਕਰਕ ਕਲੇਜੇ ਮਾਹਿ ॥

ਵੇਖੋ ਵੈਦ ਬੁਲਾਯਾ ਵੈਦਗੀ ਨੂੰ ਬਾਂਹ ਫੜ ਕੇ ਪਿਆ ਟਟੋਲਦਾ ਏ
ਰੋਗ ਹੋਰ ਤੇ ਭਾਲਦਾ ਹੋਰ ਦਾਰੂ ਐਵੇਂ ਗੁੱਥੀਆਂ ਨੂੰ ਪਿਆ ਫੋਲਦਾ ਏ
ਦੁੱਖ ਵਿਚ ਕਲੇਜੇ ਇਹ ਟੋਹੇ ਨਾੜਾਂ ਮੱਖਣ ਪਾਣੀਓਂ ਪਿਆ ਵਰੋਲਦਾ ਏ
ਭੋਲਾ ਵੈਦ ਨ ਜਾਣੈ ਕਰਤਾਰਸਿੰਘਾ ਬਾਬਾ ਵਾਕ ਅਗੰਮ ਦੇ ਬੋਲਦਾ ਏ

ਵੈਦ

ਵੈਦ ਆਖਦਾ ਤੂੰ ਮਹਾਂ ਪੁਰਖ ਕੋਈ ਤੇਰੇ ਦਿਲ ਦਾ ਭੇਤ ਨ ਆ ਸਾਨੂੰ
ਖੇਲਾਂ ਤੇਰੀਆਂ ਨੂੰ ਅਸੀਂ ਸਮਝਦੇ ਨ ਤੂੰ ਆਪ ਹੀ ਦੇਹ ਸਮਝਾ ਸਾਨੂੰ
ਤੇਰੇ ਵਿਚ ਕਲੇਜੇ ਦੇ ਰੋਗ ਕਿਹੜਾ ਓਹਦਾ ਕੁਝ ਤਾਂ ਭੇਦ ਬਤਾ ਸਾਨੂੰ
ਦੱਈਏ ਫੇਰ ਦਵਾ ਕਰਤਾਰਸਿੰਘਾ ਮਹਿਤਾ ਲਿਆਇਆ ਹੈ ਬੁਲਾ ਸਾਨੂੰ

ਸ੍ਰੀ ਬਾਬੇ ਜੀ ਨੇ ਫੇਰ ਸ਼ਬਦ ਉਚਾਰਨ ਕਰਨਾ

ਮਲਾਰ ਮਹਲਾ ੧

ਦੁਖ ਵੇਛੋੜਾ ਇਕ ਦੁਖ ਭੂਖ। ਇਕ ਦੁਖ ਸਕਤ ਵਾਰ ਜਮਦੂਤ॥
ਇਕੁ ਦੁਖ ਰੋਗ ਲਗੈ ਤਨਿ ਧਾਇ । ਵੈਦ ਨ ਭੋਲੇ ਦਾਰੂ ਲਾਇ ॥੧॥

ਵੈਦ ਨ ਭੋਲੇ ਦਾਰੂ ਲਾਇ

ਦਰਦ ਹੋਵੈ ਦੁਖ ਰਹੈ ਸਰੀਰ। ਐਸਾ ਦਾਰੂ ਲਗੈ ਨ ਬੀਰ॥ ੧ ॥
ਰਹਾਉ॥ ਖਸਮ ਵਿਸਾਰ ਕੀਏ ਰਸ ਭੋਗ। ਤਾਂ ਤਨਿ ਉਠਿ ਖਲੋਏ ਰੋਗ ।
ਮਨ ਅੰਧੇ ਕਉ ਮਿਲੈ ਸਜਾਇ । ਵੈਦ ਨ ਭੋਲੇ ਦਾਰੂ ਲਾਇ॥੨॥
ਚੰਦਨ ਕਾ ਫਲ ਚੰਦਨ ਵਾਸੁ । ਮਾਣਸ ਕਾ ਫਲ ਘਟ ਮਹਿ ਸਾਸ।

ਸਾਸ ਗਇਐ ਕਾਇਆਂ ਢਲਿ ਪਾਇ। ਤਾ ਕੈ ਪਾਛੈ ਕੋਇ ਨ ਜਾਇ॥ ੩॥
ਕੰਚਨ ਕਾਇਆਂ ਨਿਰਮਲ ਹੰਸੁ। ਜਿਸ ਮਹਿ ਨਾਮੁ ਨਿਰੰਜਨ ਅੰਸੁ॥
ਦੂਖਰੋਗਸਭਿਗਇਆਗਵਾਇ। ਨਾਨਕਛੂਟਸਿਸਾਚੈਨਾਇ॥੪॥੨॥

ਇਸ ਦਾ ਭਾਵ

ਕਈਆਂ ਤਰ੍ਹਾਂ ਦੇ ਹੋਂਵਦੇ ਰੋਗ ਵੈਦਾ ਕੋਈ ਗਿਣਤੀ ਗਿਣੀ ਨ ਜਾਇ ਭਾਈ
ਕੋਈ ਭੁੱਖ ਦੇ ਦੁੱਖ ਤੋਂ ਦੁਖੀ ਫਿਰੇ ਡਾਢੇ ਜਮਾਂ ਤੋਂ ਕੋਈ ਡਰਾਇ ਭਾਈ
ਕੋਈ ਦੁਖੀ ਸਰੀਰ ਦੇ ਰੋਗ ਕੀਤਾ ਫੋੜਾ ਫਿੰਮਣੀ ਤਪ ਸਤਾਇ ਭਾਈ
ਪਰ ਸਾਨੂੰ ਤਾਂ ਦੁੱਖ ਵਿਛੋੜੇ ਦਾ ਹੈ ਜਿੱਥੇ ਕਾਰੀ ਨ ਤੇਰੀ ਦਵਾਇ ਭਾਈ
ਵਰਤ ਸੌਂਫ ਜਵੈਣ ਜਾ ਹੋਰ ਕਿਧਰੇ ਇਹ ਦਾਰੂ ਨ ਅਸਾਂ ਨੂੰ ਲਾਇ ਭਾਈ
ਜਿਸ ਦਾਰੂ ਤੋਂ ਰੋਗ ਰਹਿ ਜਾਇ ਬਾਕੀ ਲੱਗੇ ਫੇਰ ਸਰੀਰ ਨੂੰ ਧਾਇ ਭਾਈ
ਐਸੇ ਦਾਰੂ ਦੀ ਅਸਾਂ ਨੂੰ ਲੋੜ ਨਾਹੀਂ ਕਿਸੈ ਹੋਰ ਨੂੰ ਜਾਇ ਖਵਾਇ ਭਾਈ
ਜਿਨ੍ਹਾਂ ਖ਼ਸਮ ਵਸਾਰ ਕੇ ਭੋਗ ਕੀਤੇ ਰੋੱਗੀ ਲਏ ਸਰੀਰ ਬਨਾਇ ਭਾਈ
ਅੱਨ੍ਹੇ ਹੋ ਕੇ ਵਿਸ਼ਯਾਂ ਵਿਚ ਰੁਝੇ ਕਰਨਹਾਰ ਕਰਤਾਰ ਭੁਲਾਇ ਭਾਈ
ਰੋੱਗੀ ਹੋਇ ਸਰੀਰ ਤੇ ਦੁਖੀ ਫਿਰਦੇ ਮੰਦੇ ਕਰਮ ਦੀ ਪਾਉਨ ਸਜ਼ਾਇ ਭਾਈ
ਤੁਸੀਂ ਓਹਨਾਂ ਦੇ ਕਰੋ ਇਲਾਜ ਜਾ ਕੇ ਤੁਹਾਡੀ ਅਸਾਂ ਨੂੰ ਲੋੜ ਨ ਕਾਇ ਭਾਈ
ਚੰਦਨ ਵਿਚ ਜ਼ਰੂਰ ਜਿਉਂ ਵਾਸ਼ਨਾ ਹੈ ਤਿਉਂ ਸੁਆਸ ਸਰੀਰ ਚਲਾਇ ਭਾਈ
ਸਾਸ ਨਿਕਲ ਜਾਂਦੇ ਕਾਇਆਂ ਹੋਇ ਮਿੱਟੀ ਤੇਰਾ ਦਾਰੂ ਨ ਲਾਭ ਪੁਚਾਇ ਭਾਈ
ਮਨੋ ਸਾਫ਼ ਹੋ ਜਿਨ੍ਹਾਂ ਨੇ ਨਾਮ ਜਪਯਾ ਪਰਮਾਤਮਾ ਰਿਦੇ ਵਸਾਇ ਭਾਈ
ਸੋਨੇ ਵਾਂਗ ਸਰੀਰ ਅਰੋਗ ਓਹਨਾਂ ਸੱਚੇ ਨਾਮ ਨੇ ਰੋਗ ਗਵਾਇ ਭਾਈ
ਰੋੱਗੀ ਹੋਣ ਨ ਕਦੇ ਕਰਤਾਰਸਿੰਘਾ ਤਨ ਮਨ ਅਰੋਗ ਸਦਾਇ ਭਾਈ

ਵੈਦ

ਸ਼ਬਦ ਸੁਣ ਹਕੀਮ ਅਚਰਜ ਰਿਹਾ ਭੁੱਲ ਗਈ ਸਾਰੀ ਚਤੁਰਾਈ ਹੈ ਜੀ
ਕਹਿੰਦਾ ਨਾਨਕਾ ਤੂੰ ਅਵਿਤਾਰ ਸੱਚਾ ਤੇਰੇ ਵਿਚ ਸ਼ਕਤੀ ਵੱਡੀ ਪਾਈ ਹੈ ਜੀ
ਤੂੰ ਜੱਗ ਦੇ ਰੋਗ ਗਵਾਉਨ ਆਇਓਂ ਰੱਬ ਤੇਨੂੰ ਬਖ਼ਸ਼ੀ ਵਡਿਆਈ ਹੈ ਜੀ
[illegible] ਕਿਰਪਾ ਕਰ ਕਰਤਾਰਸਿੰਘਾ ਹੱਥ ਆਪਣੀ [illegible]

ਸ੍ਰੀ ਬਾਬੇ ਜੀ ਨੇ ਅਸਲੀ ਦਾਰੂ ਦੱਸਨਾ

ਮਲਾਰ ਮਹਿਲਾ ॥ ੧ ॥

ਦੁਖ ਮਹੁਰਾ ਮਾਰਨ ਹਰਿ ਨਾਮੁ। ਸਿਲਾ ਸੰਤੋਖ ਪੀਸਣ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ। ਅੰਤ ਕਾਲਿ ਜਮੁ ਮਾਰੈ ਠੇਹ ॥੧॥
ਐਸਾ ਦਾਰੂ ਖਾਹਿ ਗਵਾਰ। ਜਿਤ ਖਾਧੈ ਤੇਰੇ ਜਾਹਿ ਵਿਕਾਰ॥੧॥ਰਹਾਉ॥
ਰਾਜੁ ਮਾਲੁ ਜੋਬਨੁ ਸਭ ਛਾਂਵ । ਰਥਿ ਫਿਰੰਦੈ ਦੀਸਹਿ ਥਾਂਵ ॥
ਦੇਹ ਨ ਨਾਉ ਨ ਹੋਵੈ ਜਾਤਿ। ਓਥੈ ਦਿਹੁ ਐਥੈ ਸਭ ਰਾਤਿ ॥੨॥
ਸਾਦ ਕਰਿ ਸਮਧਾਂ ਤ੍ਰਿਸ਼ਨਾ ਘਿਉ ਤੇਲੁ। ਕਾਮੁ ਕ੍ਰੋਧੁ ਅਗਨੀ ਸਿਉ ਮੇਲੁ॥
ਹੋਮ ਜਗ ਅਰ ਪਾਠ ਪੁਰਾਣੁ। ਜੋ ਤਿਸੁ ਭਾਵੈ ਸੋ ਪਰਵਾਣੁ॥੩॥
ਤਪ ਕਾਗਦੁ ਤੇਰਾ ਨਾਮ ਨਿਸਾਨੁ। ਜਿਨ ਕਉ ਲਿਖਿਆ ਏਹੁ ਨਿਧਾਨੁ॥
ਸੇ ਧਨਵੰਤ ਦਿਸਹਿ ਘਰਿ ਜਾਇ। ਨਾਨਕ ਜਨਨੀ ਧੰਨੀ ਮਾਇ॥੪॥੩॥੯॥

ਇਸਦਾ ਭਾਵ

ਦੁੱਖ ਰੂਪ ਮੌਹਰਾ ਇਹਦੇ ਮਾਰਨੇ ਨੂੰ ਇਕ ਹਰੀ ਦਾ ਨਾਮ ਪਛਾਨ ਵੈਦ
ਕਰ ਸਿਲਾ ਸੰਤੋਖ ਦੀ ਪੀਸਨੇ ਨੂੰ ਵੱਟਾ ਰਗੜਨੇ ਨੂੰ ਕਰ ਦਾਨ ਵੈਦ
ਵਿਸ਼ੇ ਰਸਾਂ ਨੂੰ ਬਾਲ ਥਾਉਂ ਲੱਕੜਾਂ ਦੇ ਜਾਲ ਤ੍ਰਿਸ਼ਨਾ ਤੇਲ ਦੇ ਥਾਨ ਵੈਦ
ਕਾਮ ਕ੍ਰੋਧ ਪੰਜੇ ਫੜ ਭਸਮ ਕਰਦਿਹ ਇਉਂ ਦਾਰੂ ਬਨਾ ਸੁਜਾਨ ਵੈਦਾ
ਤੇਰੇ ਰੋਗ ਵਿਕਾਰ ਹੋ ਦੂਰ ਜਾਵਨ ਐਸਾ ਦਾਰੂ ਜੋ ਖਾਇੰ ਸਮਾਨ ਵੈਦਾ
ਅੰਤਕਾਲ ਨੂੰ ਜਮਾਂ ਦੀ ਪੀੜ ਹੱਥੋਂ ਦੁਖੀ ਹੋਣ ਨ ਤੇਰੇ ਪਰਾਨ ਵੈਦਾ
ਰਾਜ ਮਾਲ ਜੋਬਨ ਖ਼ੁਸ਼ੀ ਐਸ਼ ਸਾਰੇ ਕਿਸੇ ਪਾਸ ਨ ਸਦਾ ਰਹਾਨ ਵੈਦਾ
ਜਿਵੇਂ ਰਥ ਦਾ ਚੱਕਰ ਫਿਰਦਾ ਏ ਦੌਲਤ ਦੁਨੀਆਂ ਤਿਵੇਂ ਸਿਆਨ ਵੈਦਾ
ਜਿਵੇਂ ਛਾਂਵ ਦਰਖ਼ਤ ਦੀ ਢਲ ਜਾਂਦੀ ਛਲ ਰੂਪ ਮਾਯਾ ਕਰੀਂ ਧਿਆਨ ਵੈਦਾ
ਅੱਗੇ ਦੇਹ ਨ ਨਾਮ ਨ ਜ਼ਾਤ ਜਾਵੇ ਉੱਤੇ ਅਮਲਾਂ ਹੋਨ ਬਿਆਨ ਵੈਦਾ
ਦੁਨੀ ਰੂਪ ਅਗਯਾਨ ਦਾ ਰਾਤ ਵਰਗੀ ਲੋਕ ਛਲ ਫ਼ਰੇਬ ਕਮਾਨ ਵੈਦਾ
ਸਾਫ਼ ਦਿਨ ਦੇ ਵਾਂਗ ਦਰਗਾਹ ਸੱਚੀ ਆਪ ਰਹਯਾਨ ਸਰੂਪ ਭਗਵਾਨ ਵੈਦਾ
ਓੱਥੇ ਪਾਜ ਸਾਰੇ ਜਾਕੇ ਟੁੱਟ ਜਾਂਦੇ ਲੁਕ ਛਿਪ ਜੋ ਕਰਨ ਇਨਸਾਨ ਵੈਦਾ

ਹੋਮ ਜਗ ਤੀਰਥ ਜਪ ਕਰਨ ਜਿਹੜੇ ਕੁਝ ਇਨ੍ਹਾਂ ਦਾ ਨਹੀਂ ਗੁਮਾਨ ਵੈਦਾ
ਕਾਰ ਸਫਲੀ ਜੋ ਹੁਕਮ ਵਿਚ ਹੋਵੇ ਕਰ ਲਏ ਕਰਤਾਰ ਪਰਵਾਨ ਵੈਦਾ
ਕਾਰਾਂ ਝੂਠੀਆਂ ਭਗਤੀ ਬਿਨਾਂ ਸਭੇ ਭਗਤੀ ਬਿਨਾਂ ਪਰੇਮ ਬੇ ਤਾਨ ਵੈਦਾ
ਕਾਗਜ਼ ਜਿਨ੍ਹਾਂ ਨੇ ਤਪ ਦਾ ਹੱਥਲਿਆ ਸੱਚੇ ਨਾਮ ਦਾ ਉਤੇ ਨਸ਼ਾਨ ਵੈਦਾ
ਓਹ ਸਦਾ ਅਰੋਗ ਕਰਤਾਰਸਿੰਘਾ ਸੁਖੀ ਵਿਚ ਸਰੂਪ ਸਮਾਨ ਵੈਦਾ

ਵੈਦ ਨੇ ਮਹਿਤੇ ਜੀ ਨੂੰ ਦੱਸਣਾ

ਵੈਦ ਸੁਣ ਉਪਦੇਸ਼ ਪਰਸੰਨ ਹੋਯਾ ਪੂਰਨ ਹਿਰਦੇ ਵਿਚ ਗਯਾਨ ਆਯਾ
ਮੱਥਾ ਟੇਕਦਾ ਝੁਕ ਕੇ ਬਾਬੇ ਜੀ ਨੂੰ ਰਿਦਾ ਸ਼ਾਂਤੀ ਵਿਚ ਪਛਾਨ ਆਯਾ
ਕਹਿੰਦਾ ਮਹਿਤਾ ਜੀ ਨਾਨਕ ਪੁਰਖ ਵੱਡਾ ਦੁਨੀਆਂ ਡੁੱਬਦੀ ਪਾਰ ਲੰਘਾਨ ਆਯਾ
ਰੋਗ ਸੋਗ ਨ ਕੋਈ ਕਰਤਾਰਸਿੰਘਾ ਇਹ ਤਾਂ ਦੁਨੀ ਦੇ ਰੋਗ ਗਵਾਨ ਆਯਾ

ਵਾਕ ਕਵੀ

ਵੈਦ ਬਾਬੇ ਦਾ ਰੋਗ ਕੀਹ ਜਾਣਦੇ ਸਨ ਜਿਹੜਾ ਦੁਨੀ ਦੇ ਰੋਗ ਗਵਾਨ ਆਯਾ
ਭਲਾ ਓਸਨੂੰ ਕੌਣ ਪੜ੍ਹਾ ਸੱਕੇ ਭੁੱਲੇ ਜਗਤ ਨੂੰ ਜੋਇ ਪੜ੍ਹਾਨ ਆਯਾ
ਮੱਤ ਸਿੱਖਯਾ ਓਸ ਨੂੰ ਕੌਣ ਦੇਵੇ ਜੋ ਸਿੱਖਯਾ ਅਸਲ ਸਿਖਾਨ ਆਯਾ
ਓਹ ਕਿਵੇਂ ਪਾਖੰਡਾਂ ਦੇ ਵਿਚ ਫਸੇ ਜੋ ਲੋਕਾਂ ਦੀ ਫਾਹੀ ਤੁੜਾਨ ਆਯਾ
ਮੋਹ ਮਾਇਆ ਓਸਨੂੰ ਕਿਵੇਂ ਘੇਰੇ ਜੋ ਸੂਰਜ ਗਿਆਨ ਚੜ੍ਹਾਨ ਆਯਾ
ਪਿਛੇ ਕਿਸੇ ਦੇ ਕਿਸ ਤਰ੍ਹਾਂ ਲੱਗ ਟੁਰੇ ਜਿਹੜਾ ਸਭ ਤਾਈਂ ਪਿਛੇ ਲਾਨ ਆਯਾ
ਲੋੜੇ ਸੂਰਜ ਕੀਹ ਭਲਾ ਦੀਵਿਆਂ ਤੋਂ ਕਨ ਪਬ੍ਰਿੱਛ ਕੀਹ ਭੁੱਖੇ ਤੋਂ ਪਾਨ ਆਯਾ
ਹੋਕੇ ਸ਼ਾਹ ਕੰਗਾਲ ਤੋਂ ਕੀਹ ਮੰਗੇ ਜਿਹੜਾ ਭੁੱਖਯਾਂ ਤਈਂ ਰਿਝਾਨ ਆਯਾ
ਬਾਬਾ ਮਾਲਿਕ ਅਤੁੱਟ ਭੰਡਾਰਯਾਂ ਦਾ ਰੱਬੀ ਬਰਕਤਾਂ ਤਈਂ ਵਰਤਾਨ ਆਯਾ
ਖ਼ਾਲੀ ਗਿਆ ਨ ਓਹ ਕਰਤਾਰਸਿੰਘਾ ਜੋ ਦਰ ਤੇ ਹੋ ਨਿਰਮਾਨ ਆਯਾ

ਸ੍ਰੀ ਬਾਬੇ ਜੀ ਤੇ ਸਰਪ ਨੇ ਛਾਯਾ ਕਰਨੀ

ਇਕ ਦਿਨ ਸਤਿਗੁਰੂ ਜੀ ਵਿਚ ਮਸਤੀ ਪਿੰਡੋਂ ਦੂਰ ਉਜਾੜ ਵਿਚ ਜਾਇਕੇ ਜੀ
ਬੈਠ ਗਏ ਸਮਾਧ ਲਗਾ ਕਰਕੇ ਬਿਰਤੀ ਵਿਚ ਸਰੂਪ ਟਕਾਕੇ ਜੀ
ਤਿੰਨ ਦਿਨ ਤੇੜੀ ਓਥੇ ਰਹੇ ਬੈਠੇ ਸੁਰਤੀ ਬਾਹਰ ਦੀ ਸਭ ਭੁਲਾਕੇ ਜੀ

ਸ਼ਾਰੇ ਫਿਰਕੇ ਮਹਿਤਾ ਜੀ ਢੂੰਡ ਥੱਕੇ ਅੰਤ ਬੈਠ ਗਏ ਆਸ ਲਾਹਕੇ ਜੀ
ਖ਼ਬਰੇ ਕਿਤੇ ਉਦਾਸ ਹੋ ਚਲਾ ਗਿਆ ਦੇਖ ਭਾਲ ਰਹਿ ਢੂੰਡ ਢੂੰਡਾਕੇ ਜੀ
ਚੌਥੇ ਦਿਨ ਸ਼ਕਾਰ ਦੇ ਵਿਚ ਫਿਰਦਾ ਓਸ ਤਰਫ਼ ਪਹੁੰਚਾ ਰਾਇ ਜਾਕੇ ਜੀ
ਓਥੇ ਵੇਖਦੇ ਸਾਰ ਅਚਰਜ ਹੋਯਾ ਮੂੰਹੋਂ ਯਾ ਅੱਲਾ ਇਉਂ ਸੁਨਾਕੇ ਜੀ
ਸਤਿ ਗੁਰੂ ਜੀ ਵਿਚ ਸਮਾਧ ਬੈਠੇ ਐਨ ਸੁਰਤ ਅਡੋਲ ਠਹਿਰਾ ਕੇ ਜੀ
ਉਤੇ ਸਿਰ ਦੇ ਸਰਪ ਸੁਫ਼ੈਦ ਵੱਡੇ ਛਾਯਾ ਕੀਤੀ ਹੈ ਫਿੰਨ੍ਹ ਫਲਾ ਕੇ ਜੀ
ਖੇਲ ਵੇਖ ਇਹ ਰਾਇ ਹੈਰਾਨ ਹੋਯਾ ਅਗ੍ਹਾਂ ਹੋਯਾ ਜਾਂ ਘੋੜਾ ਚਲਾਕੇ ਜੀ
ਸਰਪ ਝਾੜੀਆਂ ਦੇ ਵਿਚ ਜਾ ਵੜਿਆ ਬਾਬੇ ਤਈਂ ਸਲਾਮ ਬੁਲਾਕੇ ਜੀ
ਰਾਇ ਨਾਲ ਲੈ ਆਯਾ ਪਿੰਡ ਵੱਲੇ ਬੜਾ ਅਦਬ ਅਦਾਬ ਬਜਾਕੇ ਜੀ
ਜਦੋਂ ਦੱਸਯਾ ਫੋਲਕੇ ਹਾਲ ਸਾਰਾ ਵਿਚ ਪਿੰਡ ਦੇ ਰਾਇ ਨੇ ਆਕੇ ਜੀ
ਲੋਕ ਰਹੇ ਅਚਰਜ ਕਰਤਾਰ ਸਿੰਘਾ ਕਰਨ ਦਰਸ਼ਨ ਸਿਰ ਝੁਕਾਕੇ ਜੀ

ਦਰਖ਼ਤ ਦੀ ਛਾਇਆ ਇਕ ਥਾਂ ਹੀ ਖੜੀ ਰਹਿਣੀ

ਇਕ ਦਿਣ ਮੁੜ ਰਾਇ ਸ਼ਕਾਰ ਗਿਆ ਵੇਖੀ ਓਸਨੇ ਖੇਲ ਇਕ ਭਲੀ ਹੈ ਜੀ
ਸਤਿ ਗੁਰੂ ਜੀ ਵਿਚ ਸਮਾਧ ਬੈਠੇ ਛਾਯਾ ਦਰਖ਼ਤ ਦੀ ਸਿਰ ਤੇ ਖਲੀ ਹੈ ਜੀ
ਹੋਰ ਰੁੱਖਾਂ ਦੀਆਂ ਛਾਵਾਂ ਢਲ ਗਈਆਂ ਓਸ ਰੁੱਖ ਦੀ ਛਾਯਾ ਨ ਢਲੀ ਹੈ ਜੀ
ਰਾਇ ਰਿਹਾ ਹੈਰਾਨ ਕਰਤਾਰ ਸਿੰਘਾ ਕਹਿੰਦਾ ਨਾਨਕ ਤਾਂ ਭਾਰਾ ਵਲੀ ਹੈ ਜੀ

ਵਾਕ ਕਵੀ

ਜਦੋਂ ਰਾਇ ਬੁਲਾਰ ਨੇ ਏਸੇ ਤਰ੍ਹਾਂ ਸਤਿ ਗੁਰਾਂ ਦੇ ਕਈ ਚਮਤਕਾਰ ਡਿੱਠੇ
ਸੁਤੇ ਸਿਧ ਜੋ ਗੁਰਾਂ ਤੋਂ ਹੋ ਜਾਂਦੇ ਰਾਇ ਆਪ ਅੱਖੀਂ ਬਹੁ ਬਾਰ ਡਿੱਠੇ
ਮਨੋ ਤਨੋ ਮੁਰੀਦ ਹੋ ਰਿਹਾ ਸੀ ਓਹ ਸ੍ਰੀ ਨਾਨਕ ਵਡੇ ਅਵਿਤਾਰ ਡਿੱਠੇ
ਰਾਇ ਆਪ ਭਾਵੇਂ ਮੁਸਲਮਾਨ ਹੈ ਸੀ ਕਰ ਓਸ ਨੇ ਜਦੋਂ ਵਚਾਰ ਡਿੱਠੇ
ਪਹਿਲਾ ਸਿੱਖ ਤਾਂ ਬੱਬੇ ਦਾ ਓਹੋ ਬਣਯਾਂ ਵਲੀ ਪੀਰਾਂ ਦੇ ਸਿਰ ਸਰਦਾਰ ਡਿੱਠੇ
ਚਰਨੀਂ ਲੱਗ ਰਿਹਾ ਕਰਤਾਰ ਸਿੰਘਾ ਗੁਰ ਜੱਗ ਨੂੰ ਤਾਰਨੇ ਹਾਰ ਡਿੱਠੇ

ਸ੍ਰੀ ਗੁਰੂ ਜੀ ਨੇ ਗਹਿਣੇ ਕੱਪੜੇ ਫ਼ਕੀਰਾਂ ਨੂੰ ਬਖ਼ਸ਼ਣੇ

ਇਕ ਪਿੰਡ ਦੇ ਵਿਚ ਵਿਆਹ ਹੈ ਸੀ ਗਹਿਣੇ ਕੱਪੜੇ ਮਾਤਾ ਨੇ ਪਾਇ ਸਾਰੇ

ਬ੍ਰਾਹਰ ਬਾਲਕਾਂ ਦੇ ਨਾਲ ਚਲੇ ਗਏ ਲੱਗੇ ਖੇਡਨੇ ਖੇਡ ਮਚਾਇ ਸਾਰੇ
ਇਕ ਆਣ ਫ਼ਕੀਰ ਸਵਾਲ ਕੀਤਾ ਗਏ ਬਾਲਕ ਪੈਰ ਖਿਸਕਾਇ ਸਾਰੇ
ਬਾਬੇ ਲਾਹ ਗਹਿਣੇ ਕਰਤਾਰ ਸਿੰਘਾ ਹੱਥ ਓਸ ਦੇ ਝੱਟ ਫੜਾਇ ਸਾਰੇ

ਮਹਿਤੇ ਜੀ ਨੇ ਨਾਰਾਜ਼ ਹੋਨਾ ਤੇ ਸੁਣਕੇ ਰਾਇ ਨੇ ਮਹਿਤੇ ਨੂੰ ਸਮਝਾਨਾ

ਜਦ ਪਰਤ ਕੇ ਗੁਰੂ ਜੀ ਘਰ ਗਏ ਵੇਖ ਮਹਿਤੇ ਜੀ ਨੂੰ ਗੁੱਸਾ ਆਯਾ ਬਹੁਤਾ
ਗਹਿਣੇ ਲਾਹ ਕੇ ਕਿਥੇ ਤੂੰ ਸੱਟ ਆਯੋਂ ਫੜ ਗੁੱਸੇ ਹੋ ਮਾਰਨਾ ਚਾਹਯਾ ਬਹੁਤਾ
ਕਿਸੇ ਜਾਇ ਬੁਲਾਰ ਨੂੰ ਖ਼ਬਰ ਦਿਤੀ ਸੱਦ ਮਹਿਤੇ ਨੂੰ ਓਸ ਧਮਕਾਯਾ ਬਹੁਤਾ
ਮੁੜ ਨਾਨਕ ਤਈਂ ਨ ਹੋਈਂ ਗੁੱਸੇ ਬੱਬੇ ਕਾਲੂ ਨੂੰ ਰਾਇ ਦਬਕਾਯਾ ਬਹੁਤਾ
ਤੈਨੂੰ ਨਾਨਕ ਜੀ ਦੀ ਸਾਰ ਨਾਹੀਂ ਤੂੰ ਮਾਯਾ ਦਾ ਮੋਹ ਵਧਾਯਾ ਬਹੁਤਾ
ਮਹਾਂ ਪੁਰਖ ਹੈ ਇਹ ਕਰਤਾਰ ਸਿੰਘਾ ਨ ਬਿਅਦਬੀ ਕਰੀਂ ਸਮਝਾਯਾ ਬਹੁਤਾ

ਤਥਾ

ਜੋ ਕੁਝ ਭੀ ਤੇਰਾ ਨੁਕਸਾਨ ਕਰੇ ਤੂੰ ਮੇਰੇ ਪਾਸੋਂ ਭਰ ਲਈਂ ਭਾਈ
ਰੋਕ ਟੋਕ ਕਰੀਂ ਮੁੜ ਦੇਣ ਤੋਂ ਨ ਬੁਰਾ ਲਫ਼ਜ਼ ਨ ਮੂੰਹ ਤੋਂ ਕਹੀਂ ਭਾਈ
ਤੂੰ ਪੁੱਤਰ ਕਰਕੇ ਸਮਝਦਾ ਹੈਂ ਸਾਰ ਨਾਨਕ ਦੀ ਤੈਨੂੰ ਨਹੀਂ ਭਾਈ
ਤੈਨੂੰ ਕਰਾਂ ਤਾਕੀਦ ਕਰਤਾਰ ਸਿੰਘਾ ਹੋਸ਼ ਕਰ ਲੈ ਭੁੱਲਾ ਨ ਰਹੀਂ ਭਾਈ

ਰਾਇ ਬੁਲਾਰ ਨੇ ਸ੍ਰੀ ਬਾਬੇ ਜੀ ਪਾਸ ਬੇਨਤੀ ਕਰਨੀ

ਹੱਥ ਜੋੜ ਬਾਬੇ ਤਾਈਂ ਰਾਇ ਆਖੇ ਜੋ ਚਾਹੋ ਸੋ ਕਰੋ ਕਰਾਓ ਬੇਸ਼ਕ
ਮਾਲ ਧਨ ਸਾਰਾ ਇਹ ਆਪ ਦਾ ਹੈ ਖੁੱਲ੍ਹੇ ਦਿਲ ਖ਼ਰਚੋ ਖ਼ਰਚਾਓ ਬੇਸ਼ਕ
ਜਿੰਦ ਜਾਨ ਤੋੜੀ ਫ਼ਰਕ ਕਰਾਂ ਨ ਮੈਂ ਜੋ ਹੁਕਮ ਹੋਵੇ ਫ਼ਰਮਾਓ ਬੇਸ਼ਕ
ਮੇਰਾ ਕੁੱਝ ਨਾਹੀਂ ਕਰਤਾਰ ਸਿੰਘਾ ਸਭ ਆਪ ਦਾ ਦਿਹੋ ਦਵਾਓ ਬੇਸ਼ਕ

ਵਾਕ ਕਵੀ

ਓਸ ਦਿਨ ਤੋਂ ਕੋਈ ਸਵਾਲੀ ਆਵੇ ਵੱਲ ਰਾਇ ਦੇ ਹੁਕਮ ਚੜ੍ਹਾ ਦੇਂਦੇ
ਉਤੇ ਠੀਕਰੀ ਲਿਖ ਕੇ ਭੇਜ ਦੇਂਦੇ ਯਾਂ ਕੋਈ ਨਿਸ਼ਾਨੀ ਫੜਾ ਦੇਂਦੇ
ਇਕ ਦਮ ਰਾਇ ਪੂਰਾ ਹੁਕਮ ਕਰਦਾ ਸਤਿ ਗੁਰੂ ਜੀ ਜੋ ਫ਼ਰਮਾ ਦੇਂਦੇ
ਓਹਦਾ ਵੇਖ ਯਕੀਨ ਕਰਤਾਰ ਸਿੰਘਾ ਜਨਮ ਮਰਨ ਦੇ ਫੰਧ ਕਟਾ ਦੇਂਦੇ

ਵੈਰਾਗ ਦੀ ਹਾਲਤ

ਦਿਨੋ ਦਿਨ ਵੈਰਾਗ ਆ ਵਧ ਰਿਹਾ ਚਿੱਤ ਭਿੱਜਦਾ ਨ ਸੰਸਾਰ ਅੰਦਰ
ਹਦੋਂ ਬਾਹਰ ਪ੍ਰੇਮ ਦੀ ਵਧੀ ਮਸਤੀ ਮਗਨ ਰਹਿਨ ਸਰੂਪ ਕਰਤਾਰ ਅੰਦਰ
ਬੋਲ ਚਾਲ ਨ ਕਿਸੇ ਦੇ ਨਾਲ ਕਰਦੇ ਤੇ ਉਦਾਸ ਰਹਿੰਦੇ ਘਰ ਬਾਰ ਅੰਦਰ
ਕਈ ਦਿਨ ਸਮਾਧ ਲਾ ਬੈਠ ਰਹਿੰਦੇ ਰਹਿੰਦੀ ਵੱਜਦੀ ਪਰੇਮ ਦੀ ਤਾਰ ਅੰਦਰ
ਖਾਣਾ ਹਸੱਨਾ ਸੌਣਾ ਵਿਸਾਰ ਦਿੱਤਾ ਜੁੱਟੇ ਰਹਿਨ ਪਯਾਰੇ ਦੇ ਪਯਾਰ ਅੰਦਰ
ਮਿਲਨ ਸਾਧਾਂ ਫ਼ਕੀਰਾਂ ਨੂੰ ਚਲੇ ਜਾਂਦੇ ਦੇਣ ਚਿੱਤ ਨ ਕਾਰ ਵਿਹਾਰ ਅੰਦਰ
ਖੋਜੀ ਰੱਬ ਦਾ ਯਾਂ ਕੋਈ ਆ ਜਾਂਦਾ ਜੁੱਟੇ ਰਹਿਨ ਉਸ ਨਾਲ ਵਿਚਾਰ ਅੰਦਰ
ਮਹਿਤਾ ਕੁੜ੍ਹਦਾ ਰਹੇ ਕਰਤਾਰ ਸਿੰਘਾ ਪੁੱਤ ਲੱਗਦਾ ਨ ਕਿਸੇ ਕਾਰ ਅੰਦਰ

ਮਹਿਤੇ ਜੀ ਦੀਆਂ ਵਚਾਰਾਂ

ਸਤਿਗੁਰੂ ਦੀਆਂ ਚਾਲਾਂ ਵੇਖਦਾ ਜਾਂ ਕਈ ਵਾਰ ਮਹਿਤਾ ਦਿਲਗੀਰ ਹੋ ਜਾਏ
ਨਾਨਕ ਕੰਮ ਧੰਦਾ ਕੋਈ ਨਹੀਂ ਕਰਦਾ ਸੋਚਾਂ ਕਰਕੇ ਬੜਾ ਅਧੀਰ ਹੋ ਜਾਏ
ਇਕੋ ਪੁੱਤ ਹੋਯਾ ਓਹ ਭੀ ਕੰਮ ਦਾ ਨਹੀਂ ਖ਼ਾਨਦਾਨ ਦਾ ਨ ਅਖ਼ੀਰ ਹੋ ਜਾਏ
ਮੇਲ ਸਾਧਾਂ ਫ਼ਕੀਰਾਂ ਦੇ ਨਾਲ ਬਹੁਤਾ ਘਰ ਛੱਡ ਨ ਕਿਤੇ ਫ਼ਕੀਰ ਹੋ ਜਾਏ
ਹੁਣੇ ਕਾਰ ਕਿਸੇ ਵਿੱਚ ਲਾ ਦੇਵਾਂ ਭਲਾ ਹਿਰਸ ਦੇ ਵਿਚ* ਅਸੀਰ ਹੋ ਜਾਏ
ਜਿਹੜਾ ਹੋਵਨਾ ਕੰਮ ਕਰਤਾਰ ਸਿੰਘਾ ਓਹ ਤਾਂ ਭੋਲਿਆ ਬਿਨਾ ਤਦਬੀਰ ਹੋ ਜਾਏ

ਸ੍ਰੀ ਬਾਬੇ ਜੀ ਨੂੰ ਮਹਿਤੇ ਜੀ ਨੇ ਖਰਾ ਸੌਦਾ ਕਰਨ ਵਾਸਤੇ ਕਹਿਨਾ

ਇਕ ਦਿਨ ਸਤਿਗੁਰਾਂ ਨੂੰ ਕਹੇ ਮਹਿਤਾ ਵਿਹਲੇ ਬੈਠਿਆਂ ਕਿਵੇਂ ਗੁਜ਼ਰਾਨ ਹੋਵੇ
ਅਸੀਂ ਖੱਤ੍ਰੀ ਕੰਮ ਵਿਹਾਰ ਸੱਡਾ ਸਾਥੋਂ ਐਵੇਂ ਨ ਵਕਤ ਲੰਘਾਨ ਹੋਵੇ
ਬੇਟਾ ਕਰ ਤੂੰ ਕਾਰ ਵਿਹਾਰ ਕੋਈ ਨਫ਼ੇ ਵੰਦ ਸੌਦਾ ਜੋ ਪਛਾਨ ਹੋਵੇ
ਇਹ ਲੈ ਬੀਸ ਰੁਪਏ ਬਪਾਰ ਲਈ ਸੌਦਾ ਕਰ ਜਿਥੋਂ ਨਫ਼ਾ ਜਾਨ ਹੋਵੇ
ਕਰੀਂ ਖਰਾ ਸੌਦਾ ਖੋਟਾ ਕਰੀਂ ਨਾਹੀਂ ਵੱਟੇ ਨਫ਼ੇ ਦੇ ਮਤਾਂ ਨੁਕਸਾਨ ਹੋਵੇ
ਖੱਟ ਖਾਵਨਾ ਆਪ ਕਰਤਾਰ ਸਿੰਘਾ ਚੰਗੇ ਕੰਮ ਦੀ ਸ਼ੋਭਾ ਜਹਾਨ ਹੋਵੇ

ਮਹਿਤੇ ਜੀ ਨੇ ਨਾਲ ਬਾਲੇ "ਸੰਧੂ ਜੱਟ" ਨੂੰ ਟੋਰਨਾ

ਮਹਿਤਾ ਗੁਰਾਂ ਨੂੰ ਬਾਲ ਅਞਾਨ ਜਾਣੇ ਮਾਯਾ ਵਿਚ ਫਸ ਯਾ ਭੇਦ ਪਾਇ ਨਾਹੀਂ

* ਬੱਝ ਜਾਏ ॥

ਸੱਦ ਬੱਲੇ ਨੂੰ ਆਖਦਾ ਨਾਲ ਜਾਹ ਤੂੰ ਨਾਨਕ ਐਵੇਂ ਰੁਪਏ ਗਵਾਇ ਨਾਹੀਂ
ਸੋਚ ਸਮਝ ਕਿਤੇ ਖਰਾ ਸੌਦਾ ਕਰਨਾ ਮਤਾਂ ਠੱਗ ਕੋਈ ਠੱਗ ਜਾਇ ਨਾਹੀਂ
ਤੈਨੂੰ ਨਾਲ ਸਿਆਣਾ ਕਰ ਟੋਰਦਾ ਹਾਂ ਸੌਦੇ ਵਿਚ ਕੋਈ ਦਾਉ ਲਾਇ ਨਾਹੀਂ
ਬੱਲਾ ਸੰਗ ਲੈ ਗੁਰੂ ਜੀ ਟੁਰ ਪਏ ਪਿਤਾ ਜੀ ਦੇ ਬਚਨ ਉਲਟਾਇ ਨਾਹੀਂ
ਸੌਦਾ ਕਰਨਾ ਖਰਾ ਕਰਤਾਰ ਸਿੰਘਾ ਖੋਟਾ ਗੁਰਾਂ ਨੂੰ ਭੀ ਮੂਲ ਭਾਇ ਨਾਹੀਂ

ਸ੍ਰੀ ਗੁਰੂ ਜੀ ਦਾ ਸੰਤਾਂ ਨਾਲ ਮੇਲ ਹੋ ਜਾਣਾ

ਬੱਲੇ ਸੰਧੂ ਨੂੰ ਨਾਲ ਲੈ ਟੁਰ ਪਏ ਚੂਹੜ ਕਾਣੇ ਦੀ ਓਰ ਸਿਧਾਂਵਦੇ ਨੇ
ਵੱਡਾ ਪਿੰਡ ਇਹ ਬਾਰ ਦੇ ਵਿਚ ਆਹਾ ਏਸੇ ਵਾਸਤੇ ਓਧਰ ਜਾਂਵਦੇ ਨੇ
ਪੰਧ ਮਾਰ ਜਾਂ ਪਿੰਡ ਦੇ ਗਏ ਨੇੜੇ ਅੱਗੇ ਸਾਧ ਬੈਠੇ ਨਿਗ੍ਹਾ ਆਂਵਦੇ ਨੇ
ਉੱਤਰ ਘੋੜੀਓਂ ਗੁਰੂ ਜੀ ਪਾਸ ਗਏ ਕਰਤਾਰ ਕਰਤਾਰ ਬੁਲਾਂਵਦੇ ਨੇ
ਛੋਟੀ ਉਮਰ ਸਰੂਪ ਅਪਾਰ ਮੱਥੇ ਸੰਤ ਆਦਰ ਦੇਇ ਬੈਠਾਂਵਦੇ ਨੇ
ਸੰਤ ਰੇਨ ਮਹੰਤ ਜਮਾਤ ਦਾ ਸੀ ਓਹਦੇ ਨਾਲ ਪਰਸੰਗ ਚਲਾਂਵਦੇ ਨੇ
ਗੱਲਾਂ ਸੁਣ ਕੇ ਓਹ ਅਚਰਜ ਹੋਯਾ ਹੋਰ ਸੰਤ ਸਾਰੇ ਬਿਸਮਾਂਵਦੇ ਨੇ
ਇਹ ਬਾਲ ਅਵਿਤਾਰ ਕਰਤਾਰ ਸਿੰਘਾ ਆਪੋ ਵਿਚ ਸਾਰੇ ਇਉਂ ਸੁਨਾਂਵਦੇ ਨੇ

ਸ੍ਰੀ ਗੁਰੂ ਜੀ ਨੇ ਬੱਲੇ ਨਾਲ ਸਲਾਹ ਕਰਨੀ

ਗੱਲਾਂ ਬਾਤਾਂ ਤੋਂ ਕਰ ਮਾਲੂਮ ਲਿਆ ਨਹੀਂ ਭੋਜਨ ਸੰਤਾਂ ਪਾਯਾ ਏ
ਉੱਠ ਬੱਲੇ ਦੇ ਨਾਲ ਸਲਾਹ ਕਰਦੇ ਸਾਰਾ ਓਸ ਨੂੰ ਭੇਦ ਸੁਨਾਯਾ ਏ
ਤੂੰ ਬੱਲਿਆ ਦੇਹ ਸਲਾਹ ਸਾਨੂੰ ਤੈਨੂੰ ਪਿਤਾ ਜੀ ਨਾਲ ਪਠਾਯਾ ਏ
ਖਰੇ ਸੌਦੇ ਲਈ ਸਾਨੂੰ ਘੱਲਯਾ ਜੀ ਖੋਟਾ ਨਹੀਂ ਕਰਨਾ ਸਮਝਾਯਾ ਏ
ਭੋਜਨ ਸੰਤਾਂ ਤਈਂ ਛਕਾ ਦੇਹੀਏ ਨਫ਼ੇ ਵੰਦ ਸੌਦਾ ਨਿਗ੍ਹਾ ਆਯਾ ਏ
ਏਦੂੰ ਹੋਰ ਖਰਾ ਸੌਦਾ ਕੋਈ ਨਾਹੀਂ ਸਾਨੂੰ ਢੋ ਕਰਤਾਰ ਨੇ ਲਾਯਾ ਏ
ਨਫ਼ੇ ਵੰਦ ਇਹ ਲੋਕ ਪਰਲੋਕ ਅੰਦਰ ਪੁੰਨ ਧਰਮ ਹੀ ਰੱਬ ਨੂੰ ਭਾਯਾ ਏ
ਝੂਠੇ ਹੋਰ ਬਪਾਰ ਕਰਤਾਰ ਸਿੰਘਾ ਮਾਯਾ ਜੀਆਂ ਦੇ ਤਈਂ ਫਸਾਯਾ ਏ

ਭਾਈ ਬੱਲਾ

ਹੱਥ ਜੋੜਕੇ ਬੱਲੇ ਨੇ ਅਰਜ਼ ਕੀਤੀ ਓਹੋ ਭਲੀ ਜਿਹੜੀ ਗੱਲ ਭਾਇ ਤੈਨੂੰ

ਤੂੰ ਤਾਂ ਵਲੀ ਕੋਈ ਮਹਾਂ ਪੁਰਖ ਵੱਡਾ ਹੈ ਸ਼ਕਤ ਕਿਧੀ ਸਮਝਾਇ ਤੇਨੂੰ
ਮੈਂ ਜੱਟ ਕੀਹ ਜਾਣਦਾ ਧਰਮ ਦੀਆਂ ਵੱਡੇ ਰੱਬ ਨੇ ਭੇਦ ਬਤਾਇ ਤੇਨੂੰ
ਮੇਰੀ ਸੱਚ ਦੀ ਸੁਣੀ ਕਰਤਾਰਸਿੰਘਾ ਮੈਂ ਤਾਂ ਸਮਝਿਆ ਰੂਪਖ਼ੁਦਾਇਤੇਨੂੰ

ਸ੍ਰੀ ਬਾਬੇ ਜੀ ਨੇ ਖਰਾ ਸੌਦਾ ਕਰਨਾ

ਦਿਤੇ ਪਿਤਾ ਜੀ ਬੀਸ ਰੁਪਏ ਜਿਹੜੇ ਓਹਨਾਂ ਸੰਤਾਂ ਦੇਅੱਗੇਟਕਾ ਕਰਕੇ
ਹੱਥ ਜੋੜਕੇ ਤੇ ਨਾਲ ਕਰੀ ਬਿਨਤੀ ਅੱਖਾਂ ਨੀਵੀਆਂ ਦਿਲੋਂ ਸ਼ਰਮਾ ਕਰਕੇ
ਅੰਗੀਕਾਰ ਕਰ ਛਕੋ ਜਮਾਤ ਸਾਰੀ ਇਹਦਾ ਭੋਜਨ ਤਯਾਰ ਕਰਵਾ ਕਰਕੇ
ਮੋੜ ਘੇੜ ਮਹਿਤ ਨੇ ਬਹੁਤ ਕੀਤੀ ਸੌਦਾ ਕਰੋ ਭਾਈ ਕਿਤੇ ਜਾ ਕਰਕੇ
ਮਾਂਪੇ ਹੋਣ ਗ਼ੁਸੇ ਤੇਰੇ, ਸੁਣਨ ਜਦੋਂ ਵਿਹ ਸੌਦਾ ਖ਼ਰੀਦ ਲੈਜਾ ਕਰਕੇ
ਗੁਰਾਂ ਆਖਯਾ ਏਸਤੋਂ ਖਰਾ ਸੌਦਾ ਹੋਰ ਨਹੀਂ ਡਿਠਾ ਅਜ਼ਮਾ ਕਰਕੇ
ਅੰਤ ਸਾਧਾਂ ਭੰਡਾਰਾ ਬਨਾ ਛਕਯਾ ਮੁੜੇ ਗੁਰ ਕਰਤਾਰ ਬੁਲਾ ਕਰਕੇ
ਪਹੁੰਚੇ ਪਿੰਡ ਦੇ ਨੇੜੇ ਕਰਤਾਰਸਿੰਘਾ ਬਾਲਾ ਭੇਜਿਆ ਅੱਗੇ ਸਿਖਾ ਕਰਕੇ

ਬਾਲੇ ਨੂੰ ਮਹਿਤੇ ਜੀ ਨੇ ਪੁੱਛਨਾ

ਤੰਬੂ ਸਾਹਿਬ ਜਿੱਥੇ ਹੁਣ ਗੁਰਦ੍ਵਾਰਾ ਓਥੇ ਵਣ ਸੀ ਇੱਕ ਸੁਨਾ ਭਾਈ
ਸਤਿਗੁਰੂ ਜੀ ਓਥੇ ਹੀ ਬੈਠ ਗਏ ਸਮਝ ਮਹਿਤੇ ਦਾ ਸਖ਼ਤ ਸੁਭਾ ਭਾਈ
ਬਾਲਾ ਆਪਣੇ ਘਰ ਨੂੰ ਚਲਾਗਿਆ ਕੁਝ ਦਿਲ ਅੰਦਰ ਡਰ ਖਾ ਭਾਈ
ਏਨੇ ਚਿਰ ਨੂੰ ਮਹਿਤੇ ਨੂੰ ਖ਼ਬਰ ਹੋਈ ਬਾਲਾ ਝੱਟਰਿਆ ਘਰਆਭਾਈ
ਗ਼ੁੱਸੇ ਨਾਲ ਭਰਯਾਓਹਦੇ ਘਰ ਪਹੁੰਚਾ ਸਾਰੀ ਕਰਦਾ ਪੁੱਛ ਪੁਛਾ ਭਾਈ
ਤੂੰ ਨਾਨਕ ਨੂੰ ਕਿੱਥੇ ਛੱਡ ਆਯੋਂ ਤੇਨੂੰ ਨਾਲ ਕੀਤਾ ਸੀ ਸਖਾ ਭਾਈ
ਸੌਦਾ ਕੀਹ ਖ਼ਰੀਦਿਆ ਦੱਸ ਮੈਨੂੰ ਕਿੱਥੇ ਰੱਖਯਾ ਹੈ ਲਿਆ ਭਾਈ
ਕਿਉਂ ਚੁੱਪ ਕਰ ਰਿਹੋਂ ਕਰਤਾਰਸਿੰਘਾ ਭੇਦ ਅਸਲੀ ਸਾਰਾ ਬਤਾ ਭਾਈ

ਬਾਲੇ ਨੇ ਖਰੇ ਸੌਦੇ ਦਾ ਹਾਲ ਦੱਸਨਾ

ਬਾਲਾ ਆਖਦਾ ਮਹਿਤਾ ਜੀ ਸੁਣੋ ਸੱਚੀ ਧਰ ਨਾਨਕ ਰੂਪ ਖ਼ੁਦਾ ਆਯਾ
ਸੌਦਾ ਖਰਾ ਕਰਨਾ ਤੂੰ ਸੀ ਹੁਕਮ ਦਿੱਤਾ ਨਾਨਕ ਖਰਾ ਹੀ ਸੌਦਾ ਕਮਾਆਯਾ
ਓਹਨਾਂ ਵੀਹਾਂ ਰੁਪਯਾਂ ਦਾ ਲੈ ਭੋਜਨ ਭੁੱਖੇ ਸੰਤਾਂ ਦੇ ਤਈਂ ਖੁਆਆਯਾ

ਦੋਹਾਂ ਲੋਕਾਂ ਦੇ ਵਿਚ ਕਰਤਾਰਸਿੰਘਾ ਨਫ਼ੇਵੰਦ ਸੌਦਾ ਕਰ ਕਰਾਆਯਾ

ਮਹਿਤੇ ਜੀ ਦਾ ਗੁੱਸਾ

ਜਿਸ ਵੇਲੇ ਇਹ ਬਾਲੇ ਤੋਂ ਗੱਲ ਸੁਣੀ ਅੱਖਾਂ ਰੋਹ ਦੇ ਵਿਚ ਪਲਟੀਆਂ ਨੇ
ਏਸੇ ਲਈ ਤੈਨੂੰ ਨਾਲ ਭੇਜਿਆ ਸੀ ਚੌੜ ਕੀਤੀਆਂ ਤੁਸਾਂ ਤੁੱਟੀਆਂ ਨੇ
ਮੈਨੂੰ ਅੱਗੇ ਉਮੈਦ ਸੀ ਤੁਹਾਡੇ ਉੱਤੇ ਕਿਥੋਂ ਖੱਟਨੀਆਂ ਤੁਸਾਂ ਖੱਟੀਆਂ ਨੇ
ਨਾਨਕ ਚੌੜ ਹੋਯਾ ਕਰਤਾਰਸਿੰਘਾ ਆਖ ਮਹਿਤੇ ਨੇ ਤੀਊੜੀਆਂ ਵੱਟੀਆਂ ਨੇ

ਬਾਲਾ

ਮੈਨੂੰ ਕਾਸਨੂੰ ਮਹਿਤਾ ਜੀ ਹੋਵੇ ਗੁੱਸੇ ਕਰੋ ਦਿਲ ਦੇ ਵਿਚ ਵਚਾਰ ਕੋਈ
ਮੈਂ ਤਾਂ ਟਹਿਲੀਆ ਕਰ ਤੈਂ ਭੇਜਿਆ ਸੀ ਮੇਰਾ ਨਹੀਂ ਸੀ ਹੋਰ ਅਖ਼ਤਯਾਰ ਕੋਈ
ਖਰਾ ਸੌਦਾ ਕਰਨਾ ਤੁਸਾਂ ਆਪ ਕਹਯਾ ਘਾਟੇਵੰਦ ਨ ਕਰਯੋ ਵਚਾਰ ਕੋਈ
ਸੋ ਨਾਨਕ ਨੇ ਖਰਾ ਸੌਦਾ ਕੀਤਾ ਕਰ ਨਹੀਂ ਆਏ ਭੈੜੀ ਕਾਰ ਕੋਈ
ਬਾਹਰ ਬੈਠਾ ਹੈ ਚੱਲਕੇ ਪੁੱਛ ਲਵੋ ਆਏ ਕਰ ਨਹੀਂ ਅਸੀਂ ਵਗਾੜ ਕੋਈ
ਮਹਿਤਾ ਭਰਯਾ ਕ੍ਰੋਧ ਕਰਤਾਰਸਿੰਘਾ ਪਾਈ ਬਾਬੇ ਦੀ ਓਸ ਨ ਸਾਰ ਕੋਈ

ਮਹਿਤੇ ਜੀ ਨੇ ਗੁੱਸੇ ਨਾਲ ਭਰਯਾਂ ਹੋਯਾਂ ਬਾਹਰ ਜਾਣਾ

ਬਾਹੋਂ ਫੜਕੇ ਬਾਲੇ ਨੂੰ ਨਾਲ ਲਿਆ ਗੱਲਾਂ ਗੁੱਸੇ ਦੇ ਵਿੱਚ ਸੁਨਾਂਵਦਾ ਏ
ਕਹਿੰਦਾ ਚੱਲ ਜਿੱਥੇ ਨਾਨਕ ਹੈ ਬੈਠਾ ਬਾਲਾ ਨਾਲ ਲੈ ਕੇ ਓਥੇ ਜਾਂਵਦਾ ਏ
ਪੀਹਲੂ ਹੇਠ ਬੈਠੇ ਜਿੱਥੇ ਗੁਰੂ ਸਾਹਿਬ ਬਾਲਾ ਮਹਿਤੇ ਨੂੰ ਜਾ ਦਿਖਾਂਵਦਾ ਏ
ਮਹਿਤਾ ਵੇਖਦੇ ਸਾਰ ਕਰਤਾਰ ਸਿੰਘਾ ਅੱਖਾਂ ਰੋਹ ਦੇ ਵਿਚ ਪਲਟਾਂਵਦਾ ਏ

ਮਹਿਤੇ ਨੇ ਗੁੱਸੇ ਹੋ ਕੇ ਸ੍ਰੀ ਗੁਰੂ ਜੀ ਨੂੰ ਝਿੜਕਨਾ

ਛੱਈ ਲੈ ਕੇ ਗੁਰਾਂ ਨੂੰ ਜਾਇ ਪਿਆ ਕਹਿੰਦਾ ਖੱਟੀਆਂ ਖੱਟ ਕੇ ਆਇ ਬੈਠੋਂ
ਲੋਕ ਖੱਟ ਕੇ ਨਫ਼ਾ ਲਿਆਉਨ ਘਰੀਂ ਤੂੰ ਮੂਲ ਭੀ ਸਗੋਂ ਗਵਾਇ ਬੈਠੋਂ
ਮੈਂ ਤਾਂ ਪਹਿਲਾਂ ਹੀ ਸਮਝਯਾ ਚੌੜ ਤੈਨੂੰ ਬੱਸ ਖੱਟੀਆਂ ਸਾਨੂੰ ਖਵਾਇ ਬੈਠੋਂ
ਉੱਠ ਘਰ ਨੂੰ ਚੱਲ ਕਰਤਾਰਸਿੰਘਾ ਵਿਚ ਵਣ ਕਿਉਂ ਮੂੰਹ ਛਪਾਇ ਬੈਠੋਂ

ਸ੍ਰੀ ਗੁਰੂ ਜੀ ਨੂੰ ਮਹਿਤੇ ਨੇ ਘਰ ਲੈ ਆਉਨਾ ਤੇ ਸਭ ਨਾਲ ਗੁੱਸੇ ਹੋਣਾ

ਬਾਹੋਂ ਫੜ ਕੇ ਗੁਰਾਂ ਨੂੰ ਲਾ ਅੱਗੇ ਮਹਿਤਾ ਘਰ ਨੂੰ ਤੁਰਤ ਲਿਆਯਾ ਜੀ

ਗੁੱਸੇ ਵਿਚ ਭਰਯਾ ਹਬੇ ਤਬੇ ਬੋੱਲੇ ਰਾਹ ਵਿਚ ਕਈਆਂ ਸਮਝਾਯਾ ਜੀ
ਘਰ ਵੜਦੇ ਗੁਰਾਂ ਦੀ ਮਾਤ ਤਾਈਂ ਇਉਂ ਬੋਲ ਕੇ ਕੌੜਾ ਸੁਨਾਯਾ ਜੀ
ਝੂਗਾ ਚੌੜ ਕਰੂ ਸੱਡਾ ਪੱਟ ਜਲਦੀ ਚੰਗਾ ਲਾਲ ਸੁਲੱਖਨਾ ਜਾਯਾ ਜੀ
ਪੁੱਤ ਲੋੱਕਾਂ ਦੇ ਖੱਟ ਕੇ ਆਉਨ ਘਰੀਂ ਏਸ ਮੂਲ ਭੀ ਸਗੋਂ ਗਵਾਯਾ ਜੀ
ਜਿਸ ਦਿਣ ਦੀ ਏਸ ਨੇ ਹੋਸ਼ ਫੜੀ ਛੱਜ ਘਰ ਨੂੰ ਲੈ ਕੇ ਡਾਹਯਾ ਜੀ
ਘਰੋਂ ਕੱਢ ਕੇ ਬਾਹਰ ਗਵਾ ਆਉਂਦਾ ਮੈਨੂੰ ਏਸ ਨੇ ਬੜਾ ਸਤਾਯਾ ਜੀ
ਮਾਤਾ ਤ੍ਰਿੱਪਤਾ ਸਭ ਕੁਝ ਜਾਣਦੀ ਸੀ ਓਸ ਅੱਗੋਂ ਨ ਸੁਖਨ ਉਲਟਾਯਾ ਜੀ
ਏਨੇ ਚਿਰ ਨੂੰ ਚੱਲ ਕੇ ਕੰਮ ਕਿਸੇ ਹਰ ਦਿਆਲ ਪ੍ਰੋਹਤ ਭੀ ਆਯਾ ਜੀ
ਮਹਿਤਾ ਓਸ ਨੂੰ ਗ਼ੁੱਸੇ ਦੇ ਨਾਲ ਕਹਿੰਦਾ ਚੰਗਾ ਸੋਧਕੇ ਟੇਵਾ ਲਗਾਯਾ ਜੀ
ਸਿਰ ਨਾਨਕ ਦੇ ਉੱਤੇ ਛਤਰ ਝੂੱਲੂ ਝੂਠ ਲਿਖ ਸਾਨੂੰ ਪਤਿਆਯਾ ਜੀ
ਤੁਹਾਡੀ ਹੈ ਪ੍ਰੋਹਤ ਜੀ ਜਾਚ ਚੰਗੀ ਚੰਗਾ ਜੋਤਸ਼ ਤੁਸਾਂ ਅਜ਼ਮਾਯਾ ਜੀ
ਵੇਖਾਂ ਝੂਲਨ ਲੱਗਾ ਛਤਰ ਸਿਰ ਉਤੇ ਖਟਨ ਘੱਲਯਾ ਮੂਲ ਗਵਾਯਾ ਜੀ
ਭਾਵੇਂ ਹੋਰ ਤਾਂ ਸਭੇ ਹੀ ਚੁੱਪ ਰਹੇ ਬੀਬੀ ਨਾਨਕੀ ਸੁਖਨ ਪਰਤਾਯਾ ਜੀ
ਤੁਸੀਂ ਪਿਤਾ ਜੀ ਮਾਯਾ ਦੇ ਹੋ ਭੁੱਖੇ ਮੇਰੇ ਵੀਰ ਦਾ ਭੇਤ ਨ ਪਾਯਾ ਜੀ
ਮੈਨੂੰ ਵਿਸ਼ਨੂੰ ਦਾ ਰੂਪ ਦਿੱਸਦਾ ਏ ਇਹਦੇ ਵਿਚ ਚਰਨਾਂ ਵੱਸੇ ਮਾਯਾ ਜੀ
ਗੱਲਾਂ ਸਾਰੀਆਂ ਸੁਣ ਕਰਤਾਰਸਿੰਘਾ ਸਤਿਗੁਰਾਂ ਨੇ ਸੁਖਨ ਅਲਾਯਾ ਜੀ

### ਸ੍ਰੀ ਬੱਬੇ ਜੀ ਨੇ ਪਿਤਾ ਜੀ ਨੂੰ ਧੀਰਜ ਨਾਲ ਉੱਤਰ ਦੇਣਾ

ਬੋਲੇ ਧੀਰ ਧੁਰੰਧਰ ਨਾਲ ਧੀਰਜ ਸਦਾ ਭੁੱਲਾਂ ਹਾਂ ਮੈਨੂੰ ਸਮਝਾਵਨਾ ਜੀ
ਤੁਸਾਂ ਪਿਤਾ ਜੀ ਆੱਗਯਾ ਦਿੱਤੀ ਹੈਸੀ ਕੋਈ ਖਰਾ ਸੌਦਾ ਕਰ ਆਵਨਾ ਜੀ
ਮੈਨੂੰ ਖਰਾ ਲੱਗਾ ਸੋ ਮੈਂ ਕਰ ਆਯਾ ਘਾੱਟਾ ਕਦੇ ਨ ਜਿਸਤੋਂ ਪਾਵਨਾ ਜੀ
ਏਹੋ ਸੁਖਦਾਇਕ ਕਰਤਾਰਸਿੰਘਾ ਅੱਗੇ ਨਾਲ ਪਰਲੋਕ ਵਿਚ ਜਾਵਨਾ ਜੀ

### ਮਹਿਤੇ ਜੀ ਨੇ ਸਗੋਂ ਹੋਰ ਗੁੱਸੇ ਹੋਣਾ

ਏਹੋ ਜਹੇ ਸੌਦੇ ਸਦਾ ਕਰੇਂਗਾ ਜੇ ਫੇਰ ਝੁੱਗੜਾ ਫੇਰ ਵਸਾਇੰਗਾ ਤੂੰ
ਅਗੋਂ ਖੱਟ ਕੇ ਕੀਹ ਖਵਾਲਨਾ ਹੈ ਖੱਟੀ ਸੱਡੀ ਉਜਾੜ ਦਿਖਾਇੰਗਾ ਤੂੰ

ਮੈਂ ਅਗੋਂ ਬਿਆਜ ਨੂੰ ਨਹੀਂ ਰੋਂਦਾ ਮੈਨੂੰ ਜਾਪਦਾ ਮੂਲ ਗਵਾਇੰਗਾ ਤੂੰ
ਐਵੇਂ ਗੁੱਸੇ ਨ ਹੋ ਕਰਤਾਰਸਿੰਘਾ ਵੇਲਾ ਗਿਆ ਹਥੋਂ ਪਛਤਾਇੰਗਾ ਤੂੰ

ਰਾਇ ਬੁਲਾਰ ਨੂੰ ਖ਼ਬਰ ਹੋਨੀ

ਕਿਸੇ ਰਾਇ ਨੂੰ ਜਾ ਕੇ ਖ਼ਬਰ ਕੀਤੀ ਕਾਲੂ ਨਾਨਕ ਨੂੰ ਪਿਆ ਝਿੜਕਦਾ ਏ
ਕਈ ਰਹੇ ਸਮਝਾ ਨ ਟਲਦਾ ਏ ਦੁੱਧ ਛੱਡ ਪਾਨੀ ਪਿਆ ਰਿੜਕਦਾ ਏ
ਓਸ ਵਲੀ ਅੱਲਾ ਤਾਈਂ ਦੁੱਖਦੇਂਦਾ ਅਸਲ ਰਸਤਿਓਂ ਖੁੰਝ ਕੇ ਥਿੜਕਦਾ ਏ
ਬੰਦਾ ਘਰ ਦਾ ਕੋਈ ਕਰਤਾਰਸਿੰਘਾ ਡਰ ਕਾਲੂ ਤੋਂ ਮੂਲ ਨ ਬਿੜਕਦਾ ਏ

ਰਾਇ ਨੇ ਮਹਿਤੇ ਜੀ ਨੂੰ ਸਣੇ ਸ੍ਰੀ ਬਾਬੇ ਜੀ ਦੇ ਬੁਲਾਣਾ

ਓਸੇ ਵਕਤ ਹੀ ਨਫ਼ਰ ਨੂੰ ਭੇਜ ਕਰਕੇ ਰਾਏ ਕਾਲੂ ਦੇ ਤਈਂ ਬੁਲਾਯਾ ਏ
ਕਾਲੂ ਆਉਂਦੇ ਨੂੰ ਝਿੜਕ ਕੇ ਰਾਇ ਪਿਆ ਮਹਿਤਾ ਬਹੁਤ ਤੇਨੂੰ ਸਮਝਾਯਾ ਏ
ਅੱਜ ਨਾਨਕ ਨੂੰ ਕਿਉਂ ਝਿੜਕਯਾ ਤੂੰ ਮੈਨੂੰ ਦੱਸ ਕੀਹ ਤੇਰਾ ਗਵਾਯਾ ਏ
ਉੱਠ ਆਪਣੇ ਮੰਜੇ ਕਰਤਾਰਸਿੰਘਾ ਰਾਇ ਬਾਬੇ ਜੀ ਤਈਂ ਬੈਠਾਯਾ ਏ

ਮਹਿਤੇ ਜੀ ਨੇ ਗੁੱਸੇ ਨਾਲ ਦੱਸਨਾ

ਮੈਨੂੰ ਰਾਇਜੀ ਨਾਨਕ ਦੁਖੀ ਕੀਤਾ ਮੈਂ ਝਿੜਕਦਾ ਹਾਂ ਤੰਗ ਆਇਕੇ ਜੀ
ਘਰੋਂ ਲੱਭ ਦੀ ਚੀਜ਼ ਸੋ ਸੁੱਟ ਆਉਂਦਾ ਦੱਸਾਂ ਕੀਹ ਕੀਹ ਮੈਂ ਗਣਾਇ ਕੇ ਜੀ
ਹੁਣ ਭੇਜਯਾ ਸੌਦਾ ਖ਼ਰੀਦਨੇ ਨੂੰ ਆਯਾ ਵੀਹ ਰੁਪਏ ਗਵਾਇ ਕੇ ਜੀ
ਕਾਬੂ ਆ ਗਿਆ ਸਾਧ ਪਖੰਡੀਆਂ ਦੇ ਓਹਨਾਂ ਖੋਹ ਲਏ ਭਰਮਾਇ ਕੇ ਜੀ
ਹੋਰ ਗੁੱਸੇ ਨ ਹੋਵਾਂ ਤੇ ਕੀਹ ਕਰਾਂ ਝੁੱਗਾ ਬੈਠ ਜਾਂ ਹੁਣੇ ਲੁਟਾਇ ਕੇ ਜੀ
ਰਾਇ ਗੁੱਸੇ ਦੇ ਨਾਲ ਕਰਤਾਰਸਿੰਘਾ ਮਹਿਤੇ ਕਾਲੂ ਨੂੰ ਕਹੇ ਸੁਨਾਇ ਕੇ ਜੀ

ਰਾਇ ਨੇ ਗੁੱਸੇ ਹੋਕੇ ਮਹਿਤੇ ਨੂੰ ਆਖਨਾ

ਕਾਲੂ ਨਾਨਕ ਜੀ ਦਾ ਪਿਤਾ ਹੈਂ ਤੂੰ ਹੈ ਲਿਹਾਜ਼ ਅੱਖਾਂ ਅੱਗੇ ਆਯਾ ਵੱਡਾ
ਨਹੀਂ ਤਾਂ ਭਾਰੀ ਸਜ਼ਾ ਮੈਂ ਦਿਆਂ ਤੈਨੂੰ ਤੂੰ ਕ੍ਰੋਧ ਮੈਨੂੰ ਹੈ ਚੜ੍ਹਾਯਾ ਵੱਡਾ
ਅਜੇ ਤੱਕ ਤੈਨੂੰ ਨਹੀਂ ਸਮਝ ਆਈ ਕਈ ਵਾਰ ਮੈਂ ਤੈਨੂੰ ਸਮਝਾਯਾ ਵੱਡਾ
ਤੇਰੇ ਭਾਗ ਭਲੇ ਪੁੱਤ ਜੰਮਯਾ ਇਹ ਤੈਨੂੰ ਆਪ ਖ਼ੁਦਾ ਵਡਿਆਯਾ ਵੱਡਾ
ਤੂੰ ਦੌਲਤ ਕਮਾਨ ਨੂੰ ਰਹੇਂ ਰੋਂਦਾ ਹਿਰਸ ਦੁਨੀ ਦੀ ਨੇ ਜਾਲ ਪਾਯਾ ਵੱਡਾ

ਕੀਤੀ ਨਾਨਕ ਦੀ ਬੇ ਅਦਬੀ ਤੂੰ ਇਹ ਐਬ ਹੈ ਬੁਰਾ ਕਮਾਯਾ ਵੱਡਾ
ਤੇਰਾ ਹੋਵੇ ਨੁਕਸਾਨ ਸੋ ਭਰ ਮੈਥੋਂ ਕਈ ਵਾਰ ਇਹ ਹੁਕਮ ਸੁਨਾਯਾ ਵੱਡਾ
ਫੇਰ ਨਾਨਕ ਨੂੰ ਕਰਤਾਰ ਸਿੰਘਾ ਕਿਹੜੀ ਗੱਲ ਤੋਂ ਤੂੰ ਦੁਖਾਯਾ ਵੱਡਾ

ਤਥਾ

ਮੈਂ ਕਰਾਂ ਕੀਹ ਮੇਰਾ ਹੈ ਮਜ਼ਬ ਦੂਜਾ ਨਹੀਂ ਤਾਂ ਝਗੜਾ ਤੇਰਾ ਮੁਕਾ ਦੇਵਾਂ
ਮੇਰੇ ਘਰ ਦਾ ਖਾਨਾ ਨਹੀਂ ਤਪਾ ਜੀ ਨੇ ਨਹੀਂ ਤਾਂ ਇਧਰੇ ਡੇਰਾ ਲਵਾ ਦੇਵਾਂ
ਖ਼ੈਰ ਫੇਰ ਕਾਲੂ ਸੁਣ ਕੱਨ ਧਰ ਕੇ ਲੋੱਕਾਂ ਸਾਮ੍ਹਣੇ ਤੈਨੂੰ ਸਮਝਾ ਦੇਵਾਂ
ਜੇ ਕਰ ਤਪਾ ਜੀ ਨੂੰ ਫੇਰ ਹੋਯੋਂ ਗ਼ੁੱਸੇ ਯਾਦ ਰੱਖ ਮੈਂ ਭਾਰੀ ਸਜ਼ਾ ਦੇਵਾਂ
ਮੈਨੂੰ ਦੱਸ ਜੋ ਤੇਰਾ ਗਵਾ ਆਵੇ ਕੌਡੀ ਕੌਡੀ ਮੈਂ ਗਿਣ ਚੁਕਾ ਦੇਵਾਂ
ਤਨ ਧਨ ਤੇ ਮਨ ਕਰਤਾਰ ਸਿੰਘਾ ਨਾਮ ਨਾਨਕ ਉਤੋਂ ਘੁਮਾ ਦੇਵਾਂ

ਵਾਕ ਕਵੀ

ਵਾਹ ਵਾਹ ਸਿਦਕ ਭਰੋਸਾ ਹੈ ਨਾਮ ਇਹਦਾ ਨਾਮ ਰਹੇਗਾ ਰਾਇ ਬੁਲਾਰ ਤੇਰਾ
ਪਹਿਲਾ ਸਿੱਖ ਤੂੰ ਬਣਯੋਂ ਗੁਰੂ ਜੀ ਦਾ ਬੇੜਾ ਹੋ ਗਿਆ ਭਵਜਲੋਂ ਪਾਰ ਤੇਰਾ
ਨਾਲ ਨਾਲ ਸਤਿਗੁਰਾਂ ਦੇ ਯਾਦ ਰਹਿਸੀ ਹਰ ਸਿੱਖ ਨੂੰ ਨਾਮ ਸੰਸਾਰ ਤੇਰਾ
ਬੱਬੇ ਜੀ ਦੇ ਪਿਛੇ ਕਰਤਾਰ ਸਿੰਘਾ ਭਲਾ ਕਰ ਦਿਤਾ ਕਰਤਾਰ ਤੇਰਾ

ਜੈਰਾਮ ਨੇ ਆਉਣਾ

ਦੌਲਤ ਖ਼ਾਂ ਦਾ ਖ਼ਾਸ ਦੀਵਾਨ ਆਹਾ ਇੱਜ਼ਤਦਾਰ ਤੇ ਬਾ ਵਕਾਰ ਸੀ ਜੀ
ਦੁਾਬੇ ਦੇਸ ਸੁਲਤਾਨ ਪੁਰ ਵੱਸਦਾ ਸੀ ਚੰਗਾ ਮੰਨਯਾਂ ਤੇ ਸ਼ਾਹੂਕਾਰ ਸੀ ਜੀ
ਪੰਦ੍ਰਾਂ ਸੌ ਦੇ ਚੌਤੀਏ ਸਾਲ ਅੰਦਰ * ਬੀ ਬੀ ਨਾਨਕੀ ਜੋ ਸ਼ਰਮ ਸਾਰ ਸੀ ਜੀ
ਓਹਦੇ ਨਾਲ ਇਹ ਦੀ ਸ਼ੱਦੀ ਹੋਈ ਹੈਸੀ ਸੱਤ ਸਾਲ ਗੁਜ਼ਰੇ ਵਿਚਕਾਰ ਸੀ ਜੀ
ਫੇਰ ਪੰਦ੍ਰਾਂ ਸੌ ਇਕਤਾਲੀਏਂ ਨੂੰ ਆਯਾ ਤਲਵੰਡੀ ਦੂਜੀ ਵਾਰ ਸੀ ਜੀ
ਮੁਕਲਾਵੇ ਦੀ ਰੀਤ ਕਰਤਾਰ ਸਿੰਘਾ ਪੂਰੀ ਕਰਨ ਆਯਾ ਖ਼ੁਸ਼ੀ ਧਾਰ ਸੀ ਜੀ

ਇਕ ਪਖੰਡੀ ਸਾਧ

ਰਾਗ ਰੰਗ ਪਰਵਾਰ ਵਿਚ ਹੋਇ ਰਹੇ ਦੂਰ ਨੇੜਯੋਂ ਮੇਲ ਭੀ ਆਯਾ ਏ

* ਬੀਬੀ ਜੀ ਦਾ ਜਨਮ ੧੫੨੧ ਦਾ ਸੀ ਗੁਰੂ ਜੀ ਤੋਂ ਕੇਵਲ ਦੋ ਹੀ ਸਾਲ ਵੱਡੀ ਸੀ ॥

ਮਾਤਾ ਤ੍ਰਿਪਤਾ ਨੇ ਸੋਹਣੇ ਕੱਪੜੇ ਪਾ ਸਤਿ ਗੁਰਾਂ ਨੂੰ ਖ਼ੂਬ ਸਜਾਯਾ ਏ
ਇਕ ਸੋਨੇ ਦੀ ਹੱਥ ਅੰਗੂਠੀ ਪਾਈ ਚਾਉ ਮਨ ਦਾ ਪੂਰਾ ਕਰਾਯਾ ਏ
ਓਹਨੀਂ ਦਿਨੀਂ ਓਥੇ ਇਕ ਸਾਧ ਨਾਂਗਾ ਰਹਿੰਦਾ ਬਾਹਰ ਪਿੰਡੋਂ ਧੂਣਾ ਲਾਯਾ ਏ
ਹਥ ਗੜਵਾ ਗੁਰੂ ਜੀ ਗਏ ਓਧਰ ਓਸ ਵੇਖ ਸਵਾਲ ਚਾ ਪਾਯਾ ਏ
ਦੱਸ ਬਾਲਕਾ ਹੈ ਕੀਹ ਨਾਮ ਤੇਰਾ ਇਹ ਗੜਵਾ ਕਿਧਰੇ ਚਾਯਾ ਏ
ਸਾਡਾ ਨਾਮ ਹੈ ਨਾਨਕ ਨਿਰੰਕਾਰੀ ਤੇ ਸੁਚੇਤ ਪਾਣੀ ਜਾਨਾ ਚਾਹਯਾ ਏ
ਹਮ ਤੁਮ ਦੋਨੋ ਨਿਰੰਕਾਰ ਕੇ ਹੈਂ ਇਹ ਪਖੰਡੀ ਨੇ ਅਗੋਂ ਸੁਨਾਯਾ ਏ
ਹਮ ਤੁਮ ਦੇ ਵਿਚ ਨ ਭੇਦ ਕੋਈ ਹੈ ਸੰਤਾਂ ਦੀ ਦੱਸੀ ਮਾਯਾ ਏ
ਇਹ ਛਾਪ ਤੇ ਗੜਵਾ ਦਿਹੋ ਹਮ ਕੋ ਓਸ ਕਪਟੀ ਕਪਟ ਫੈਲਾਯਾ ਏ
ਭਾਵੇਂ ਗੁਰੂ ਜੀ ਸਭ ਕੁਝ ਜਾਣਦੇ ਸਨ ਚਾਉ ਦਾਰਤਾ ਤਈਂ ਨਬਾਹਯਾ ਏ
ਛਾਪ ਲਾਹਿ ਦਿਤੀ ਕਰਤਾਰਸਿੰਘਾ ਅਤੇ ਗੜਵਾ ਹੱਥ ਫੜਾਯਾ ਏ

### ਮਹਿਤੇ ਜੀ ਦੀ ਨਾਰਾਜ਼ਗੀ

ਘਰ ਗਏ ਤੇ ਮਹਿਤਾ ਜੀ ਵੇਖ ਪੁੱਛੇ ਛਾਪ ਗੜਵੇ ਸਣੇ ਗਵਾਈ ਕਿੱਥੇ
ਲਾਲੋ ਲਾਲ ਹੋਕੇ ਝਿੜਕਾਂ ਦੇਣ ਲੱਗਾ ਮੈਨੂੰ ਦੱਸ ਜਲਦੀ ਹਈ ਖੁਹਾਈ ਕਿੱਥੇ
ਧਾਰ ਸ਼ਾਂਤੀ ਗੁਰੂ ਜੀ ਚੁੱਪ ਰਹੇ ਪਰ ਮਹਿਤਾ ਜੀ ਤਈਂ ਸਮਾਈ ਕਿੱਥੇ
ਮਹਿਤੇ ਪਾਈ ਨਸਾਰ ਕਰਤਾਰਸਿੰਘਾ ਜਾਣੇ ਵਾਹਿਗੁਰੂ ਅਕਲ ਛਪਾਈ ਕਿੱਥੇ

### ਰਾਇ ਨੇ ਮਹਿਤੇ ਜੀ ਨੂੰ ਸੱਦ ਕੇ ਫੇਰ ਤਾੜਨਾ

ਇਹ ਸਾਰੀ ਹੀ ਰਾਇ ਨੂੰ ਖ਼ਬਰ ਹੋਈ ਝੱਟ ਮਹਿਤੇ ਜੀ ਤਈਂ ਬੁਲਾਂਵਦਾ ਏ
ਮਹਿਤੇ ਜਾਂਦੇ ਨੂੰ ਕ੍ਰੋਧ ਦੇ ਨਾਲ ਅੱਗੋਂ ਰਾਇ ਏਸ ਤਰ੍ਹਾਂ ਸਮਝਾਂਵਦਾ ਏ
ਅੱਜ ਫੇਰ ਓਹੋ ਗੱਲ ਤੂੰ ਕੀਤੀ ਕਾਲੂ ਖ਼ੌਫ਼ ਤੈਨੂੰ ਨਾਹੀਂ ਆਂਵਦਾ ਏ
ਕਰੇਂ ਨਾਨਕ ਜੀ ਦੀ ਬੇਅਦਬੀ ਤੂੰ ਤੈਨੂੰ ਆਪਨਾ ਭਲਾ ਨ ਭਾਂਵਦਾ ਏ
ਤੈਨੂੰ ਆਖਯਾ ਪੂਰਾ ਤੂੰ ਕਰ ਮੈਥੋਂ ਜੋ ਨਾਨਕ ਤੇਰਾ ਗਵਾਂਵਦਾਏ ਏ
ਭਾਰੀ ਦਿਆਂ ਸਜ਼ਾ ਕਰਤਾਰਸਿੰਘਾ ਅੱਜ ਇਹ ਮੇਰੇ ਦਿਲ ਭਾਂਵਦਾ ਏ

### ਰਾਇ ਨੇ ਗੁਰੂ ਜੀ ਨੂੰ ਸੁਲਤਾਨ ਪੁਰ ਭੇਜਣ ਦੀ ਸਲਾਹ ਕਰਨੀ

ਗਿਆ ਰਾਇ ਨੂੰ ਮਿਲਨ ਜੈਰਾਮ ਜਦੋਂ ਕੀਤਾ ਓਸਨੇ ਆਦਰ ਭਾ ਭਾਈ

ਸੁੱਖ ਸਾਂਦ ਪੁੱਛੀ ਹੋਰ ਕਰ ਗੱਲਾਂ ਦਿਤੀ ਰਾਇ ਨੇ ਬਾਤ ਹਲਾ ਭਾਈ
ਤੇਰੇ ਨਾਲ ਜੈਰਾਮ ਸਲਾਹ ਕਰਦੇ ਤੂੰ ਸਮਝ ਵਾਲਾ ਹੈਂ ਦਾਨਾ ਭਾਈ
ਵੇਖ ਨਾਨਕ ਵਲੀ ਅਵਿਤਾਰ ਵੱਡਾ ਜ਼ਾਹਿਰ ਜਾਪਦਾ ਨੂਰ ਖ਼ੁਦਾ ਭਾਈ
ਆਯਾ ਆਪ * ਖ਼ੁਦਾ ਜਹਾਨ ਉੱਤੇ ਖ਼ਾਸ ਨਾਨਕ ਰੂਪ ਵਟਾ ਭਾਈ
ਇਹਦਾ ਨਾਮ ਲੈ ਜੀਵ ਬੇਅੰਤ ਤਰਸਨ ਪਾਪ ਜ਼ੁਲਮ ਸਭ ਦੇ ਮਟਾ ਭਾਈ
ਪਰ ਕਾਲੂ ਨ ਏਸ ਦੀ ਸਾਰ ਪਾਈ ਅਸੀਂ ਰਹੇ ਬਹੁਤਾ ਸਮਝਾ ਭਾਈ
ਤੂੰ ਜਾਣਦਾ ਓਸਨੂੰ ਚੰਗੀ ਤਰ੍ਹਾਂ ਓਹਦਾ ਬਹੁਤ ਕਰੜਾ ਹੈ ਸੁਭਾ ਭਾਈ
ਏਥੇ ਨਾਨਕ ਦਾ ਰਹਿਨਾ ਨਹੀਂ ਚੰਗਾ ਅਸਾਂ ਸੋਚਯਾ ਫ਼ਿਕਰ ਦੁੜਾ ਭਾਈ
ਮੇਰਾ ਮਜ਼੍ਹਬ ਦੂਜਾ ਨਹੀਂ ਤਾਂ ਮੈਂ ਰੱਖਾਂ ਮੇਰੀ ਜਾਂਵਦੀ ਪੇਸ਼ ਨ ਕਾ ਭਾਈ
ਤੂੰ ਨਾਲ ਸੁਲਤਾਨਪੁਰ ਲੈ ਜਾਹ ਖਾਂ ਮੇਰੀ ਹੈ ਇਹ ਪੱਕੀ ਸਲਾਹ ਭਾਈ
ਮਹਿਤਾ ਰੋਜ਼ ਕੁਪੱਤ ਜੋ ਰੱਖਦਾ ਹੈ ਸਾਰਾ ਝਗੜਾ ਦਿਹ ਚੁਕਾ ਭਾਈ
ਇਹ ਸੁਣ ਜੈਰਾਮ ਨੂੰ ਖ਼ੁਸ਼ੀ ਹੋਈ ਲਿਆ ਰਾਇ ਨੇ ਕਾਲੂ ਬੁਲਾ ਭਾਈ
ਰਾਇ ਚੰਗੀ ਤਰ੍ਹਾਂ ਕਰਤਾਰਸਿੰਘਾ ਦਿੱਤੀ ਮਹਿਤੇ ਨੂੰ ਬਾਤ ਸਮਝਾ ਭਾਈ

ਸ੍ਰੀ ਗੁਰੂ ਜੀ ਨੇ ਜੈਰਾਮ ਨਾਲ ਸੁਲਤਾਨਪੁਰ ਵੱਲ ਤਯਾਰ ਹੋਨਾ

ਕੁਝ ਦਿਨ ਰਹਿਕੇ ਤਲਵੰਡੀ ਅੰਦਰ ਫੇਰ ਤੁਰਤ ਜੈਰਾਮ ਤਯਾਰ ਹੋਯਾ
ਬੀਬੀ ਨਾਨਕੀ ਨੂੰ ਦੇ ਕੇ ਦਾਜ ਆਦਿਕ ਮਿਲ ਖ਼ੁਸ਼ੀ ਸਾਰਾ ਪਰਵਾਰ ਹੋਯਾ
ਸਤਿਗੁਰੂ ਭੀ ਨਾਲ ਤਯਾਰ ਹੋਏ ਬੀਬੀ ਤਈਂ ਆਨੰਦ ਅਪਾਰ ਹੋਯਾ
ਪਰ ਮਾਤਾ ਜੀ ਦਾ ਆ ਵੈਰਾਗ ਅੰਦਰ ਛੋੱਟਾ ਚਿੱਤ ਹੋ ਕੇ ਦੁਖਯਾਰ ਹੋਯਾ
ਸਤਿਗੁਰਾਂ ਨੂੰ ਗਲ ਲਾ ਰੋਣ ਲੱਗੀ ਆ ਮੋਹ ਔਲਾਦ ਬਿਸਯਾਰ ਹੋਯਾ
ਦਿਤੀ ਧੀਰਜ ਗੁਰਾਂ ਨੇ ਮਾਤਾ ਜੀ ਨੂੰ ਦਿੱਤਾ ਗਯਾਨ ਹਿਰਦੇ ਚਮਤਕਾਰ ਹੋਯਾ
ਪੰਦ੍ਰਾਂ ਸੌ ਇਕਤਾਲੀਏਂ ਮਾਹ ਫੱਗਨ ਬਾਬਾ ਰਾਇ ਨੂੰ ਮਿਲ ਅਸਵਾਰ ਹੋਯਾ
ਖ਼ੁਸ਼ੀ ਨਾਲ ਪਹੁੰਚੇ ਕਰਤਾਰਸਿੰਘਾ ਬਾਬਾ ਘਰ ਤੋਂ ਨਿਕਲ ਉਡਾਰ ਹੋਯਾ

---

* ਅਵਲ ਤਾਂ "ਗੁਰ ਪਰਮੇਸ਼ਰ ਏਕੋ ਜਾਨ" ਦੇ ਵਾਕ ਅਨੁਸਾਰ ਗੁਰ ਪਰਮੇਸ਼ਰ ਵਿਚ ਭੇਦ ਕੋਈ ਨਹੀਂ ਦੂਸਰਾ ਇਹ ਪਰੇਮੀ ਦੇ ਸਿਦਕ ਅਨੁਸਾਰ ਵਾਕ ਹਨ, ਇਹਨਾਂ ਤੇ ਇਤਰਾ ਜ਼ਕੋਈ ਨਹੀਂ

ਸ੍ਰੀ ਗੁਰੂ ਜੀ ਦੇ ਸੁਲਤਾਨਪੁਰ ਵਿਚ ਦਰਸ਼ਨ

ਬੀਬੀ ਨਾਨਕੀ ਭੱਯਾ ਜੈਰਾਮ ਦੋਵੇਂ ਹੋਏ ਦਿਲ ਤੋਂ ਖ਼ੁਸ਼ ਅਪਾਰ ਭਾਰੇ
ਧੰਨ ਸਮਝ ਕੇ ਆਪਨੇ ਭਾਗ ਵੱਡੇ ਫੁੱਲੇ ਮੇਉਂਦੇ ਨ ਘਰ ਬਾਰ ਸਾਰੇ
ਸਤਿਗੁਰਾਂ ਦੇ ਤੇਜ਼ ਪਰਤਾਪ ਮੱਥੇ ਵੇਖ ਦੰਗ ਰਹੇ ਨਰ ਨਾਰ ਸਾਰੇ
ਬਾਹਰ ਨਿਕਲਦੇ ਕਦੇ ਜੇ ਨਾਲ ਭੱਯੇ ਹੋ ਹੈਰਾਨ ਜਾਂਦੇ ਵੇਖਨਹਾਰ ਸਾਰੇ
ਵੇਖ ਤੁਰਕ ਕਹਿੰਦੇ ਇਹ ਹੈ ਵਲੀ ਅੱਲ੍ਹਾ ਹਿੰਦੂ ਵੇਖ ਕਹਿੰਦੇ ਅਵਿਤਾਰ ਸਾਰੇ
ਸੜੇ ਦਿਲਾਂ ਨੂੰ ਤੁਰਤ ਪੈ ਠੰਢ ਜਾਂਦੀ ਖ਼ੁਸ਼ੀ ਹੋਂਵਦੇ ਕਰ ਦੀਦਾਰ ਸਾਰੇ
ਸਾਰੇ ਵਿਚ ਸੁਲਤਾਨਪੁਰ ਖ਼ਬਰ ਹੋਈ ਚੱਲ ਆਉਨ ਲੱਗੇ ਵਾਰੋ ਵਾਰ ਸਾਰੇ
ਲਾਲ ਗੋਦੜੀ ਵਿਚ ਕਰਤਾਰ ਸਿੰਘਾ ਛਪੇ ਰਹਿਨ ਨ ਪ੍ਰਗਟ ਸੰਸਾਰ ਸਾਰੇ

ਸ੍ਰੀ ਗੁਰੂ ਜੀ ਨੇ ਭੱਯੇ ਜੈਰਾਮ ਨੂੰ ਆਖਨਾ

ਸਮਾ ਕੁਝ ਕੁ ਜਦ ਆ ਬੀਤ ਗਿਆ ਕਹਯਾ ਭੱਯੇ ਨੂੰ ਗੁਰਾਂ ਉਚਾਰ ਭਾਈ
ਵਿਹਲੇ ਬੈਠਯਾਂ ਦਿਨ ਨ ਗੁਜ਼ਰਦਾ ਏ ਦੱਸੋ ਕੋਈ ਕਰੀਏ ਅਸੀਂ ਕਾਰ ਭਾਈ
ਕਿਰਤ ਕਰਕੇ ਖਾਵਨਾ ਕੰਮ ਚੰਗਾ ਸਾਨੂੰ ਲਾਉ ਹੁਣ ਕਿਸੇ ਵਿਹਾਰ ਭਾਈ
ਹੋਰ ਕੰਮ ਬਹੁਤੇ ਕਰਤਾਰ ਸਿੰਘਾ ਹੈਨ ਕਰਨੇ ਵਿੱਚ ਸੰਸਾਰ ਭਾਈ

ਬੀਬੀ ਨਾਨਕੀ ਜੀ

ਕਰੋ ਬੈਠ ਕੇ ਧਯਾਨ ਕਰਤਾਰ ਸੰਦਾ ਤੁਸੀਂ ਵੀਰ ਜੀ ਜਗਤ ਤਰਾਉਨ ਆਏ
ਪਰੇਮ ਵੱਸ ਹੋ ਭਗਤਾਂ ਪਯਾਰਯਾਂ ਦੇ ਤੁਸੀਂ ਆਪਨਾ ਰੂਪ ਦਿਖਾਉਨ ਆਏ
ਆਇ ਜਗਤ ਤੋਂ ਪਾਪ ਮਟਾਵਨੇ ਨੂੰ ਪਾਪੀ ਜੀਵਾਂ ਨੂੰ ਪਾਰ ਲੰਘਾਉਨ ਆਏ
ਦੇਸ ਸੜਦਾ ਈਰਖਾ ਅਗਨ ਅੰਦਰ ਤੁਸੀਂ ਸ਼ਾਂਤੀ ਠੰਢ ਵਰਤਾਉਨ ਆਏ
ਕੂੜ ਵਰਤਯਾ ਜੱਗ ਅੰਧੇਰ ਪਿਆ ਤੁਸੀਂ ਸੂਰਜ ਗਯਾਨ ਚੜ੍ਹਾਉਨ ਆਏ
ਲੋਕ ਵਿਚ ਪਾਖੰਡਾਂ ਦੇ ਭਟਕਦੇ ਨੇ ਸਿੱਧਾ ਰਾਸਤਾ ਤੁਸੀਂ ਚਲਾਉਨ ਆਏ
ਤੁਹਾਡੀ ਕਿਰਪਾ ਕਰ ਮੈਂ ਸਮਝਦੀ ਹਾਂ ਤੁਸੀਂ ਨਾਮ ਅਕਾਲ ਜਪਾਉਨ ਆਏ
ਹਉ ਮੈ ਰੋਗ ਲੱਗਾ ਭਾਰਾ ਜੱਗ ਤਾਈਂ ਪੂਰਨ ਵੈਦ ਹੋ ਰੋਗ ਗਵਾਉਨ ਆਏ
ਜਿਹੜੇ ਕੰਮ ਕਰਨੇ ਤੁਸੀਂ ਓਹੋ ਕਰੋ ਫਸੇ ਜੀਵਾਂ ਨੂੰ ਤੁਸੀਂ ਛੁਡਾਉਨ ਆਏ
ਸੱਡੇ ਭਾਗ ਵੱਡੇ ਕਰਤਾਰ ਸਿੰਘਾ ਮਿਹਰ ਕਰ ਸਾਨੂੰ ਵਡਿਆਉਨ ਆਏ

ਸ੍ਰੀ ਗੁਰੂ ਜੀ

ਕੁਝ ਦਿਨ ਏਥੇ ਭੀ ਹੈ ਕਾਰ ਕਰਨੀ ਇਹ ਭੀ ਲੇਖਾ ਹੈ ਹੁਕਮ ਕਰਤਾਰ ਅੰਦਰ
ਜਿੱਨੇ ਦਿਣ ਏਥੇ ਸੱਡਾ ਦਾਨਾ ਪਾਨੀ ਚੰਗਾ ਲੱਗਨਾ ਕਿਸੇ ਵਿਹਾਰ ਅੰਦਰ
ਏਥੇ ਬਹੁਤ ਸਾਰੇ ਕੰਮ ਹੈਨ ਕਰਨੇ ਫੇਰ ਬਿਚਰਨਾ ਹੈ ਸੰਸਾਰ ਅੰਦਰ
ਵਿਹਲੇ ਬੈਠਨਾ ਨਹੀਂ ਕਰਤਾਰ ਸਿੰਘਾ ਦਿਨ ਕੱਟਨੇ ਲੱਗ ਕੇ ਕਾਰ ਅੰਦਰ

ਜੈਰਾਮ ਨੇ ਕੋਈ ਕਾਰ ਟੋਲਨ ਦਾ ਫ਼ਿਕਰ ਕਰਨਾ

ਸਤਿ ਗੁਰਾਂ ਦੀ ਪੱਕੀ ਦਲੀਲ ਡਿੱਠੀ ਸੋਚ ਭੱਯਾ ਜੈਰਾਮ ਦੁੜਾਂਵਦਾ ਏ
ਕਿਹੜੇ ਕੰਮ ਤੇ ਇਨ੍ਹਾਂ ਨੂੰ ਲਾ ਦੱਹੀਏ ਭਾਈ ਬੰਦਾਂ ਤੋਂ ਪੁੱਛ ਪੁਛਾਂਵਦਾ ਏ
ਦੌਲਤ ਖ਼ਾਂ ਪਠਾਨ ਦਾ ਮੋਦੀ ਖ਼ਾਨਾ ਅੰਤ ਪਿਆ ਵਿਹਲਾ ਨਿਗ੍ਹਾ ਆਂਵਦਾ ਏ
ਕਰ ਮੇਲ ਮਲਾਪ ਕਰਤਾਰ ਸਿੰਘਾ ਖ਼ਾਨ ਪਾਸੋਂ ਮਨਜ਼ੂਰ ਕਰਵਾਂਵਦਾ ਵੇ

ਸ੍ਰੀ ਗੁਰੂ ਜੀ ਨੂੰ ਜੈਰਾਮ ਨੇ ਦੌਲਤ ਖ਼ਾਂ ਦੇ ਪਾਸ ਲੈ ਜਾਨਾ

ਬੱਬੇ ਤਾਈਂ ਜੈਰਾਮ ਲੈ ਨਾਲ ਜਲਦੀ ਝੱਟ ਜਾ ਹਾਜ਼ਰ ਪਾਸ ਖ਼ਾਨ ਹੋਯਾ
ਰੱਬੀ ਨੂਰ ਭਰਯਾ ਚਿਹਰਾ ਵੇਖ ਕਰ ਕੇ ਦੌਲਤ ਖ਼ਾਨ ਪਠਾਨ ਹੈਰਾਨ ਹੋਯਾ
ਲੈ ਕੇ ਪੈਰਾਂ ਤੋਂ ਵੇਖਦਾ ਸਿਰ ਤੋੜੀ ਵੇਖ ਰੂਪ ਸੋਹਣਾ ਪਸ਼ੇਮਾਨ ਹੋਯਾ
ਕਹਿੰਦਾ ਸੁਣ ਜੈਰਾਮ ਇਹ ਸਾਕ ਤੇਰਾ ਕੋਈ ਵਲੀ ਅੱਲ੍ਹਾ ਜ਼ਾਹਰ ਆਨ ਹੋਯਾ
ਇਹਦੇ ਸਭ ਨਸ਼ਾਨ ਬਜ਼ੁਰਗਾਂ ਵਾਲੇ ਹੈ ਖ਼ਾਸ ਅਵਿਤਾਰ ਪਛਾਨ ਹੋਯਾ
ਮੋਦੀ ਖ਼ਾਨੇ ਦਾ ਕੰਮ ਹੈ ਬਹੁਤ ਔਖਾ ਟੋਟਾ ਇਸ ਪਾਸੋਂ ਕਦੋਂ ਜਾਨ ਹੋਯਾ
ਇਹ ਤਾਂ ਬੈਠ ਕੇ ਬੰਦਗੀ ਕਰਨ ਵਾਲਾ ਆਮ ਨਹੀਂ ਇਹ ਖ਼ਾਸ ਇਨਸਾਨ ਹੋਯਾ
ਮੈਰਾ ਵੇਖਦੇ ਸਾਰ ਕਰਤਾਰ ਸਿੰਘਾ ਦਿਲ ਖ਼ੁਸ਼ੀ ਹੈ ਕਸਮ ਕੁਰਾਨ ਹੋਯਾ

ਸ੍ਰੀ ਬਾਬਾ ਜੀ

ਕਰੋ ਖ਼ਾਨ ਜੀ ਕੰਮ ਦਾ ਫ਼ਿਕਰ ਨਾਹੀਂ ਕੰਮ ਸਭ ਦੇ ਰੱਬ ਚਲਾਉਨ ਵਾਲਾ
ਬੰਦਾ ਕਰ ਕੀਹ ਸੱਕਦਾ ਆਪ ਦੱਸੋ ਕਾਰ ਹਰ ਇਕ ਓਹੋ ਨਬਾਹੁਨ ਵਾਲਾ
ਮੁੱਠੀ ਖ਼ਾਕ ਦੀ ਜੀਵ ਕੀਹ ਕਰ ਸੱਕੇ ਸਭ ਕੁਝ ਓਹ ਕਰਨ ਕਰਾਉਨ ਵਾਲਾ
ਅਸੀਂ ਪੁਤਲੀਆਂ ਵਾਂਗ ਕਰਤਾਰ ਸਿੰਘਾ ਓਹ ਨਟ ਹੋ ਖੇਲ ਖਿਲਾਉਨ ਵਾਲਾ

ਸ੍ਰੀ ਬਾਬੇ ਜੀ ਨੂੰ ਮੋਦੀ ਖ਼ਾਨਾ ਨਵਾਬ ਨੇ ਸੌਂਪਨਾ

ਮੋੱਦੀ ਖ਼ੱਨੇ ਦਾ ਕੰਮ ਨਵਾਬ ਦਿੱਤਾ ਕਹਯਾ ਏਸ ਦੇ ਤਈਂ ਚਲਾਯਾ ਕਰੋ
ਕਾਰ ਦਾਰ ਤੇ ਨੌਕਰਾਂ ਸਾਰਯਾਂ ਨੂੰ ਤੋਲ ਜੋਖ ਕੇ ਰਸਦ ਦਿਵਾਯਾ ਕਰੋ
ਜਿੰਨਾ ਖ਼ਰਚ ਹੋਵੇ ਲਿਖ ਵਹੀ ਖੱਤੇ ਜਦੋਂ ਮੰਗਾਂ ਹਿਸਾਬ ਦਿਖਾਯਾ ਕਰੋ
ਲੇੱਖਾ ਰੱਖਨਾ ਪੂਰਾ ਕਰਤਾਰਸਿੰਘਾ ਸਮਝ ਸੋਚ ਕੇ ਖ਼ਰਚ ਖ਼ਰਚਾਯਾ ਕਰੋ

੧੫੪੨ ਵਸਾਖ ਪੰਜ ਨੂੰ ਗੁਰੂ ਜੀ ਨੇ ਮੋੱਦੀ ਖ਼ੱਨੇ ਦੀ ਕਾਰ ਸੰਭਾਲਨੀ

ਮੋੱਦੀ ਨਾਮ ਦੇ ਬਣੇ ਅਕਾਲ ਵੱਲੋਂ ਭੁੱਖੇ ਜੱਗ ਦੇ ਤਈਂ ਵਰਤਾਨ ਲਈ
ਸਤਿ ਨਾਮ ਅਖੁੱਟ ਭੰਡਾਰ ਸੱਚਾ ਜਗਤ ਜੀਆਂ ਨੂੰ ਆਏ ਵੰਡਾਨ ਲਈ
"ਭਗਤ ਭੰਡਾਰ ਗੁਰ ਨਾਨਕ ਕਉ ਸਉਪੇ" ਸਾਂਝੀ ਸਭ ਨੂੰ ਦਾਤ ਦਵਾਨ ਲਈ
ਭੁੱਖੇ ਮਰੇ ਜੋ ਜਨਮ ਜਨਮਾਂਤਰਾਂ ਦੇ ਸਾਂਝੀ ਵਾਲ ਕਰ ਭੁੱਖ ਗਵਾਨ ਲਈ
ਤਰਸ*ਜਿਨ੍ਹਾਂ ਤੇ ਕਦੇ ਨ ਕਿਸੇ ਕੀਤਾ ਦਾੱਤਾਂ ਉਨ੍ਹਾਂ ਨੂੰ ਦੇ ਰਿਝਾਨ ਲਈ
ਪਹਿਲਾਂ ਵਾਹਿਗੁਰੂ ਸੱਚੇ ਦੇ ਬਨੇ ਮੋੱਦੀ ਭੁੱਖੇ ਜਗਤ ਦੀ ਭੁੱਖ ਮਟਾਨ ਲਈ
ਮੋੱਦੀ ਖ਼ੱਨਾ ਨਵਾਬ ਦਾ ਸਾਂਭਯਾ ਹੁਣ ਅੰਨ ਦਾਣੇ ਦੇ ਤੋਲ ਤੁਲਾਨ ਲਈ
ਬੱਲਾ ਆਯਾ ਤਲਵੰਡੀਓਂ ਨਾਲ ਹੀ ਸੀ ਨਾਲੇ ਰੱਖਯਾ ਕਾਰਨ ਬਾਹਨ ਲਈ
ਸਤਿ ਗੁਰੂ ਜੀ ਤੋਲ ਢਲਾਈ ਜਾਂਦੇ ਬੱਲਾ ਰਹੇ ਤਯਾਰ ਫੜਾਨ ਲਈ
ਸਾਂਭ ਲਈ ਇਹ ਕਾਰ ਕਰਤਾਰਸਿੰਘਾ ਸਤਿਗੁਰਾਂ ਕੁਝ ਦਿਨ ਬਿਤਾਨ ਲਈ

ਮੋੱਦੀ ਖ਼ੱਨੇ ਵਿਚੋਂ ਬਖ਼ਸ਼ਸ਼ਾਂ

ਮੋੱਦੀ ਖ਼ੱਨੇ ਦੀ ਕਾਰ ਸੰਭਾਲੀ ਬੱਬੇ ਦੌਲਤ ਖ਼ਾਂ ਦੇ ਮੋਦੀ ਸਦਾਨ ਲੱਗੇ
ਜਿਹੀ ਰਸਦ ਨਵਾਬ ਦੇ ਘਰ ਜਾਵੇ ਓਹੋ ਜਹੀ ਸਭ ਤਈਂ ਦਿਵਾਨ ਲੱਗੇ
ਇਕੋ ਜਹੀ ਗ਼ਰੀਬ ਅਮੀਰ ਤਾਈਂ ਊਚ ਨੀਚ ਦਾ ਫ਼ਰਕ ਮਟਾਨ ਲੱਗੇ
ਨੰਗੇ ਭੁੱਖੇ ਫ਼ਕੀਰ ਜੋ ਚਲੇ ਆਵਨ ਸਭ ਤਈਂ ਖੁੱਲ੍ਹੇ ਵਰਤਾਨ ਲੱਗੇ
ਯੱਸ ਫੈਲਯਾ ਆਨ ਉਦਾਰਤਾ ਦਾ ਆ ਅਮੀਰ ਗ਼ਰੀਬ ਸਰਾਹਨ ਲੱਗੇ
ਬਈਮਾਨ ਤੇ ਚੁਗ਼ਲ ਜੋ ਮੁਫ਼ਤ ਖ਼ੋਰੇ ਦੁਖ ਕਰ ਕੇ ਜਿਗਰ ਜਲਾਨ ਲੱਗੇ

---

* ਓਹ ਸ਼ੂਦਰ ਲੋਕ ਜਿਨ੍ਹਾਂ ਨੂੰ ਨਾਮ ਦੇ ਸੁਣਨ ਦਾ ਬੇੱਦਾਂ ਵਾਲਿਆਂ ਅਧਕਾਰ ਹੀ ਨਹੀਂ ਸੀ ਰਖਯਾ ਹੋਯਾ ਓਹਨਾਂ ਨੂੰ ਸਤਿਗੁਰ ਨਾਨਕ ਦੇਵ ਨੇ ਆਪਨੇ ਗਲ ਲਾ ਕੇ ਤਾਰਯਾ।

ਕਰਨ ਖੁੱਲ੍ਹੀਆਂ ਬਖ਼ਸ਼ਸ਼ਾਂ ਗੁਰੂ ਸਾਹਿਬ ਸਦਾਵਰਤ ਅਪਾਰ ਚਲਾਨ ਲੱਗੇ
ਬਹੁਤ ਸੰਤ ਫ਼ਕੀਰ ਕਰਤਾਰਸਿੰਘਾ ਕੱਠੇ ਹੋ ਸਤ ਸੰਗ ਵਧਾਨ ਲੱਗੇ

ਭਾਈ ਬੱਲਾ ਜੀ

ਥੋੜੇ ਦਿਨ ਰਹਿ ਬਾਲੇ ਨੇ ਅਰਜ਼ ਕੀਤੀ ਦਿਹੋ ਆਗਯਾ ਘਰ ਨੂੰ ਜਾਵੀਏ ਜੀ
ਤੁਸੀਂ ਸਾਂਭ ਬੈਠੇ ਆਪ ਮੋਦੀ ਖ਼ਾਨਾ ਜਾਕੇ ਅਸੀਂ ਭੀ ਕਾਰ ਚਲਾਵੀਏ ਜੀ
ਹਲ ਵਾਹੁਣਾ ਜਾਣਦੇ ਜੱਟ ਅਸੀਂ ਖੇਤੀ ਬੀਜੀਏ ਵੱਢ ਕੇ ਖਾਵੀਏ ਜੀ
ਸਾਥੋਂ ਹੱਟੀ ਨ ਹੋਇ ਕਰਤਾਰਸਿੰਘਾ ਕਿਰਪਾ ਕਰੋ ਤਾਂ ਲੜ ਛੁਡਾਵੀਏ ਜੀ

ਸਤਿਗੁਰਾਂ ਨੇ ਬੱਲੇ ਨੂੰ ਸਮਝਾਨਾ

ਸੁਣ ਬਾਲਯਾ ਪਉ ਨ ਮੂਲ ਕਾਹਲਾ ਥੋੜਾ ਚਿਰ ਇਹ ਕਰਨੀ ਕਾਰ ਭਾਈ
ਅਸਾਂ ਫਸ ਏਥੇ ਨਾਹੀਂ ਬੈਠ ਰਹਿਣਾ ਰੱਖ ਧੀਰਜ ਮੋਹ ਵਸਾਰ ਭਾਈ
ਜਿਹੜੇ ਕੰਮ ਨੂੰ ਸਾਨੂੰ ਕਰਤਾਰ ਸੱਚੇ ਹੈ ਭੇਜਿਆ ਵਿਚ ਸੰਸਾਰ ਭਾਈ
ਓਹਦਾ ਵੇਲਾ ਭੀ ਆਂਵਦਾ ਪਿਆ ਨੇੜੇ ਥੋੜੇ ਕਰਨੇ ਗ੍ਰਿਸਤ ਵਿਹਾਰ ਭਾਈ
ਫੇਰ ਫਿਰਨਾ ਦੇਸ ਦਿਸ਼ਾਂਤ੍ਰੀਂ ਜਾ ਹੈ ਜਪਾਵਨਾ ਨਾਮ ਕਰਤਾਰ ਭਾਈ
ਥੈਹੇ ਪਿੱਟਨੇ ਨੂੰ ਅਸੀਂ ਨਹੀਂ ਆਏ ਅਸਾਂ ਕਰਨਾ ਨਾਮ ਪਰਚਾਰ ਭਾਈ
ਲੋਕਾਂ ਭੁੱਲਿਆਂ ਭਟਕਯਾਂ ਸਾਰਯਾਂ ਦਾ ਫਿਰ ਕਰਨਾ ਹੈ ਉੱਧਾਰ ਭਾਈ
ਤੂੰ ਨਾਲ ਸਾਡੇ ਉਮਰ ਕੱਟਨੀ ਹੈ ਕਈ ਵੇਖਨੇ ਤੂੰ ਚਮਤਕਾਰ ਭਾਈ
ਸਾਡੇ ਪਿਛੋਂ ਕਿੰਨਾ ਚਿਰ ਰਹੇਂਗਾ ਤੂੰ ਸਾਡੇ ਜ਼ਾਹਰ ਕਰਨੇ ਸਮਾਚਾਰ ਭਾਈ
ਜੋ ਕਰਾਇ ਸੋ ਕਰੋ ਕਰਤਾਰਸਿੰਘਾ ਆਪਾ ਭਾਵ ਤਾਈਂ ਵਿਚੋਂ ਮਾਰ ਭਾਈ

ਭਾਈ ਬੱਲਾ ਜੀ

ਅੱਛਾ ਗੁਰੂ ਜੀ ਮਿਹਰ ਤੁਸਾਡੀ ਜਿਵੇਂ ਜੋ ਕਰਾਉਗੇ ਕਰਾਂਗਾ ਕਾਰ ਓਹੀ
ਜਿੱਥੇ ਰਖੋਗੇ ਓਥੇ ਹੀ ਰਹਾਂ ਰਾਜ਼ੀ ਜਿੱਥੇ ਲਾਓ ਭਲੀ ਕਾਰ ਸਾਰ ਓਹੀ
ਮੈਨੂੰ ਤੁਸਾਂ ਦੀ ਖ਼ੁਸ਼ੀ ਦੀ ਲੋੜ ਹੈ ਜੀ ਦੌਲਤ ਦੁਨੀਆਂ ਤੇ ਘਰ ਬਾਰ ਓਹੀ
ਬੰਦਾ ਬੇ ਖ਼ਰੀਦ ਕਰਤਾਰਸਿੰਘਾ ਤੁਹਾਡਾ ਦਰਸ ਸ੍ਵਰਗ ਹਜ਼ਾਰ ਓਹੀ

ਵਾਕ ਕਵੀ

ਹੱਥ ਕਾਰ ਤੇ ਚਿੱਤ ਕਰਤਾਰ ਵੱਲੇ ਮੋਦੀ ਖ਼ਾਨੇ ਨੂੰ ਖ਼ੂਬ ਚਲਾਯਾ ਜੀ

ਰਹਿਨ ਸਾਧ ਫ਼ਕੀਰ ਹਮੇਸ਼ ਕੱਠੇ ਮੂੰਹੋਂ ਮੰਗਯਾ ਜਿਸ ਸੋ ਪਾਯਾ ਜੀ
ਸਤਿ ਸੰਗ ਭੀ ਰਹੇ ਤੇ ਕਾਰ ਭੀ ਰਹੇ ਐਸਾ ਨਿਯਮ ਗੁਰਾਂ ਠਹਿਰਾਯਾ ਜੀ
ਕਦੇ ਕਦੇ ਜਦ ਜੋਖਦੇ ਰਸਦ ਤਾਈਂ ਬਾਰਾਂ ਅੱਗੇ ਤੇਰਾਂ ਜਦ ਆਯਾ ਜੀ
ਤੇਰਾਂ ਤੇਰਾਂ ਤੋਂ ਉਲਟ ਹੋ ਜਾਇ "ਤੇਰਾ" ਤੇਰਾ ਤੇਰਾ ਕਹਿ ਚਿੱਤ ਲਗਾਯਾ ਜੀ
"ਮੇਰਾ" ਮੂਲੋਂ ਹੀ ਨ, ਰੂਪ ਰਿਹਾ "ਤੇਰਾ" ਤੇਰਾ ਛੱਡਨਾ ਫੇਰ ਨ ਚਾਹਯਾ ਜੀ
ਤੇਰਾ ਬੋਲਦੇ ਤੋਲਦੇ ਰਸਦ ਜਾਂਦੇ ਅੱਗੇ ਕੁਝ ਨ ਗਿਣ ਗਿਣਾਯਾ ਜੀ
ਲੋਕ ਰਹਿਨ ਹੈਰਾਨ ਕਰਤਾਰਸਿੰਘਾ ਸਦਾਵਰਤ ਵੱਡਾ ਗੁਰਾਂ ਲਾਯਾ ਜੀ

ਦੁਸ਼ਟਾਂ ਦੀ ਈਰਖਾ

ਸਤਿ ਗੁਰਾਂ ਦੀ ਵੇਖ ਉਦਾਰਤਾ ਨੂੰ ਦਿਲੋਂ ਖ਼ੁਸ਼ ਵੱਡੇ ਅਹਿਲਕਾਰ ਸਾਰੇ
ਯੱਸ ਗਾਉਂਦੇ ਸਾਧ ਫ਼ਕੀਰ ਸਦਾ ਸੁਣ ਸੜਦੇ ਦਿਲੋਂ ਬੁਰਯਾਰ ਸਾਰੇ
ਬਈਮਾਨ ਜੋ ਵੱਢੀਆਂ ਖਾਣ ਵਾਲੇ ਹੋਰ ਕਾਜ਼ੀ ਪਾਜ਼ੀ ਮੁਰਦਾਰ ਸਾਰੇ
ਕਰਨ ਚੁਗ਼ਲੀਆਂ ਖ਼ਾਨ ਦੇ ਪਾਸ ਸਦਾ ਲਾਉਨ ਲੂਤੀਆਂ ਖਾ ਕੇ ਖ਼ਾਰ ਸਾਰੇ
ਮੋਦੀ ਖ਼ਾਨਾ ਉਜਾੜਦਾ ਪਿਆ ਮੋਦੀ ਰਹੇ ਗੁੱਝੇ ਹੀ ਗੁੱਝੇ ਪੁਕਾਰ ਸਾਰੇ
ਰਸਦ ਜਿਨ੍ਹਾਂ ਤਾਈਂ ਚੰਗੀ ਮਿਲਦੀ ਸੀ ਓਹ ਸਫ਼ਾਰਸ਼ਾਂ ਕਰਨ ਹੁਸ਼ਯਾਰ ਸਾਰੇ
ਪੇਸ਼ ਕੋਈ ਨ ਜਾਂਵਦੀ ਚੁਗ਼ਲਾਂ ਦੇ ਕਈ ਵਾਰ ਰਹੇ ਟੱਕਰਾਂ ਮਾਰ ਸਾਰੇ
ਡਰ ਗੁਰਾਂ ਨੂੰ ਕੀਹ ਕਰਤਾਰ ਸਿੰਘਾ ਰੱਖੇ ਆਸਰੇ ਜਿਨ੍ਹਾਂ ਕਰਤਾਰ ਸਾਰੇ

ਵਾਕ ਕਵੀ

ਦੁਸ਼ਟਾਂ ਕਰਨੀ ਸਦਾ ਹੀ ਦੁਸ਼ਟਤਾਈ ਨਹੀਂ ਯੋਗ ਅਯੋਗ ਵਚਾਰਦੇ ਨੇ
ਕਾਂ ਵਾਂਗ ਪਾਂਦੇ ਚੁੰਝ ਹਰ ਜਾਗ੍ਹਾ ਦੁੱਧ, ਦਹੀਂ, ਮੈਲਾ ਨ ਨਿਹਾਰਦੇ ਨੇ
ਛੱਡ ਅੰਮ੍ਰਿਤ ਖਾਵਨਾ ਗੰਦਗੀ ਨੂੰ ਫੁੱਲ ਛੱਡਕੇ ਗੋਬਰ ਤਾੜਦੇ ਨੇ
ਛੱਡ ਮੱਖੀ ਦੇ ਵਾਂਗ ਖ਼ੁਸ਼ਬੋ ਤਾਈਂ ਬੈਠ ਮੈਲੇ ਤੇ ਮੂੰਹ ਸਵਾਰਦੇ ਨੇ
ਗੰਦੇ ਚਲ੍ਹੇ ਜਾ ਕੁੱਤਯਾਂ ਵਾਂਗ ਲੱਕਨ ਛੱਡ ਅੰਮ੍ਰਿਤ ਗਾਹਕ ਮੁਰਦਾਰ ਦੇ ਨੇ
ਦੁਸ਼ਟਾਂ ਪਾਸੋਂ ਪਨਾਹ ਕਰਤਾਰਸਿੰਘਾ ਇਹ ਬੇਟੇ ਸ਼ੈਤਾਨ ਬੁਰਯਾਰ ਦੇ ਨੇ

ਨਵਾਬ ਨੇ ਹਸਾਬ ਮੰਗਣਾ

ਬਹੁਤੀ ਵਾਰ ਭੁਖਾਯਾ ਚੁਗ਼ਲ ਖ਼ੋਰਾਂ ਅੰਤ ਖ਼ਾਨ ਨੇ ਹੁਕਮ ਚੜ੍ਹਾਯਾ ਜੀ

ਮੋਦੀ ਦੇ ਹਸਾਬ ਤਯਾਰ ਕਰ ਕੇ ਲੋਕਾਂ ਚਾ ਜੈਰਾਮ ਡਰਾਯਾ ਜੀ
ਮੋਦੀ ਖ਼ਾਨੇ ਦੇ ਵਿੱਚ ਤਾਂ ਪੈਣਾ ਘਾਟਾ ਇਹ ਸੁਣ ਜੈਰਾਮ ਘਬਰਾਯਾ ਜੀ
ਬੀਬੀ ਨਾਨਕੀ ਨੇ ਕਰਤਾਰਸਿੰਘਾ ਦੇ ਕੇ ਧੀਰਜ ਬਹੁ ਸਮਝਾਯਾ ਜੀ

ਜੇਠ ੧੫੪੩ ਨੂੰ ਮੋਦੀ ਖ਼ਾਨੇ ਦਾ ਹਿਸਾਬ ਹੋਣਾ

ਵਹੀ ਖਾਤੇ ਦੀ ਹੋਈ ਪੜਤਾਲ ਸਾਰੀ ਜਮ੍ਹਾ ਖ਼ਰਚ ਦਾ ਹੋਯਾ ਹਸਾਬ ਸਾਰਾ
ਦੇ ਲੈ ਕੇ ਵੰਡ ਵੰਡਾ ਕਰ ਕੇ ਵਾਧਾ ਗੁਰਾਂ ਦਾ ਨਿਕਲਯਾ ਆਣ ਜ਼ਾਹਰਾ
ਇੱਕ ਸੌ ਉੱਤੇ ਪੈਂਤੀ ਨਕਦ ਨਿਕਲੇ ਖ਼ਾਨ ਵੇਖ ਹੋਯਾ ਸ਼ਰਮਸਾਰ ਭਾਰਾ
ਝਾੜ ਚੁਗ਼ਲ ਬੈਠਾਇ ਕਰਤਾਰਸਿੰਘਾ ਅੱਗੋਂ ਲਈ ਨਵਾਬ ਇਤਬਾਰ ਧਾਰਾ

ਵਾਕ ਕਵੀ

ਝਖਾਂ ਮਾਰੀਆਂ ਚੁਗ਼ਲਾਂ ਕਈ ਵਾਰੀ ਜਾ ਕੇ ਚੁਗ਼ਲੀਆਂ ਨਿੱਤ ਗੁਜ਼ਾਰਦੇ ਰਹੇ
ਪਰ ਖ਼ਾਨ ਨ ਕਿਸੇ ਦੀ ਫੇਰ ਮੰਨੀ ਬਈਮਾਨ ਓਹ ਟਕੱਰਾਂ ਮਾਰਦੇ ਰਹੇ
ਦੋ ਸਾਲ ਏਸੇ ਤਰ੍ਹਾਂ ਗੁਜ਼ਰ ਗਏ ਸਤਿ ਗੁਰ ਉਦਾਸੀਆਂ ਧਾਰਦੇ ਰਹੇ
ਅਸਾਂ ਕੀਹ ਲੈਣਾ ਏਸ ਝੇੜੇ ਵਿਚੋਂ ਪਰ ਹੁਕਮ ਕਰਤਾਰ ਦਾ ਪਾਰਦੇ ਰਹੇ
ਬਹੁਤਾ ਸਾਧਾਂ ਫ਼ਕੀਰਾਂ ਦੇ ਕਹਿਨ ਕਰਕੇ ਮੁੜ ਮੁੜ ਓਹ ਕਾਰ ਸੰਭਾਰਦੇ ਰਹੇ
ਖੁੱਲ੍ਹਾ ਰੱਖ ਕੇ ਹੱਥ ਕਰਤਾਰਸਿੰਘਾ ਦੁਖੀ ਲੋਕਾਂ ਦੇ ਕੰਮ ਸਵਾਰਦੇ ਰਹੇ

ਸ੍ਰੀ ਗੁਰੂ ਜੀ ਦੀ ਕੁੜਮਾਈ ਹੋਣੀ

ਮੋਦੀ ਖ਼ਾਨੇ ਦੀ ਕਾਰ ਅਪਾਰ ਚੱਲੀ ਚਾਰੋਂ ਤਰਫ਼ ਵੱਡੀ ਵਡਿਆਈ ਹੋਈ
ਬਿਨਾਂ ਚੁਗ਼ਲਾਂ ਨਿੰਦਕਾਂ ਕੁੱਤਿਆਂ ਦੇ ਸਾਰੀ ਖ਼ੁਸ਼ ਸੀ ਹੋਰ ਲੋਕਾਈ ਹੋਈ
ਏਸੇ ਸੋਭ ਅੰਦਰ ਪਿੰਡ ਪੱਖੋਕੇ ਜੀ ਸ੍ਰੀ ਬਾਬੇ ਜੀ ਦੀ ਕੁੜਮਾਈ ਹੋਈ
ਹੋਏ ਸਭ ਹੀ ਖ਼ੁਸ਼ ਕਰਤਾਰਸਿੰਘਾ ਬੀਬੀ ਨਾਨਕੀ ਤਈਂ ਵਧਾਈ ਹੋਈ

ਵਾਕ ਕਵੀ

ਬਾਬੇ ਕਾਲੂ ਜੀ ਦਾ ਇਹਨਾਂ ਦਿਨਾਂ ਅੰਦਰ ਇਕ ਦੋ ਵਾਰੀ ਹੋਯਾ ਆਵਨਾ ਜੀ
ਵੇਖ ਗੁਰੂ ਜੀ ਦਾ ਪਰਤਾਪ ਭਾਰਾ ਵਿਚ ਖ਼ੁਸ਼ੀ ਨ ਓਹ ਸਮਾਵਨਾ ਜੀ
ਪਰ ਏਹੋ ਹੀ ਪੱਕੀਆਂ ਗਿਆ ਕਰਦਾ ਪੈਸਾ ਜੋੜਨਾ, ਨਹੀਂ ਗਵਾਵਨਾ ਜੀ
ਮਾਯਾ ਪਤੀ ਦੇ ਤਈਂ ਕਰਤਾਰਸਿੰਘਾ ਚਾਹੇ ਮਾਯਾ ਦੇ ਵਿਚ ਫਸਾਵਨਾ ਜੀ

ਸ੍ਰੀ ਬੱਬੇ ਜੀ ਦਾ ਵਿਆਹ

ਆਯਾ ਜੇਠ ਜਦੋਂ ਪੈਂਤਾਲੀਏਂ ਦਾ ਬੀਬੀ ਨਾਨਕੀ ਵਿਆਹ ਰਚਾਯਾ ਜੀ
ਮਾਤਾ ਪਿਤਾ ਤੇ ਹੋਰ ਪਰਵਾਰ ਤਾਈਂ ਤਲਵੰਡੀਓਂ ਚਾਇ ਬੁਲਾਯਾ ਜੀ
ਹੋਈ ਵਿਚ ਸੰਬੰਧੀਆਂ ਖ਼ੁਸ਼ੀ ਭਾਰੀ ਤੇ ਜੈਰਾਮ ਆਨੰਦ ਵਧਾਯਾ ਜੀ
ਓਧਰ ਆਣ *ਵਟਾਲੇ ਵਿਚ ਮੂਲੇ ਚੋਣੇ ਸੱਤ ਜੇਠ ਦਾ ਸਾਹ ਸੁਧਾਯਾ ਜੀ
ਵੱਡੀ ਜੰਞ ਚੜ੍ਹੀ ਸੁਲਤਾਨ ਪੁਰੋਂ ਡੇਰਾ ਬਾਹਰ ਸ਼ਹਿਰੋਂ ਜਾਇ ਲਾਯਾ ਜੀ
ਢੁਕੀ ਜੰਞ ਤੇ ਖ਼ਾਤਰ ਚੰਗੀ ਹੋਈ ਮੂਲੇ ਆਦਰ ਚੰਗਾ ਬਜਾਯਾ ਜੀ
ਵੇਲਾ ਫੇਰਯਾਂ ਦਾ ਹੋਯਾ ਰਾਤ ਪਿਛਲੀ ਸਮਾ ਖ਼ੁਸ਼ੀ ਦਾ ਆਣਕੇ ਛਾਯਾ ਜੀ
ਸਤਿ ਗੁਰਾਂ ਦੇ ਤਈਂ ਕਰਤਾਰ ਸਿੰਘਾ ਅੱਡ ਖਾਰੇ ਬੈਠਾਵਨਾ ਚਾਹਯਾ ਜੀ

ਸ੍ਰੀ ਬਾਬੇ ਜੀ ਨੇ ਵੇਦ ਰੀਤੀ ਨਾਲ ਵਿਆਹ ਕਰਾਉਨ ਤੋਂ ਇਨਕਾਰ ਕਰਨਾ

ਬੇਦੀ ਵਿਚ ਹੋਈ ਪੋਪ ਰੀਤ ਸਾਰੀ ਗੁਰਾਂ ਬੈਠਨੇ ਤੋਂ ਇਨਕਾਰ ਕੀਤਾ
ਅਸਾਂ ਇਕ ਅਕਾਲ ਨੂੰ ਪੂਜਨਾਏਂ ਤੁਸਾਂ ਇਹ ਕੀਹ ਆਣ ਖੰਡਾਰ ਕੀਤਾ
ਘੜਾ, ਅੱਗ, ਗਨੇਸ਼ ਇਹ ਜੜ੍ਹ ਵਸਤੂ ਭੇੱਡਾ ਚਾਲ ਦਾ ਸਾਰਾ ਵਿਸਥਾਰ ਕੀਤਾ
ਸਾਨੂੰ ਇਨ੍ਹਾਂ ਪਖੰਡਾਂ ਦੀ ਲੋੜ ਨਾਹੀਂ ਬਚਨ ਗੁਰਾਂ ਨੇ ਇਉਂ ਉਚਾਰ ਕੀਤਾ
ਅਸਾਂ ਪਾਜ ਪਖੰਡਾਂ ਦਾ ਖੋਲ੍ਹਨਾਏਂ ਸਾਨੂੰ ਹੁਕਮ ਇਹ ਆਪ ਕਰਤਾਰ ਕੀਤਾ
ਹੋਇ ਸਭ ਹੈਰਾਨ ਕਰਤਾਰ ਸਿੰਘਾ ਗੁਰਾਂ ਬੈਠਨੇ ਤੋਂ ਤਕਰਾਰ ਕੀਤਾ

ਬ੍ਰਾਹਮਨਾਂ ਦਾ ਝਗੜਾ

ਚਲੀਆਂ ਮੁੱਢ ਦੀਆਂ ਕਾਰਾਂ ਆਉਂਦੀਆਂ ਨੇ ਤੂੰ ਹੁੱਜਤਾਂ ਕਿਉਂ ਉਠਾਨ ਲੱਗੋਂ
ਦੇਵੀ ਦੇਉਤਿਆਂ ਦੀ ਪੂਜਾ ਰਹੀ ਹੁੰਦੀ ਤੂੰ ਨੀਗਰਾ ਨਿੰਦ ਸੁਨਾਉਨ ਲੱਗੋਂ
ਪਿਉ ਦਾਦੇ ਦੀ ਛੱਡਕੇ ਰੀਤ ਤਾਈਂ ਨਵਾਂ ਹੋਰ ਕੁਰਾਹ ਚਲਾਉਨ ਲੱਗੋਂ
ਹੁਕਮ ਬੇਦ ਭਗਵਾਨ ਕਰਤਾਰ ਸਿੰਘਾ ਹਿੰਦੂ ਹੋਕੇ ਕਿਉਂ ਮਟਾਉਨ ਲੱਗੋਂ

ਸ੍ਰੀ ਬਾਬਾ ਜੀ

ਲੋੜ ਮੈਨੂੰ ਨ ਕਿਸੇ ਦੇ ਨਿੰਦਨੇ ਦੀ ਨ ਮੈਂ ਕਿਸੇ ਨੂੰ ਬੁਰਾ ਸੁਨਾਂਵਦਾ ਹਾਂ

---

* ਇਤਹਾਸ ਕਾਰਾਂ ਨੇ ਗੁਰੂ ਜੀ ਦਾ ਵਿਆਹ ਪਖੋਕੇ ਪਿੰਡ ਹੋਯਾ ਲਿਖਯਾ ਹੈ ਪਰ ਵਟਾਲੇ ਵਿਚ ਜਿੱਥੇ ਵਿਆਹ ਦੀ ਰਸਮ ਹੋਈ ਸੀ ਓਥੇ ਹੁਣ ਗੁਰਦੁਆਰਾ ਹੈ ਤੇ ਓਹ ਦੀਵਾਰ ਜਿਸ ਹੇਠ ਗੁਰੂ ਜੀ ਜਾ ਬੈਠੇ ਸਨ ਯਾਦਗਾਰ ਵਿਚ ਖੜੀ ਹੈ॥

ਪਰ ਦੇਉਤਿਆਂ ਦੀ ਮੈਨੂੰ ਲੋੜ ਨਾਹੀਂ ਪੂਜਾ ਕਰ ਨ ਮੂਲੋਂ ਮਨਾਂਵਦਾ ਹਾਂ
ਸਿਰ ਦੇਉਤਿਆਂ ਦੇ ਸੱਚਾ ਵਾਹਿਗੁਰੂ ਜੋ ਕੇਵਲ ਓਸਦੀ ਆਸ ਰਖਾਂਵਦਾ ਹਾਂ
ਮੈ ਹਿੰਦੂ ਨ ਤੁਰਕ ਕਰਤਾਰਸਿੰਘਾ ਨਿਰੰਕਾਰ ਦਾ ਬੰਦਾ ਸਦਾਂਵਦਾ ਹਾਂ

ਸਾਰੇ ਪਰਵਾਰ ਦੀ ਨਾਰਾਜ਼ਗੀ

ਮਹਿਤਾ ਕਾਲੂ ਤਾਂ ਬਹੁਤ ਨਾਰਾਜ਼ ਹੋਯਾ ਹੋਰ ਸਭਨਾਂ ਬੁਰਾ ਮਨਾਯਾ ਜੀ
ਵਿਚ ਰੰਗ ਦੇ ਭੰਗ ਕੀਹ ਪਾ ਦਿੱਤਾ ਵੇਖੋ ਕੀਹ ਇਹਦੇ ਦਿਲ ਆਯਾ ਜੀ
ਚੁੱਕ ਬਾਹਮਨਾਂ ਨੇ ਪਾਸੋਂ ਦੇ ਕਰ ਮੂਲੇ ਚੋਣੇ ਦੇ ਤਈਂ ਭਖਾਯਾ ਜੀ
ਵਧ ਗਿਆ ਬਖੇੜਾ ਕਰਤਾਰਸਿੰਘਾ ਚਾਂਹਦੇ ਗੁਰਾਂ ਨੂੰ ਜਾਲ ਫਸਾਯਾ ਜੀ

ਸ੍ਰੀ ਬੱਬੇ ਜੀ ਨੇ ਓਥੋਂ ਉੱਠ ਕੇ ਚਲੇ ਜਾਨਾ

ਜਦ ਬਾਹਮਨਾਂ ਨੇ ਰੌਲਾ ਬਹੁਤ ਪਾਯਾ ਉਠ ਗਿਆ ਬਾਬਾ ਮੁਸਕਰਾ ਕਰ ਕੇ
ਇਕ ਗਲੀ ਦੇ ਵਿਚ ਸੀ ਕੰਧ ਮਾੜੀ ਓਥੇ ਜਾ ਬੈਠੇ ਢੋ ਲਾ ਕਰ ਕੇ
ਇਕ ਬੁੱਢੜੀ ਮਾਈ ਨੇ ਵੇਖ ਕਹਯਾ ਏਥੇ ਨੀਂਗਰਾ ਕਿਉਂ ਬੈਠੋਂ ਆ ਕਰ ਕੇ
ਇਹ ਤਾਂ ਢਹਿਨ ਵਾਲੀ ਕੰਧ ਮਾੜੀ ਜਹੀ, ਕਹਯਾ ਗੁਰਾਂ ਨੇ ਅਗੋਂ ਸੁਨਾ ਕਰ ਕੇ
ਇਹ ਤਾਂ ਬਹੁਤ ਤਕੜੀ ਕਦੇ ਢਹੇਗੀ ਨ ਬੋਲੇ ਕੰਧ ਵੱਲ ਨਜ਼ਰ ਉਠਾ ਕਰ ਕੇ
ਸੋ ਉਹ ਹੁਣ ਤੋੜੀ ਓਸੇ ਤਰ੍ਹਾਂ ਖਲੀ ਪੈਰ ਵਿਚ ਪਾਤਾਲ ਜਮਾ ਕਰ ਕੇ
ਯਾਦਗਾਰ ਵਿਆਹ ਦੀ ਕਾਇਮ ਸਦਾ ਭਰਮ ਜਿਸਨੂੰ ਦੇਖ ਲਏ ਜਾ ਕਰ ਕੇ
ਗੁਰੂ ਨਾਨਕ ਧੰਨ ਕਰਤਾਰਸਿੰਘਾ ਕਰਾਂ ਬੰਦਨਾ ਸਿਰ ਝੁਕਾ ਕਰ ਕੇ

ਸ੍ਰੀ ਬਾਬੇ ਜੀ ਦੀ ਮਰਜ਼ੀ ਅਨੁਸਾਰ ਵਿਆਹ ਹੋਨਾ

ਅੰਤ ਬਹੁਤ ਸਰਬੰਧੀ ਮਨਾ ਰਹੇ ਓਥੇ ਨੱਗਰ ਸਾਰਾ ਕੱਠਾ ਆ ਹੋਯ
ਬਾਬੇ ਇਕ ਨ ਕਿਸੇ ਦੀ ਗੱਲ ਮੱਨੀ ਨੀਵਾਂ ਅੰਤ ਮੂਲਾ ਸਿਰ ਝੁਕਾ ਹੋਯ
ਜਿਵੇਂ ਤੇਰੀ ਮਨਸ਼ਾ ਤਿਵੇਂ ਕਰ ਭਾਈ ਗੁਰ ਮਰਜ਼ੀ ਅਨੁਸਾਰ ਵਿਆਹ ਹੋਯ
ਬਾਨੀ ਗੁਰਾਂ ਦੀ ਸੁਣ ਕਰਤਾਰਸਿੰਘਾ ਚਿੱਤ ਸਾਰਯਾਂ ਦੇ ਉਤਸ਼ਾਹ ਹੋਯ

ਸ੍ਰੀ ਬੱਬੇ ਜੀ ਨੇ ਸੁਲਤਾਨਪੁਰ ਪਹੁੰਚਨਾ

ਯਥਾ ਸ਼ਕਤ ਮੂਲੇ ਲੈਣ ਦੇਨ ਕੀਤਾ ਡੋਲਾ ਤੋਰ ਆਨੰਦ ਮਨਾਯਾ ਜੀ
ਬਣੇ ਤਨੇ ਸੁਲਤਾਨ ਪੁਰ ਆਇ ਸਾਰੇ ਬੀਬੀ ਖ਼ੁਸ਼ੀ ਦਾ ਸਾਜ ਸਜਾਯਾ ਜੀ

ਦਿਨ ਅਗਲੇ ਹੀ ਮਹਿਤੇ ਕਾਲੂ ਜੀ ਨੇ ਤਲਵੰਡੀ ਨੂੰ ਜਾਵਨਾ ਚਾਹਯਾ ਜੀ
ਨੂੰਹ ਪੁੱਤ ਨੂੰ ਲੈ ਕੇ ਘਰ ਪਹੁੰਚੇ ਮਾਤਾ ਵੇਖ ਆਨੰਦ ਵਧਾਯਾ ਜੀ
ਸਤ ਗੁਰੂ ਜੀ ਚਲੇ ਤਲਵੰਡੀ ਗਏ ਪਿੱਛੇ ਬੱਲ ਨੇ ਕੰਮ ਚਲਾਯਾ ਜੀ
ਰਹਿਕੇ ਇਕ ਮਹੀਨਾ ਕਰਤਾਰਸਿੰਘਾ ਬੱਬਾ ਫੇਰ ਸੁਲਤਾਨਪੁਰ ਆਯਾ ਜੀ

ਵਾਕ ਕਵੀ

ਭਾਵੇਂ ਗੁਰੂ ਜੀ ਦੀ ਸ਼ਾਦੀ ਹੋ ਗਈ ਪਰ ਕਾਰ ਨਬਾਂਹਵਦੇ ਓਸੇ ਤਰ੍ਹਾਂ
ਦੁਨੀਯਾਂ ਦਾਰੀ ਦਾ ਮੋਹ ਨ ਮੂਲ ਕਰਦੇ ਮਾਯਾ ਖ਼ਰਚ ਖ਼ਰਚਾਂਵਦੇ ਓਸੇ ਤਰ੍ਹਾਂ
ਗੋਸ਼ਟ ਸਾਧ ਫ਼ਕੀਰਾਂ ਦੀ ਬਣੀ ਰਹਿੰਦੀ ਬੇਪਰਵਾਹੀ ਜਤਾਂਵਦੇ ਓਸੇ ਤਰ੍ਹਾਂ
ਨੰਗੇ ਭੁੱਖੇ ਮੁਹਤਾਜਾਂ ਤੇ ਆਜਜ਼ਾਂ ਨੂੰ ਗੱਫੇ ਰਹਿਨ ਦਵਾਂਵਦੇ ਓਸੇ ਤਰ੍ਹਾਂ
ਦੁਗਲਾਂ ਚੁਗਲਾਂ ਦੀ ਨਾਹਿ ਪਰਵਾਹਿ ਕਰਦੇ ਸਦਾਵਰਤ ਵਰਤਾਂਵਦੇ ਓਸੇ ਤਰ੍ਹਾਂ
ਭਲੇ ਲੋਕ ਵਡਿਆਈਆਂ ਕਰਨ ਸਦਾ ਚੁਗਲ ਚੁਗਲੀਆਂ ਖਾਂਵਦੇ ਓਸੇ ਤਰ੍ਹਾਂ
ਜਦੋਂ ਜਦੋਂ ਨਵਾਬ ਹਸਾਬ ਲਿਆ ਰਹੇ ਪੂਰਾ ਕਰ ਆਂਵਦੇ ਓਸੇ ਤਰ੍ਹਾਂ
ਜਿਵੇਂ ਹੁਕਮ ਅਕਾਲ ਕਰਤਾਰਸਿੰਘਾ ਸਮਾ ਪਏ ਬਤਾਂਵਦੇ ਓਸੇ ਤਰ੍ਹਾਂ

ਬੀਬੀ ਨਾਨਕੀ ਜੀ ਦੀ ਬੇਨਤੀ

ਏਸੇ ਤਰ੍ਹਾਂ ਕੁਝ ਸਮਾ ਬਤੀਤ ਹੋਯਾ ਬੇਬੇ ਨਾਨਕੀ ਖ਼ਾਹਿਸ਼ ਧਾਰਦੀ ਏ
ਇਕ ਦਿਨ ਬੁਲਾ ਕੇ ਗੁਰੂ ਜੀ ਨੂੰ ਭੈਣ ਬੇਨਤੀ ਇਉਂ ਉਚਾਰਦੀ ਏ
ਮੈਨੂੰ ਚਾਉ ਭਤੀਆ ਖਡਾਵਨੇ ਦਾ ਇਹ ਖ਼ਾਹਿਸ਼ ਸਾਰੇ ਪਰਵਾਰਦੀ ਏ
ਬੱਬੇ ਆੱਖਯਾ ਭਲਾ ਕਰਤਾਰਸਿੰਘਾ ਹੋਸੀ, ਆੱਗਯਾ ਜੋ ਕਰਤਾਰਦੀ ਏ

੫ ਸ਼ਾਵਨ ੧੫੫੧ ਬਿ: ਨੂੰ ਸ੍ਰੀ ਚੰਦ ਜੀ ਦਾ ਜਨਮ

ਛੇ ਸਾਲ ਵਿਆਹ ਦੇ ਹੋਏ ਪਿਛੋਂ ਬੇੱਟਾ ਮਾਤਾ ਸੁਲੱਖਣੀ ਜਾਯਾ ਜੀ
ਵੱਡੇ ਤੇਜ਼ ਪਰਤਾਪ ਤੇ ਰੂਪ ਵਾਲਾ ਸ੍ਰੀ ਚੰਦ ਜਿਸ ਨਾਮ ਸਦਾਯਾ ਜੀ
ਜਟਾ ਜੂਟ ਸਦਾ ਅਵਿਧੂਤ ਰਿਹਾ ਮੋਹ ਮਾਯਾ ਨੂੰ ਚਿੱਤ ਨ ਲਾਯਾ ਜੀ
ਸਿੱਖੀ ਵਿਚ ਜਿਸ ਭੇਖ ਉਦਾਸੀਆਂ ਦਾ ਬਾਨਾ ਰਿਖੀਆਂ ਦੇ ਵਾਲਾ ਚਾਹਯਾ ਜੀ
ਬੀਬੀ ਨਾਨਕੀ ਨੂੰ ਚਾਉ ਚੜ੍ਹੇ ਬਹੁਤੇ ਤੇ ਜੈਰਾਮ ਆਨੰਦ ਮਨਾਯਾ ਜੀ
ਮਾਤਾ ਤ੍ਰਿਪਤਾ ਸੁਣ ਕੇ ਖ਼ੁਸ਼ੀ ਹੋਈ ਬੱਬੇ ਕਾਲੂ ਨੇ ਚਾਉ ਵਧਾਯਾ ਜੀ

ਯਥਾ ਸ਼ਕਤ ਗਰੀਬਾਂ ਨੇ ਦਾਨ ਪਾਏ ਘਰ ਬਾਹਰ ਆਨੰਦ ਹੀ ਛਾਯਾ ਜੀ
ਬੱਬਾ ਰਿਹਾ ਸਮਭਾਵ ਕਰਤਾਰਸਿੰਘਾ ਸਭ ਜਾਣ ਅਕਾਲ ਦੀ ਮਾਯਾ ਜੀ

ਸੂਤਕ ਪਾਤਕ ਦਾ ਖੰਡਨ

ਤੇਰਾਂ ਦਿਨਾਂ ਦਾ ਜਦੋਂ ਆ ਬਾਲ ਹੋਯਾ ਬ੍ਰਾਹਮਣ ਸੂਤਕ ਘਰੋਂ ਘਡਾਉਣ ਆਯਾ
ਪੂਜਾ ਹਵਨ ਦਾ ਕਰਨ ਆਰੰਭ ਲੱਗਾ ਚੌਂਕਾ ਗੋਹੇ ਦਾ ਓਸਨੇ ਆਨ ਪਾਯਾ
ਏੱਨੇ ਚਿਰ ਨੂੰ ਬਾਬਾ ਜੀ ਆ ਗਏ ਕਹਿੰਦੇ ਮਿਸ਼ਰ ਜੀ ਇਹ ਕੀ ਹ ਜਾਲ ਲਾਯਾ
ਬ੍ਰਾਹਮਨ ਗੁਰਾਂ ਦੇ ਤਈਂ ਕਰਤਾਰਸਿੰਘਾ ਲੱਗਾ ਫੋਲ ਕੇ ਦੱਸਨੇ ਪੋਪ ਮਾਯਾ

ਬ੍ਰਹਿਮਣ

ਸੁਣੋ ਭੋਲੇ ਜਜਮਾਨ ਜੀ ਗੱਲ ਮੇਰੀ ਤੁਹਾਨੂੰ ਖੋਲ੍ਹ ਕੇ ਸਾਰੀ ਸਮਝਾਂਵਦਾ ਹਾਂ
ਬਾਲ ਜੰਮਨੇ ਤੋਂ ਪਿਆ ਆਣ ਸੂਤਕ ਘਰ ਹੋਯਾ ਅਪਵਿੱਤ੍ਰ ਸੁਨਾਂਵਦਾ ਹਾਂ
ਜਿੱਨਾ ਚਿਰ ਨਾਹੀਂ ਪੂਜਾ ਹਵਨ ਹੋਵੇ ਘਰ ਰਹੇ ਭ੍ਰਿਸ਼ਟ ਬਤ੍ਹਾਂਵਦਾ ਹਾਂ
ਦੇਵ ਪੂਜਾ ਕਰ ਹੁਣੇ ਕਰਤਾਰਸਿੰਘਾ ਤੁਹਾਡਾ ਸੂਤਕ ਸਭ ਘੜਾਂਵਦਾ ਹਾਂ

ਸ੍ਰੀ ਗੁਰੂ ਜੀ

ਰੱਬ ਮਿਹਰ ਕਰੇ ਵਧੇ ਕੁਲ ਪੁੱਤੋਂ ਸਗੋਂ ਘਰ ਅਪਵਿੱਤਰ ਹੋਏ ਕਾਹਨੂੰ
ਆਵੇ ਲਾਲ ਅਨਮੁੱਲੜਾ ਘਰ ਜੀਦੇ ਓਸ ਥਾਂ ਨੂੰ ਭ੍ਰਿਸ਼ਟਤਾ ਪੋਹੇ ਕਾਹਨੂੰ
ਸੂਤਕ ਨਿਕਲ ਜਾਂਦੇ ਜਿਧੇ ਪੁੱਤ ਜੰਮੇ ਹੋਰ ਸੂਤਕ ਕੱਢਨਾ ਗੋਹੇ ਕਾਹਨੂੰ
ਝੂਠ ਪਾਕੇ ਜਾਲ ਕਰਤਾਰਸਿੰਘਾ ਭੋਲੇ ਦੁਨੀਆਂ ਦਾਰ ਵਿਗੋਏ ਕਾਹਨੂੰ

ਤਥਾ

ਜੇ ਕਰ ਸੱਚ ਪੁਛੋ ਤੁਸੀਂ ਮਿਸ਼ਰ ਜੀ ਤਾਂ ਸੂਤਕ ਕੱਢਦੇ ਨਹੀਂ ਸਗੋਂ ਪਾਂਵਦੇ ਓ
ਗੋਹਾ ਮੂਤ ਇਹ ਦੋਇੰ ਭ੍ਰਿਸ਼ਟ ਚੀਜ਼ਾਂ ਘੋਲ ਘੋਲ ਕੇ ਤੁਸੀਂ ਪਲਾਂਵਦੇ ਓ
ਮੱਤ ਮਾਰੀ ਰਹੇ ਪੀਣ ਵਾਲਿਆਂ ਦੀ ਅਸੀਂ ਲੁੱਟਦੇ ਰੱਹੀਏ ਇਹ ਚਾਂਹਵਦੇ ਓ
ਆਓ ਤਰਸ ਕਰੋ ਕਰਤਾਰਸਿੰਘਾ ਜੜ੍ਹੀਂ ਦੇਸ ਦੀ ਕਿਉਂ ਤੇਲ ਪਾਂਵਦੇ ਓ

ਬ੍ਰਹਿਮਣ

ਪੈਦਾ ਹੋਯਾਂ ਭੀ ਸੂਤਕ ਹੈ ਪੈਂਦਾ ਅਤੇ ਮੋਯਾਂ ਭੀ ਸੂਤਕ ਜਾਨੀਏਂ ਜੀ
ਏਸੇ ਤਰ੍ਹਾਂ ਹੈ ਪੁਸਤਕਾਂ ਵਿਚ ਲਿਖਯਾ ਸਾਡਾ ਆਖਯਾ ਸੱਚ ਪਛਾਨੀਏਂ ਜੀ
ਮਨ੍ਹਾ ਖਾਵਨਾ ਅੱਨ ਹੈ ਬ੍ਰਾਹਮਨਾਂ ਨੂੰ ਹੋਵੇ ਖਾਧਿਆਂ ਧਰਮ ਦੀ ਹਾਨੀਏਂ ਜੀ

ਸੂਤਕ ਕੱਢਦੇ ਆਇ ਕਰਤਾਰ ਸਿੰਘਾ ਹਿੰਦੂ ਲੋਕਾਂ ਦਾ ਬਾਹਮਣ ਮੰਨੀਏ ਜੀ

ਸ੍ਰੀ ਬਾਬੇ ਜੀ ਨੇ ਇਹ ਸ਼ਬਦ ਉਚਾਰਨ ਕੀਤਾ ॥ ਆਸਾ ਮਹਲਾ ੧ ॥

ਜੇ ਕਰ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ
ਸੂਤਕ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥

ਇਸਦਾ ਭਾਵ

ਸਤਿਗੁਰੂ ਕਹਿੰਦੇ ਸੁਣੀ ਪੰਡਿਤਾ ਤੂੰ ਸੋਚ ਕਰ ਕੇ ਤੇ ਨਿਗ੍ਹਾ ਮਾਰ ਭਾਈ
ਸੂਤਕ ਜੀਆਂ ਦੇ ਜੰਮਣੇ ਮਰਨੇ ਥੀਂ ਜੇਕਰ ਹੈ ਪੈਂਦਾ ਕਰੀਂ ਸਾਰ ਭਾਈ
ਤਾਂ ਇਹ ਸੂਤਕ ਕਦੇ ਨ ਨਿਕਲ ਸੱਕੇ ਜ਼ੋਰ ਲਾਓ ਭਾਵੇਂ ਬਹੁਤੀ ਵਾਰ ਭਾਈ
ਵੇਖੋ ਗੋਹੇ ਤੇ ਲੱਕੜੀ ਵਿਚ ਕੀੜੇ ਤੁਸੀਂ ਬਾਲਦੇ ਰੋਜ਼ ਵਿਹਾਰ ਭਾਈ
ਜੀਵ ਉਨ੍ਹਾਂ ਦੇ ਵਿਚ ਬੇ ਅੰਤ ਮਰਦੇ ਕੌਣ ਉਨ੍ਹਾਂ ਦਾ ਕਰੇ ਸ਼ੁਮਾਰ ਭਾਈ
ਫੇਰ ਅੰਨ ਦੇ ਜਿਤਨੇ ਹੈਨ ਦਾਣੇ ਵਿਚ ਉਨ੍ਹਾਂ ਦੇ ਜਾਨ ਭੀ ਧਾਰ ਭਾਈ
ਸੈ ਬਰਸ ਪਿਛੋਂ ਹਰੇ ਹੋ ਜਾਂਦੇ ਜਦ ਵਿਚ ਖੇਤੀ ਦਿਹੋ ਡਾਰ ਭਾਈ
ਫੇਰ ਪਾਣੀ ਭੀ ਜੀਆਂ ਦਾ ਰੂਪ ਸਾਰਾ ਜਿਨੂੰ ਪੀ ਹਰਯਾ ਸੰਸਾਰ ਭਾਈ
ਸੂਤਕ ਨਿੱਤ ਰਸੋਈ ਦੇ ਵਿਚ ਰਹਿੰਦਾ ਜੀਵ ਮਰਦੇ ਬੇ ਸ਼ੁਮਾਰ ਭਾਈ
ਇਹ ਖੇਡ ਅੰਗਯਾਨ ਕਰਤਾਰ ਸਿੰਘਾ ਤੁਸੀਂ ਲੋਭ ਨੂੰ ਰਹੇ ਖਲਾਰ ਭਾਈ

ਵਾਕ ਕਵੀ

ਉੱਤਮ ਜਨਮ ਹੈ ਸਭ ਤੋਂ ਮਾਨਸਾਂ ਦਾ ਜਿਨੂੰ ਧਾਰਨਾ ਦੇਵਤੇ ਚਾਂਹਵਦੇ ਨੇ
ਜਿੱਥੇ ਜਨਮ ਮਾਨੁੱਖ ਲਏ ਪਏ ਸੂਤਕ ਓਸੇ ਥਾਂ ਨੂੰ ਭ੍ਰਿਸ਼ਟ ਬਤਾਂਵਦੇ ਨੇ
ਪਰ ਇਨ੍ਹਾਂ ਦਾ ਘਰੀਂ ਹੀ ਗਊ ਭੈਂਸਾਂ ਜਦੋਂ ਸੂੰਦੀਆਂ ਕੀਹ ਬਨਾਂਵਦੇ ਨੇ
ਕੁੱਤੇ ਬਿੱਲੀਆਂ ਚੂਹੇ ਤੇ ਹੋਰ ਜੰਤੂ ਸੂਤਕ ਪਾਂਵਦੇ ਸੋ ਨਿਗ੍ਹਾ ਆਂਵਦੇ ਨੇ
ਕਈ ਜੰਮਦੇ ਤੇ ਜੀਵ ਕਈ ਮਰਦੇ ਡਿੱਠੇ ਕਦੇ ਨ ਛੂਤ ਕਢਾਂਵਦੇ ਨੇ

ਇਹ ਤਾਂ ਲੋਕਾਂ ਦੇ ਹੀ ਸਿਰ ਫਲੁੱਟਨੇ ਨੂੰ ਨਿੱਤ ਘੜ ਢਕਵੰਜ ਸੁਨਾਂਵਦੇ ਨੇ
ਵਾਰੀ ਆਪਣੀ ਆਂਵਦੀ ਵਾਂਗ * ਮੁੱਲਾਂ ਹੱਲ ਚਾ ਲੰਮੀ ਤਦੋਂ ਪਾਂਵਦੇ ਨੇ
ਸੂਤਕ ਪਾਤਕ ਘੜ ਕਰਤਾਰਸਿੰਘਾ ਬੁੱਧੂ ਲੋਕਾਂ ਨੂੰ ਲੁੱਟ ਕੇ ਖਾਂਵਦੇ ਨੇ

ਬ੍ਰਹਮਣ

ਤਮਕ ਖਾਇ ਬ੍ਰਹਮਣ ਬੋਲਿਆ ਜੀ ਤਾਂ ਤੇ ਸੂਤਕ ਕੁਝ ਭੀ ਹੋਯਾ ਹੀ ਨ
ਬੇਦਾਂ ਸ਼ਾਸਤ੍ਰਾਂ ਨੇ ਫੇਰ ਝੂਠ ਲਿਖਯਾ ਅੱਜ ਤੱਕ ਕਿਸੇ ਭਰਮ ਖੋਯਾ ਹੀ ਨ
ਮੁਢੋਂ ਇਹੋ ਗੱਲਾਂ ਆਈਆਂ ਹੁੰਦੀਆਂ ਸੀ ਕਿ ਇਹ ਝੇੜਾ ਅੱਗੇ ਝੇੜਯਾ ਹੀ ਨ
ਸੱਚ, ਬਿਨਾਂ ਸਤਿਗੁਰੂ ਕਰਤਾਰਸਿੰਘਾ ਇਹ ਧੋਵਨਾ ਕਿਸੇ ਨੇ ਧੋਯਾ ਹੀ ਨ

ਸ੍ਰੀ ਗੁਰੂ ਜੀ

ਸੁਣੋ ਮਿਸ਼ਰ ਜੀ ਸੂਤਕ ਹੈ ਜਿਹੜਾ ਓਹ ਤਾਂ ਤੁਸਾਂ ਨੇ ਕਦੇ ਵਚਾਰਯਾ ਨ
ਤੁਸਾਂ ਕਿਸੇ ਦਾ ਸੂਤਕ ਕੱਢਣਾ ਕੀਹ ਤੁਸਾਂ ਆਪਣਾ ਅਜੇ ਉਤਾਰਯਾ ਨ
ਜਿਹੜੇ ਸੂਤਕ ਲੋਕਾਂ ਨੂੰ ਭ੍ਰਿਸ਼ਟ ਕਰਦੇ ਓਹਨਾਂ ਵੱਲ ਧਯਾਨ ਤਾਂ ਮਾਰਯਾ ਨ
ਪੂਰੇ ਗੁਰਾਂ ਦੇ ਬਿਨਾਂ ਕਰਤਾਰਸਿੰਘਾ ਵੱਡਾ ਕਾਜ ਇਹ ਕਿਸੇ ਸਵਾਰਯਾ ਨ

ਤਾਂ ਸ੍ਰੀ ਬਾਬੇ ਜੀ ਨੇ ਦੂਸਰਾ ਸ਼ਬਦ ਉਚਾਰਨ ਕੀਤਾ

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ
ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ
ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥ ੨ ॥

ਇਸਦਾ ਭਾਵ

ਪਹਿਲੇ ਮਨ ਦਾ ਸੂਤਕ ਲੋਭ ਪਾਪੀ ਜਿਹੜਾ ਕੰਮ ਅਯੋਗ ਕਰਾਂਵਦਾ ਏ

---

* ਜੱਟਾਂ ਦੇ ਮੁੰਡੇ ਤੇ ਮੁੱਲਾਂ ਦਾ ਮੁੰਡਾ ਖੇਡਦੇ ਸਨ ਤਾਂ ਮੁੰਡਿਆਂ ਨੇ ਕੁਝ ਸ਼ਰ੍ਹਾ ਦੇ ਉਲਟ ਕੋਈ ਕੰਮ ਕੀਤਾ ਤਾਂ ਜੱਟਾਂ ਨੇ ਮੁੱਲਾਂ ਨੂੰ ਪੁਛਯਾ ਜੀ ਮੁੰਡਿਆਂ ਪਾਸੋਂ ਗੁਨਾਹ ਹੋਗਿਆ ਹੈ ਸ਼ਰ੍ਹਾ ਦਾ ਕੀਹ ਹੁਕਮ ਹੈ ਤਾਂ ਮੁੱਲਾਂ ਨੇ ਆਖਯਾ ਹੱਲ ਖੜੀ ਕਰਕੇ ਮੁੰਡਿਆਂ ਵਿਚ ਦਬਾ ਦਿਹੋ ਤੇ ਓਹ ਰੋਟੀਆਂ ਤੇ ਲੋਣ ਮੁਲਾਣਿਆਂ ਨੂੰ ਖੁਲਾ ਦਿਹੋ ਤਾਂ ਜੱਟਾਂ ਆਖਯਾ ਮੀਆਂ ਜੀ ਤੁਹਾਡਾ ਮੁੰਡਾ ਭੀ ਵਿਚ ਹੀ ਸੀ ਤਾਂ ਮੁੱਲਾਂ ਹੋਰੀ ਝੁੱਲ ਵਿਲੇ ਛੱਡ ਕੇ ਬੋਲੇ ਅੱਛਾ ਫੇਰ ਹੱਲ ਲੰਮੀ ਪਾ ਕੇ ਉਤੇ ਇਕ ਇਕ ਮੰਡਾ ਪਾ ਦਿਹੋ ਸੋ ਇਹੋ ਗੱਲ ਸਡੇ ਦਾਦਿਆਂ ਦੀ ਹੈ ਸਾਡੀ ਘਰੀਂ ਤਾਂ ਸੂਤਕ ਪਿਆ ਦੱਸਕੇ ਆਪ ਕੱਢਨ ਆ ਜਾਂਦੇ ਹਨ ਤੇ ਆਪਣਾ ਕਿਸੇ ਤੋਂ ਨਹੀਂ ਘਤਾਂਦੇ ॥

ਪਿਛੇ ਲੋਭ ਦੇ ਜੀਵ ਖ਼ਵਾਰ ਹੁੰਦਾ ਦੁੱਖ ਝੱਲਦਾ ਪਾਪ ਕਮਾਂਵਦਾਏ
ਝੂਠ ਬੋਲਨਾ ਸੂਤਕ ਜੀਭ ਦਾ ਹੈ ਝੂਠ ਆਦਮੀ ਤਈਂ ਗਿਰਾਂਵਦਾਏ
ਜਿੱਥੇ ਝੂਠ ਹੈ ਓਥੇ ਹੀ ਪਾਪ ਵੱਸੇ ਪਾਪ ਪਾਪੀ ਨੂੰ ਮਾਰ ਮੁਕਾਂਵਦਾਏ
ਖੋਟੀ ਨੀਤ ਕਰ ਤੱਕਨਾ ਕਿਸੇ ਵੱਲੇ ਸੂਤਕ ਅੱਖੀਆਂ ਤੇ ਏਹੋ ਛਾਂਵਦਾਏ
ਪਰ ਨਾਰ ਨੂੰ ਵੇਖ ਕੇ ਭਰਮਨਾ ਜੋ ਇਹੋ ਸੂਤਕ* ਦ੍ਰਿਸ਼ਟ ਅਖਵਾਂਵਦਾਏ
ਚੁਗਲੀ ਨਿੰਦਯਾ ਕਿਸੇ ਦੇ ਐਬਸੁਣਨੇਕੰਨਾਂਵਿਚਸੂਤਕਇਹਰਹਾਂਵਦਾਏ
ਇਨ੍ਹਾਂ ਸੂਤਕਾਂ ਵਾਲਾ ਕਰਤਾਰ ਸਿੰਘਾ ਬੱਧਾ ਜਮ ਪੁਰੀ ਜੀਵ ਜਾਂਵਦਾਏ

ਫੇਰ ਸ੍ਰੀ ਬੱਾਬੇ ਜੀ ਨੇ ਤੀਸਰਾ ਸ਼ਬਦ ਉਚਾਰਨ ਕਰਨਾ

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ
ਜੰਮਣੁ ਮਰਨਾ ਹੁਕਮੁ ਹੈ ਭਾਣੈ ਆਵੈ ਜਾਇ
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥ ੩ ॥

ਵੱਡਾ ਸੂਤਕ ਸਭ ਤੋਂ ਭਰਮ ਭੈੜਾ ਜੀਵਾਂ ਤਈਂ ਏਹੋ ਭਟਕਾਇ ਪਾਂਧਾ
ਭਰਮ ਵਿਚ ਹੀ ਛਡ ਅਕਾਲ ਤਾਈਂ ਲੋਕ ਦੇਵਤੇ ਰਹੇ ਪੁਜਾਇ ਪਾਂਧਾ
ਇਹ ਜੰਮਨਾ ਮਰਨਾ ਹੁਕਮ ਹੈਜੀਜੀਵਹੁਕਮਅੰਦਰਆਇ ਜਾਇ ਪਾਂਧਾ
ਖਾਣਾਪੀਵਨਾਸਭਪਵਿੱਤਹੈਜੀ ਦਿਤਾਵਾਹਿਗੁਰੂਰਿਜਕ ਸੰਬਾਹਿ ਪਾਂਧਾ
ਪਾਇ ਸੂਤਕ ਸਾਰੇ ਅਵਿੱਦਯਾ ਨੇ ਇਨ੍ਹਾਂ ਤਾਈਂ ਗਯਾਨ ਗਵਾਇ ਪਾਂਧਾ
ਪੂਰੇਸਤਿਗੁਰੂ ਬਿਨਾਂ ਕਰਤਾਰਸਿੰਘਾ ਕੌਣ ਭਰਮ ਦੇ ਜਾਲਤੁੜਾਇ ਪਾਂਧਾ

ਵਾਕ ਕਵੀ

ਚੰਗੀਤਰਾਂਨਿਸ਼ਾਹੋਈਮਿਸ਼ਰਜੀਦੀਚਰਨੀਂਲੱਗਕੇਗਯਾਨ ਓਹਪਾਗਿਆ
ਕੱਚੇ ਜਾਲਾਂ ਦੇ ਭਰਮ ਨੂੰ ਛੱਡ ਕਰਕੇ ਗੁਰ ਮੱਤ ਦੇ ਰਾਹ ਤੇ ਆ ਗਿਆ
ਪਿਆ ਵਹਿਮ ਜੋ ਸੂਤਕਾਂ ਪਾਤਕਾਂ ਦਾਬਾਣੀ ਗੁਰਾਂ ਦੀ ਸੁਣ ਗਵਾ ਗਿਆ
ਪੂਰਨ ਪੁਰਖ ਪਛਾਨ ਕਰਤਾਰਸਿੰਘਾ ਸਤਿ ਗੁਰਾਂ ਨੂੰ ਸੀਸ ਝੁਕਾ ਗਿਆ

* ਅੱਖਾਂ ਦਾ ਸੂਤਕ ॥

੧੬ ਫੱਗਨ ੧੫੫੩ ਬਿਕ੍ਰਮੀ ਨੂੰ ਲਖਮੀ ਚੰਦ ਜੀ ਦਾ ਜਨਮ

ਦੋ ਸਾਲ ਸੁਲਤਾਨ ਪੁਰ ਹੋਰ ਗੁਜ਼ਰੇ ਸਾਕਾਂ ਅੰਗਾਂ ਦੇ ਚਿੱਤ ਆਨੰਦ ਹੋਯਾ
ਵਰੋ ਸਾਣੇ ਫ਼ਕੀਰ ਤੇ ਭਗਤ ਬਹੁਤੇ ਯੱਸ ਗੁਰਾਂ ਦਾ ਬਹੁਤ ਬਲੰਦ ਹੋਯਾ
ਇਹਨਾਂ ਦਿਨਾਂ ਹੀ ਵਿਚ ਸੁਲੱਖਣੀ ਜੀ ਘਰ ਦੂਸਰਾ ਆਣ ਫ਼ਰਜ਼ੰਦ ਹੋਯਾ
ਵਧੀ ਜਿਸ ਤੋਂ ਪੀੜ੍ਹੀ ਕਰਤਾਰ ਸਿੰਘਾ ਨਾਮ ; ਰੱਗ ਜਿਸ ਦਾ ਲਖਮੀ ਚੰਦ ਹੋਯਾ

ਸ੍ਰੀ ਬਾਬੇ ਜੀ ਦੇ ਪਾਸ ਇਕ ਸੰਤ ਨੇ ਆਉਣਾ

ਤਵਾਰੀਖ ਤੇ ਸਾਖੀਆਂ ਵਿਚ ਸਾਰੇ ਇਹ ਪ੍ਰਸੰਗ ਇਸ ਤਰ੍ਹਾਂ ਲਖਾਯਾ ਜੀ
ਇਕ ਦਿਣ ਸਤਿ ਗੁਰੂ ਜੀ ਬੈਠੇ ਹੈ ਸਨ ਇਕ ਸੰਤ ਆ ਦਰਸ ਦਿਖਾਯਾ ਜੀ
ਪਹਿਲਾਂ ਓਸੇ ਹੀ "ਨਾਨਕ ਨਿਰੰਕਾਰੀ" ਆਨ ਬਾਬੇ ਦਾ ਨਾਮ ਸੁਨਾਯਾ ਜੀ
ਫੇਰ ਮਿਲੇ ਆਪੋ ਵਿਚ ਖ਼ੁਸ਼ੀ ਹੋ ਕੇ ਬਾਹੋਂ ਫੜ ਕੇ ਬਾਹਰ ਸਿਧਾਯਾ ਜੀ
ਚਲੇ ਗਏ ਸਤਿ ਗੁਰੂ ਜੀ ਨਾਲ ਉਸ ਦੇ ਵੱਲ ਵੇਈਂ ਦੇ ਕਦਮ ਉਠਾਯਾ ਜੀ
ਮੁੜ ਗੁੱਮ ਹੋ ਗਏ ਕਰਤਾਰ ਸਿੰਘਾ ਭੇਦ ਅਗਲਾ ਕਿਸੇ ਨ ਪਾਯਾ ਜੀ

ਜਨਮ ਸਾਖੀ ਦੇ ਵਿਚ ਇਉਂ ਲਿਖਯਾ ਹੈ

ਵੇਈਂ ਨਦੀ ਵਿਚ ਗੁਰੂ ਜੀ ਲਾਈ ਟੁੱਭੀ ਗੁੰਮ ਹੋਇ ਤੇ ਗਏ ਸਿਧਾਰ ਅੱਗੇ
ਓਹ ਸੰਤ ਸਤਿ ਗੁਰਾਂ ਦੇ ਨਾਲ ਗਿਆ ਡਿਠਾ ਜਾ ਕੇ ਇਕ ਦਰਬਾਰ ਅੱਗੇ
ਇੱਛਾਧਾਰੀ ਇਕ ਤੇਜ ਸੀ ਰੂਪ ਡਿੱਠਾ ਆਯਾ ਨਿਗ੍ਹਾ ਭਾਰਾ ਚਮਤਕਾਰ ਅੱਗੇ
ਨੂਰੋ ਨੂਰ ਚੁਫੇਰੇ ਹੀ ਪਿਆ ਦਿੱਸੇ ਵਾਜੇ ਵੱਜਦੇ ਸੁਣੇ ਅਪਾਰ ਅੱਗੇ
ਬ੍ਰਹਮਾ, ਵਿਸ਼ਨ, ਮਹੇਸ਼ ਤੇ ਸ਼ਿਵ ਆਦੀ ਰਾਮ ਕ੍ਰਿਸ਼ਨ ਤੇ ਹੋਰ ਅਵਿਤਾਰ ਅੱਗੇ
ਈਸਾ, ਮੂਸਾ, ਮੁਹੰਮਦ, ਖ਼ਿਜ਼ਰ ਜਹੇ ਹੱਥ ਬੰਨ੍ਹ ਕੇ ਖੜੇ ਦਵਾਰ ਅੱਗੇ
ਹੋਰ ਲੱਖਾਂ ਅਵਤਾਰ ਤੇ ਗ਼ੌਸ ਕੁਤਬ ਦੂਰ ਖੜੇ ਦਰਵਾਜ਼ਿਓ ਬਾਹਰ ਅੱਗੇ
ਲੀਲ੍ਹਾ ਡਿੱਠੀ ਬੇਅੰਤ ਕਰਤਾਰ ਸਿੰਘਾ ਸਤਿਗੁਰਾਂ ਨੇ ਨਜ਼ਰ ਪਸਾਰ ਅੱਗੇ

ਨਿਰੰਕਾਰ ਦਾ ਅਵਾਜ਼ਾ

ਓਥੋਂ ਲੰਘ ਅਗ੍ਹਾਂ ਜਾਂ ਗਏ ਗੁਰ ਜੀ ਓਸ ਚਾਨਣੇ ਵਿਚੋਂ ਆਵਾਜ਼ ਆਈ
ਐ ਸੁਣੀ ਤੂੰ ਨਾਨਕ ਨਿਰੰਕਾਰੀ ਦਿੱਤੀ ਕਲਜੁਗ ਦੀ ਤੈਨੂੰ ਬਾਦਸ਼ਾਹੀ
ਤੂੰ ਸ੍ਰਿਸ਼ਟ ਦਾ ਕਰ ਉੱਧਾਰ ਫਿਰ ਕੇ ਖ਼ਾਸ ਜੋਤ ਤੇਰੇ ਵਿਚ ਹੈ ਪਾਈ

ਦਸ ਰੂਪ ਹੋ ਵਰਤ ਕਰਤਾਰਸਿੰਘਾ ਰਿਧ ਰਿਧ ਤੇਰੇ ਪਿਛੇ ਸਭ ਲਾਈ

ਸਤਿਗੁਰਾਂ ਨੂੰ ਨਿਰੰਕਾਰ ਵੱਲੋਂ ਆੱਗਯਾ

ਇਹ ਬਾਹਰ ਜੋ ਖੜੇ ਤੂੰ ਵੇਖ ਆਯੋਂ ਫੇਰਾ ਸਭ ਸੰਸਾਰ ਵਿਚ ਪਾ ਆਏ
ਜਿਹੜੇ ਕੰਮ ਤੇ ਇਨ੍ਹਾਂ ਨੂੰ ਭੇਜਿਆ ਸੀ ਓਹ ਕੁਝ ਨ ਕਰ ਕਰਾ ਆਏ
ਭੇਜੇ ਗਏ ਸਨ ਸ੍ਰਿਸ਼ਟ ਸੁਧਾਰ ਲਈ ਸਗੋਂ ਹੋਰ ਵਗਾੜ ਵਧਾ ਆਏ
ਮੇਰੇ ਥਾਂ ਕਈ ਜਾ ਕੇ ਬਣ ਬੈਠੇ ਜਾਪ ਆਪਣਾ ਸਗੋਂ ਜਪਾ ਆਏ
ਮੇਰੇ ਨਾਮ ਨੂੰ ਪਿਛਾਂ ਹਟਾ ਕਰ ਕੇ ਨਾਮ ਆਪਣਾ ਅਗ੍ਹਾਂ ਚਲਾ ਆਏ
ਜਿਹੜੇ ਕੰਮ ਭੇਜੇ ਓਹ ਤਾਂ ਭੁੱਲ ਗਏ ਸਗੋਂ ਗੁਲਝਨਾਂ ਹੋਰ ਫਸਾ ਆਏ
ਦੁਨੀਆਂਦਾਰਾਂਨੂੰਇਹਨਾਂਕੀਹਤਾਰਨਾਸੀਇਹਤਾਂਆਪਹੀਖੁੰਝਖੁੰਝਾ ਆਏ
ਸੱਚੇ ਰਸਤਿਓਂ ਸਗੋਂ ਕਰਤਾਰਸਿੰਘਾ ਦੁਨੀ ਦਾਰਾਂ ਨੂੰ ਦੂਰ ਹਟਾ ਆਏ

ਤਥਾ

ਏਸੇ ਲਈ ਦਰਵਾਜ਼ਿਓਂ ਬਾਹਰ ਖਲੇ ਕੀਤੀ ਆਪਨੀ ਦੇਤਈਂ ਭਰਨਗੇ ਏਹ
ਮਹਾਂ ਪਰਲੇ ਤੋੜੀ ਸਜ਼ਾ ਇਨ੍ਹਾਂ ਤਾਈਂ ਮੇਰੇ ਕੋਪ ਦੀ ਅੱਗ ਵਿਚ ਸੜਨਗੇ ਏਹ
ਖ਼ੱਲੀ ਰਹਿਨ ਗੇ ਮੇਰਿਆਂ ਦਰਸ਼ਨਾਂ ਤੋਂ ਏਥੇ ਖਲੇ ਹੀ ਦੁੱਖੜੇ ਜਰਨ ਗੇ ਏਹ
ਪੱਲੀ ਅੱਗਯਾਨ ਕਰਤਾਰਸਿੰਘਾ ਏਸ ਭੁੱਲ ਨੂੰ ਯਾਦ ਸਦ ਕਰਨ ਗੇ ਏਹ

ਤਥਾ

ਤੈਨੂੰ ਸੱਦ ਦਿਖਾਯਾ ਏਸ ਲਈ ਤੂੰ ਭੀ ਇਨ੍ਹਾਂ ਵਾਂਗੂ ਜਾ ਕੇ ਕਰੀਂ ਨਾਹੀਂ
ਵਿਚ ਦੁਨੀਆਂ ਨਾਮ ਜਪਾਈਂ ਸੱਚਾ ਲੱਤ ਖ਼ੁਦੀ ਦੀ ਗ਼ਾਰ ਵਿਚ ਧਰੀਂ ਨਾਹੀਂ
ਜਾਹ ਦੁਨੀ ਦਾ ਕਰੀਂ ਸੁਧਾਰ ਚੰਗਾ ਕਦੇ ਸੱਚ ਪਰਚਾਰ ਤੋਂ ਡਰੀਂ ਨਾਹੀਂ
ਤੇਰੇ ਵਿਚ ਮੈਂ ਆਪਣੀ ਜੋਤ ਧਰੀ ਹੱਮੀ ਝੂਠ ਦੀ ਮੂਲ ਤੂੰ ਭਰੀਂ ਨਾਹੀਂ
ਤੇਰਾ ਬੋਲ ਦਰਗਾਹ ਮਨਜ਼ੂਰ ਸਦਾ ਸੁਖ ਰੂਪ ਰਹੀਂ ਦੁੱਖ ਜਰੀਂ ਨਾਹੀਂ
ਬੇੜਾ ਨਾਮ ਚਲਾਈਂ ਕਰਤਾਰਸਿੰਘਾ ਝੂਠੇ ਬੇੜਿਆਂ ਦੇ ਉਤੇ ਚੜ੍ਹੀਂ ਨਾਹੀਂ

ਸ੍ਰੀ ਬਾਬੇ ਜੀ ਨੇ ਸੱਚ ਖੰਡ ਤੋਂ ਵਾਪਸ਼ ਹੋਨਾ

ਵੇਖ ਅਚਰਜ ਰੂਪ ਦਰਗਾਹ ਸੰਦਾ "ਦਾਤ ਪਾ" ਕਰ ਕੇ ਨਮੱਸ਼ਕਾਰ ਆਏ
ਡਿੱਠਾ ਆਪਣੇ ਅਸਲੀ ਰੂਪ ਤਾਈਂ ਖ਼ੁਸ਼ੀ ਹੋ ਸਤਿ ਗੁਰ ਅਪਾਰ ਆਏ

ਤਿੰਨ ਦਿਣ ਪਿਛੋਂ ਫੇਰ ਓਸੇ ਜਗ੍ਹਾ ਵੇਈਂ ਨਦੀਂ ਤੋਂ ਬਾਬਾ ਜੀ ਬਾਹਰ ਆਏ
ਰੌਲਾ ਪੈਗਿਆ ਸਾਰੇ ਕਰਤਾਰਸਿੰਘਾ ਦੌੜੇ, ਵੇਖਣੇ ਨੂੰ ਨਰ ਨਾਰ ਆਏ

ਵਾਕ ਕਵੀ

ਇਹਨਾਂ ਗੱਲਾਂ ਤੇ ਕਰੇ ਇਤਰਾਜ਼ ਕੋਈ ਪਹਿਲਾਂ ਆਪਣੇ ਘਰ ਨਿਗ੍ਹਾ ਮਾਰ ਲਵੇ
ਸਾਨੂੰ ਪੁੱਛਨੇ ਦੀ ਪਿਛੋਂ ਕਰੇ ਖੇਚਲ ਪਹਿਲਾਂ ਆਪਨਾ ਆਪ ਵਚਾਰ ਲਏ
ਹਜ਼ਰਤ ਸਾਹਿਬ ਦਾ ਜਾਣਾ ਅਸਮਾਨ ਉੱਤੇ ਕੋਹ ਤੂਰ ਦੀ ਗੱਲ ਚਤਾਰ ਲਏ
ਏਸੇ ਤਰ੍ਹਾਂ ਹਰ ਕੋਈ ਕਰਤਾਰਸਿੰਘਾ ਆਪੋ ਆਪਨਾ * ਲੇਖਾ ਧਯਾਰ ਲਏ

ਤਥਾ

ਜਦ ਗੁਰੂ ਜੀ ਗੁੰਮ ਹੋ ਗਏ ਹੈ ਸਨ ਲੋਕਾਂ ਬਹੁਤ ਰੌਲਾ ਤਦੋਂ ਪਾਯਾ ਸੀ
ਮੂੰਹ ਆਈਆਂ ਕਰ ਰਹੇ ਸਭ ਗੱਲਾਂ ਤੇ ਜੈਰਾਮ ਵੱਡਾ ਗ਼ਮ ਖਾਯਾ ਸੀ
ਫੇਰ ਚੁਗ਼ਲ ਬਾਜ਼ਾਂ ਜਾ ਕੇ ਖ਼ਾਨ ਤਾਈਂ ਕਰ ਚੁਗ਼ਲੀਆਂ ਬਹੁਤ ਭਖਾਯਾ ਸੀ
ਮੋਦੀ ਖ਼ਾਨਾ ਉਜਾੜ ਕੇ ਗਿਆ ਮੋਦੀ ਲੋਦੀ ਸੱਦ ਜੈਰਾਮ ਧਮਕਾਯਾ ਸੀ
ਤੈਨੂੰ ਭਰਨਾ ਪਏਗਾ ਸਭ ਘਾਟਾ ਤੂੰਹੋਂ ਜ਼ਾਮਨ ਹੋ ਰਖਾਯਾ ਸੀ
ਬੀਬੀ ਨਾਨਕੀ ਬਿਨਾਂ ਕਰਤਾਰਸਿੰਘਾ ਹੋਰ ਸਭ ਨੇ ਹੌਸਲਾ ਢਾਯਾ ਸੀ

ਸ੍ਰੀ ਬੱਬੇ ਜੀ ਨੂੰ ਵੇਖ ਕੇ ਲੋਕਾਂ ਨੇ ਪੁੱਛਨਾ

ਲੋਕ ਨਦੀ ਤੇ ਹੋਏ ਸੀ ਬਹੁਤ ਕੱਠੇ ਕਹਿਨ ਮੋਦੀ ਜੀ ਤੁਸੀਂ ਸੌ ਗਏ ਕਿੱਥੇ
ਤੁਹਾਨੂੰ ਭੱਯਾ ਜੈਰਾਮ ਜੀ ਲੱਭ ਥੱਕੇ ਤਿੰਨ ਦਿਨ ਤੁਸੀਂ ਗ਼ਾਇਬ ਰਹੇ ਕਿੱਥੇ
ਤੁਹਾਡਾ ਤੇਜ਼ ਅੱਗੇ ਨਾਲੋਂ ਬਹੁਤ ਤਿੱਖਾ ਤੁਸਾਂ ਜਾ ਆਨੰਦ ਨੇ ਲਏ ਕਿੱਥੇ
ਵੇਖੇ ਜਿਹੜੇ ਆਨੰਦ ਕਰਤਾਰਸਿੰਘਾ ਪਾਸ ਆਮ ਲੋਕਾਂ ਜਾਂਦੇ ਕਹੇ ਕਿੱਥੇ

---

* ਜੇ ਕੋਈ ਅਨਜਾਣ ਬਣ ਕੇ ਸਾਡੇ ਉਤੇ ਇਹ ਇਤਰਾਜ਼ ਕਰੇ ਕਿ ਗੁਰੂ ਨਾਨਕ ਸਾਹਿਬ ਜੀ ਦਾ ਦਰਗਾਹ ਵਿਚ ਜਾਣਾ ਨਹੀਂ ਹੋਸਕਦਾ ਤਾਂ ਅਸੀਂ ਏਸਦਾ ਏਹੋ ਜਵਾਬ ਦੇਨਾ ਚਾਹੁੰਦੇ ਹਾਂ ਕਿ ਸਾਧਕਤਾ ਤੇ ਬਾਧਕਤਾ ( ਮੁਮਕਨ ਤੇ ਨ ਮੁਮਕਨ ) ਸਭਨਾਂ ਨੂੰ ਇਕੋ ਜਹੀ ਹੈ ਜੇਕਰ ਮੁਹੰਮਦ ਸਾਹਿਬ ਜੀ ਦਾ ਸਤਵੇਂ ਆਸਮਾਨ ਪਰ ਜਾਣਾ ਤੇ ਮੂਸਾ ਦਾ ਕੋਹ ਤੂਰ ਤੇ ਖ਼ੁਦਾ ਨੂੰ ਵੇਖਨਾ ਤੇ ਹਜ਼ਰਤ ਈਸਾ ਦਾ ਖ਼ੁਦਾ ਦੀ ਗੋਦ ਵਿਚ ਬੈਠਨਾ ਤੇ ਗੱਲਾਂ ਕਰਨੀਆਂ ਤੇ ਸ੍ਰੀ ਰਾਮਚੰਦ੍ਰ ਦਾ ਸਣ ਦੇਹੇ ਦਰਗਾਹ ਵਿਚ ਜਾਣਾ ਤੇ ਸਨਕਾਦਕਾਂ ਦਾ ਜੈ ਬਿਜੈ ਨਾਲ ਝਗੜਾ ਹੋਣ ਵਾਲਾ ਦਰਵਾਜ਼ਾ ਰਬਦਾ, ਜੇ ਇਹ ਗੱਲਾਂ ਸਾਰੀਆਂ ਸੱਚੀਆਂ ਹਨ ਤਾਂ ਸ੍ਰੀ ਗੁਰੂ ਜੀ ਦੇ ਨਿਰੰਕਾਰ ਦੇ ਪਾਸ ਜਾਣ ਵਿਚ ਕੀਹ ਉਜ਼ਰ ਹੈ।

ਸ੍ਰੀ ਬਾਬੇ ਜੀ ਨੇ ਨਿਰੰਕਾਰ ਵੱਲ ਧਯਾਨ ਕਰਕੇ ਬੋਲਨਾ

ਸੁਣ ਲੋੱਕਾਂ ਦੀਆਂ ਗੱਲਾਂ ਗੁਰੂ ਸਾਹਿਬ ਕਹਿੰਦੇ ਇਨ੍ਹਾਂ ਤਾਈਂ ਸਮਝਾਂ ਕੀਕੂੰ
ਤੇ ਅਕਾਲ ਮੈਂ ਤੇਰਾ ਜੋ "ਦਰ" ਡਿਠਾ ਨਕਸ਼ਾ ਓਸਦਾ ਖਿੱਚ ਵਖਾਂ ਕੀਕੂੰ
ਇਕ ਜੀਭ ਮੇਰੀ ਤੂੰ ਅਪਾਰ ਵੱਡਾ ਤੇਰੀ ਫੋਲ ਕੇ ਸਿਫ਼ਤ ਸੁਨਾਂ ਕੀਕੂੰ
ਲੋਕ ਪੁੱਛਦੇ ਹੁਣ ਕਰਤਾਰਸਿੰਘਾ ਝੂਠ ਬੋਲ ਕੇ ਭੇਦ ਲੁਕਾਂ ਕੀਕੂੰ

ਤਾਂ ਸ੍ਰੀ ਬਾਬੇ ਜੀ ਨੇ ਇਹ ਸ਼ਬਦ ਉਚਾਰਨ ਕਰਨਾ—ਸੋਦਰ ਰਾਗੁ ਆਸਾ ਮਹਲਾ ੧

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣ ਹਾਰੇ
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਨ ਹਾਰੇ
ਗਾਵਨਿ ਤੁਧਨੋ ਪਵਣ ਪਾਣੀ ਬੈਸੰਤਰ ਗਾਵੈ ਰਾਜਾ ਧਰਮ ਦੁਆਰੇ
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖ ਲਿਖ ਧਰਮੁ ਬੀਚਾਰੇ
ਗਾਵਨਿ ਤੁਧ ਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ
ਗਾਵਨਿ ਤੁਧ ਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆਂ ਦਰਿ ਨਾਲੇ
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਵੀਚਾਰੇ
ਗਾਵਨਿ ਤੁਧ ਨੋ ਜਤੀ ਸਤੀ ਸੰਤੋਖੀ ਗਾਵਨਿ ਤੁਧ ਨੋ ਵੀਰ ਕਰਾਰੇ
ਗਾਵਨਿ ਤੁਧ ਨੋ ਪੰਡਿਤ ਪੜਨਿ ਰਿਖੀਸੁਰ ਜੁਗ ਜੁਗ ਵੇਦਾਂ ਨਾਲੇ
ਗਾਵਨਿ ਤੁਧ ਨੋ ਮੋਹਨੀਆਂ ਮਨ ਮੋਹਨਿ ਸੁਰਗ ਮਛ ਪਇਆਲੇ
ਗਾਵਨਿ ਤੁਧ ਨੋ ਰਤਨ ਉਪਾਏ ਤੇਰੇ ਅਠ ਸਠ ਤੀਰਥ ਨਾਲੇ
ਗਾਵਨਿ ਤੁਧ ਨੋ ਜੋਧ ਮਹਾਂ ਬਲਿ ਸੂਰਾ ਗਾਵਨਿ ਤੁਧ ਨੋ ਖਾਣੀ ਚਾਰੇ
ਗਾਵਨਿ ਤੁਧ ਨੋ ਖੰਡ ਮੰਡਲ ਬ੍ਰਹਿਮੰਡਾ ਕਰਿ ਕਰਿ ਰਖੇ ਤੇਰੇ ਧਾਰੇ
ਸੇਈ ਤੁਧ ਨੋ ਗਾਵਨਿ ਜੋ ਤੁਧ ਭਾਵਨਿ ਰਤੇ ਤੇਰੇ ਭਗਤ ਰਸਾਲੇ
ਹੋਰ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨ ਨਾਨਕ ਕਿਆ ਬੀਚਾਰੇ

ਇਹ ਸ਼ਬਦ ਸੁਣ ਕੇ ਲੋੱਕਾਂ ਹੈਰਾਨ ਹੋਕੇ ਪੁੱਛਨਾ

ਨਿਰੰਕਾਰ ਦੇ ਦਰ ਦੀ ਸਿਫ਼ਤ ਸੁਣ ਕੇ ਨਰ ਨਾਰ ਆ ਸਭ ਹੈਰਾਨ ਹੋਏ
ਕਰੇ ਨਾਨਕ ਗੱਲਾਂ ਅਗੰਮ ਦੀਆਂ ਲੋਕ ਸੁਣਨੇ ਦੇ ਚਾਹਵਾਨ ਹੋਏ

ਕਹਿੰਦੇ ਜਿਸ ਦੇ ਦਰ ਦੀ ਸਿਫ਼ਤ ਕਰੇਂ ਹੈ ਓਸ ਤੋਂ ਭੀ ਬਲਵਾਨ ਕੋਏ
ਸਾਨੂੰ ਫੋਲ ਸੁਨਾਉ ਕਰਤਾਰਸਿੰਘਾ ਓਹੋ ਇਕੋ ਕਿ ਹੋਰ ਭਗਵਾਨ ਕੋਏ

ਸ੍ਰੀ ਬਾਬੇ ਜੀ ਨੇ ਅਗਲੇ ਪਦ ਉਚਾਰਨ ਕਰਨੇ

ਸੋਈ ਸੋਈ ਸਦਾ ਸਚੁ ਸਾਹਿਬ ਸਾਚਾ ਸਾਚੀ ਨਾਈ
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ
ਰੰਗੀਰੰਗੀਭਾਤੀਕਰਿਕਰਿਜਿਨਸੀਮਾਇਆਜਿਨਿ ਉਪਾਈ
ਕਰਿਕਰਿਵੇਖੇ ਕੀਤਾ ਆਪਣਾਜਿਉ ਤਿਸ ਦੀ ਵਡਿਆਈ
ਜੋ ਤਿਸ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ
ਸੋ ਪਾਤਸਾਹੁਸਾਹਾਂਪਤ ਸਾਹਿਬੁ ਨਾਨਕ ਰਹਣੁ ਰਜਾਈ

ਫੇਰ ਲੋਕਾਂ ਨੇ ਬੇਨਤੀ ਕਰਨੀ ਕਿ ਨਿਰੰਕਾਰ ਦੇ ਦਰ ਦਾ ਹੋਰ ਹਾਲ ਦੱਸੋ

ਇਹਸੁਣ ਸਿਆਣਿਆਂ ਕਰੀ ਬਿਨਤੀ ਸਾਨੂੰ ਖੋਲ੍ਹ ਕੇ ਹਾਲ ਸੁਨਾਉ ਖਾਂ ਜੀ
ਜਿਸਦਰ ਦੀ ਕੀਤੀ ਹੈ ਸਿਫ਼ਤ ਤੁਸਾਂ ਓਹਦਾ ਹੋਰ ਕੁਝ ਹਾਲ ਬਤਾਉ ਖਾਂ ਜੀ
ਓਥੇਬਿਨਾਂ ਕਰਤਾਰਕੁਝ ਹੋਰ ਭੀ ਸੀ ਮਿਹਰ ਕਰਕੇ ਪਤਾ ਲਖਾਉ ਖਾਂ ਜੀ
ਤੁਸੀਂ ਪੂਰਨ ਪੁਰਖ ਕਰਤਾਰਸਿੰਘਾ ਜੋ ਡਿੱਠਾ ਜੇ ਸਾਨੂੰ ਜਤਾਉ ਖਾਂ ਜੀ

ਤਾਂ ਬਾਬੇ ਜੀ ਨੇ ਦਰਗਾਹ ਦਾ ਹਾਲ ਉਚਾਰਨ ਕੀਤਾ—ਜਨਮ ਸਾਖੀ ॥

ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮਾ ਬਿਸਨ ਮਹੇਸ
ਲਖ ਲਖ ਰਾਮ ਵਡੀਰੀ ਆਹਿ ਲਖ ਰਾਹੀਂ ਲਖ ਵੇਸ
ਲਖ ਲਖ ਓਥੇ ਜਤੀ ਹੈ ਸਤੀਅਹੁ ਤੇ ਸੰਨਜਸ
ਲਖ ਲਖ ਓਸੇ ਗੋਰਖਾ ਲਖ ਲਖ ਨਾਥਾਂ ਨਾਥ
ਲਖ ਲਖ ਓਥੇ ਆਸਣਾ ਗੁਰ ਚੇਲੇ ਰਹਿ ਰਾਸ
ਲਖ ਲਖ ਦੇਵੀ ਦੇਵਤੇ ਦਾਨੋ ਲਖ ਨਿਵਾਸ
ਲਖਪੀਰਪੈਰੰਬਰ ਅਉਲੀਏ ਲਖ ਕਾਜੀ ਮੁਲਾਂ ਸੇਖ
ਕਿਸੈ ਸਾਂਤ ਨ ਆਈਆ ਬਿਨ ਸਤਿ ਗੁਰ ਕੇ ਉਪਦੇਸ
ਸਾਧਿਕ ਸਿਧ ਅਗਿਣਤ ਹੈ ਕੇਤੇ ਲਖ ਅਪਾਰ
ਏਤੜਿਆ ਅਪਵਿਤ੍ਰ ਹੈ ਬਿਨ ਸਤਿਗੁਰ ਸਬਦ ਬੀਚਾਰ

ਸਿਰ ਨਾਥਾਂ ਕੇ ਏਕ ਨਾਥ ਸਚ ਨਾਮ ਕਰਤਾਰ
ਨਾਨਕ ਤਾਂ ਕੀ ਕੀਮਤ ਨ ਪਵੈ ਬੇ ਅੰਤ ਬੇ ਸੁਮਾਰ

ਇਸਦਾ ਭਾਵ

ਮੈਂ ਵੇਖਯਾ ਦਰ ਅਕਾਲ ਦਾ ਓਹ ਮਹਿਮਾ ਜਿਸਦੀ ਅਪਰ ਅਪਾਰ ਲੋਕੋ
ਜਿਧੇ ਦਰ ਤੇ ਲੱਖ ਮੁਹੰਮਦਾ ਸੀ ਲਖ ਵਿਸ਼ਨ ਮਹੇਸ਼ ਮੁਖ ਚਾਰ ਲੋਕੋ
ਲੱਖਾਂ ਰਾਮ ਕ੍ਰਿਸ਼ਨ ਜਹੇ ਖੜੇ ਓਥੇ ਲੱਖਾਂ ਰਾਹ ਤੇ ਭੇਖ ਵੀਚਾਰ ਲੋਕੋ
ਓਥੇ ਜਤੀ ਤੇ ਸਤੀਆਂ ਅੰਤ ਨਾਹੀਂ ਗੋਰਖ ਲਛਮਨ ਬੇ ਸ਼ੁਮਾਰ ਲੋਕੋ
ਦੇਵੀ ਦੇਉਤਿਆਂ ਦੀ ਓਥੇ ਪੁੱਛ ਨਾਹੀਂ ਦੈਂਤ ਰਾਵਨ ਜਹੇ ਬਿਸਯਾਰ ਲੋਕੋ
ਓਥੇ ਪੀਰ ਪੈਗ਼ੰਬਰਾਂ ਔਲੀਆਂ ਦਾ ਕੁਝ ਅੰਤ ਨਾਹੀਂ ਪਾਰਾਵਾਰ ਲੋਕੋ
ਕਾਜ਼ੀ ਮੁੱਲਾਂ ਤੇ ਸ਼ੇਖ਼ਾਂ ਦੀ ਕੀਹ ਗਿਣਤੀ ਕੋਈ ਸਕਦਾ ਦਮ ਨ ਮਾਰ ਲੋਕੋ
ਸਾਰੇ ਸਤਿ ਗੁਰੂ ਦੇ ਉਪਦੇਸ਼ ਬਾਝੋਂ ਖ਼ਾਲੀ ਪੱਲਿਓਂ ਖੜੇ ਲਾਚਾਰ ਲੋਕੋ
ਇਹ ਸਾਰੇ ਦੇ ਸਾਰੇ ਹੀ ਕਰ ਝੂਠੇ ਖੜੇ ਦਰੋਂ ਕੀਤੇ ਬਾਹਰ ਵਾਰ ਲੋਕੋ
ਜਿਹੜੇ ਐਥੇ ਖ਼ੁਦਾ ਕਹਾ ਗਏ ਵੱਡੇ ਬਣੇ ਆ ਵਿਚ ਸੰਸਾਰ ਲੋਕੋ
ਓਥੇ ਕਿਸੇ ਨ ਗੇਣਤੀ ਵਿਚ ਡਿੱਠੇ ਇਹ ਸੱਚ ਲਵੋ ਦਿਲ ਧਾਰ ਲੋਕੋ
ਸਿਰ ਸਾਰਿਆਂ ਦੇ ਉਤੇ ਸਾਹਿਬ ਡਿਠਾ ਸੱਚਾ ਨਾਮ ਜਿਸ ਦਾ ਕਰਤਾਰ ਲੋਕੋ
ਓਹਦਾ ਭੇਦ ਨ ਪਾਯਾ ਕਿਸੇ ਨੇ ਭੀ ਇਨ੍ਹਾਂ ਸਾਰਿਆਂ ਦਾ ਸਿਰਜਨਹਾਰ ਲੋਕੋ
ਮਹਿਮਾ ਕਥੀ ਨ ਜਾਇ ਕਰਤਾਰਸਿੰਘਾ ਬੇ ਅੰਤ ਓਹ ਬੇ ਸ਼ੁਮਾਰ ਲੋਕੋ

ਲੋੱਕਾਂ ਨੇ ਪੁੱਛਨਾ ਕਿ ਓਹ ਸਾਹਿਬ ਕਿਡਾ ਕੁ ਵੱਡਾ ਹੈ
ਤਾਂ ਬਾਬੇ ਜੀ ਨੇਂ ਹੇਠਲਾ ਸ਼ਬਦ ਉਚਾਰਨ ਕਰਨਾ—ਸ੍ਰੀ ਰਾਗ ਮਹਲਾ ੧

ਕੋਟਿ ਕੋਟੀ ਮੇਰੀ ਆਰਜਾ ਪਵਨ ਪੀਅਨ ਅਪਿਆਉ
ਚੰਦ ਸੂਰਜ ਦੁਇ ਗੁਫੈ ਨ ਦੇਖਾਂ ਸੁਪਨੇ ਸਉਣ ਨ ਥਾਉ
ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾਂ ਨਾਉ ॥ ੧ ॥
ਸਾਚਾ ਨਿਰੰਕਾਰ ਨਿਜ ਥਾਇ
ਸੁਣਿ ਸੁਣਿ ਆਖਣ ਆਖਣਾ ਜੇ ਭਾਵੈ ਕਰੈ ਤਮਾਇ॥੧॥ਰਹਾਉ॥
ਕੁਸਾ ਕਟੀਆਂ ਵਾਰ ਵਾਰ ਪੀਸਣਿ ਪੀਸਾਂ ਪਾਇ

ਅਗੀ ਸੇਤੀ ਜਾਲੀਆਂ ਭਸਮ ਸੇਤੀ ਰਲ ਜਾਉ
ਭੀ ਤੇਰੀ ਕੀਮਤ ਨ ਪਵੈ ਹਉ ਕੇਵਡ ਆਖਾਂ ਨਾਉ ॥ ੨ ॥
ਪੰਖੀ ਹੋਇ ਕੈ ਜੇ ਭਵਾਂ ਸੈ ਅਸਮਾਨੀ ਜਾਂਉ
ਨਦਰੀ ਕਿਸੈ ਨ ਆਵਊ ਨ ਕਿਛੁ ਪੀਆ ਨ ਖਾਂਉ
ਭੀ ਤੇਰੀ ਕੀਮਤ ਨ ਪਵੈ ਹਉ ਕੇਵਡ ਆਖਾਂ ਨਾਉ ॥ ੩ ॥
ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ
ਭੀ ਤੇਰੀ ਕੀਮਤ ਨ ਪਵੈ ਹਉ ਕੇਵਡ ਆਖਾਂ ਨਾਉ ॥ ੪ ॥

ਇਸਦਾ ਭਾਵ

ਕੋਟਾਂ ਬਰਸ ਭੀ ਉਮਰ ਜਿਤਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਖਾਣ ਪੀਣ ਦੇ ਥਾਂ ਪਉਣ ਖਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਵਿਚ ਗੁਫਾਂ ਹਨੇਰੀਆਂ ਰਹਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਆੱਖਾਂ ਵੱਡੇ ਤੋਂ ਵੱਡਾ ਭੀ ਨਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਦਿਹ ਨੂੰ ਸਾਫਨਾ ਵਿਚ ਕੁਸਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਦਗਧ ਕਰ ਕੇ ਭਸਮ ਉਡਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਪੰਛੀ ਹੋਇ ਅਕਾਸ਼ਾਂ ਤੇ ਜਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਗੈਬ ਹੋਇ ਕੇ ਗੁਪਤ ਰਹਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਖਾਣ ਪੀਣ ਭੀ ਛਡ ਛਡਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਲੱਖਾਂ ਮਣਾਂ ਦੇ ਕਾਗਜ਼ ਲਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਸ਼ਾਹੀ ਸਾਤ ਸਮੁੰਦ ਦਣਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਲਿਖਣ ਵਾਸਤੇ ਪਉਣ ਦਲਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਤੇਨੂੰ ਬੜੇ ਤੋਂ ਵਡਾ ਮੰਨਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ
ਨ ਮਨੋਂ "ਕਰਤਾਰ" ਭੁਲਾਂ ਜੇ ਕਰ, ਤੇਰੀ ਕੀਮਤ ਫੇਰ ਨ ਪਾਇ ਸੱਕ

ਸ੍ਰੀ ਬਾਬੇ ਜੀ ਨੇ ਘਰ ਆਉਣਾ

ਜਦ ਫੇਰੀ [illegible] ਘਰ ਆਏ ਬੀਬੀ ਨਾਨਕੀ ਦਰਸ਼ਨ ਦਿਖਾਇਆ [illegible]

ਬੀਬੀ ਨਾਨਕੀ ਅੱਤ ਪਰਸੰਨ ਹੋਈ ਘੁੱਟ ਵੀਰ ਜੀ ਨੂੰ ਗਲ ਲਾਯਾ ਜੀ
ਤਿੰਨ ਦਿਣ ਤੁਸੀਂ ਕਿੱਥੇ ਚਲੇ ਗਏ ਸਾਨੂੰ ਬੜਾ ਨਵਾਬ ਸਤਾਯਾ ਜੀ
ਸੁਣ ਗੁਰੂ ਜੀ ਨੇ ਕਹਯਾ ਭੈਣ ਜੀ ਨੂੰ ਸਾਨੂੰ ਸ੍ਰੀ ਕਰਤਾਰ ਬੁਲਾਯਾ ਸੀ
ਫੇਰ ਆਣ ਜੈਰਾਮ ਨੇ ਚਰਨ ਪਕੜੇ ਲੱਖ ਲੱਖ ਹੀ ਸ਼ੁਕਰ ਬਜਾਯਾ ਜੀ
ਵੇਖ ਆਏ ਜੋ ਖੇਲ ਕਰਤਾਰਸਿੰਘਾ ਗੁਰਾਂ ਭੈਣ ਜੀ ਤਈਂ ਸੁਨਾਯਾ ਜੀ

ਨਵਾਬ ਦੌਲਤ ਖ਼ਾਂ ਨੇ ਸ੍ਰੀ ਬਾਬੇ ਜੀ ਨੂੰ ਬੁਲਾਨਾ

ਖ਼ਬਰ ਹੋਈ ਨਵਾਬ ਨੂੰ ਜਿਸ ਵੇਲੇ ਓਹ ਜੈਰਾਮ ਦੇ ਸਣੇ ਬੁਲਾਂਵਦਾ ਏ
ਭੱਯੇਨਾਲਸਤਿ ਗੁਰੂ ਜੀ ਗਏ ਜਦੋਂ ਅੱਗੋਂ ਆਖ ਨਵਾਬ ਸੁਨਾਂਵਦਾ ਏ
ਕਿੱਥੇ ਮੋਦੀ ਜੀ ਗੁੰਮ ਹੋ ਗਏ ਹੈ ਸੌ ਕਰਨਾ ਕੰਮ ਨ ਤੁਸਾਂ ਨੂੰ ਭਾਂਵਦਾ ਏ
ਗੁਰਾਂ ਆਖਯਾ ਹੁਕਮ ਕਰਤਾਰ ਦਾ ਜੋ ਸਾਡਾ ਦਿਲ ਓਹੋ ਕਰਨਾ ਚਾਂਹਵਦਾ ਏ
ਫੇਰ ਵਹੀ ਖੱਤਾ ਮੰਗਵਾ ਕਰ ਕੇ ਚਾ ਹਸਾਬ ਨਵਾਬ ਕਰਵਾਂਵਦਾ ਏ
ਨਕਦ ਸੱਤ ਸੌ ਸੱਠ ਕਰਤਾਰਸਿੰਘਾ ਵੱਧਾ ਬਾਬੇ ਦਾ ਹੀ ਨਿਕਲ ਆਂਵਦਾ ਏ

ਸ੍ਰੀ ਬਾਬੇ ਜੀ ਨੇ ਜੈਰਾਮ ਤੇ ਨਵਾਬ ਨੂੰ ਆਖਨਾ

ਛੁੱਟੀ ਦਿਹੋ ਨਵਾਬ ਜੀ ਤੁਸੀਂ ਸਾਨੂੰ ਹੁੰਦੀ ਹੁਣ ਨ ਮੋਦੀ ਦੀ ਕਾਰ ਸੌਖੇ
ਰੱਬ ਪਿਛਲੀ ਭਲੀ ਨਬੇੜ ਦਿਤੀ ਅੱਗੋਂ ਹੋਇ ਨ ਇਹ ਵਿਹਾਰ ਸੌਖੇ
ਤੁਸੀਂ ਖ਼ੁਸ਼ੀ ਰਹੁ ਚੱਲਦੇ ਅਸੀਂ ਭਲੇ ਏਡੇ ਚੁੱਕੀਦੇ ਨਹੀਂ ਹੁਣ ਭਾਰ ਸੌਖੇ
ਹੁਣ ਕਰਾਂ ਗੇ ਓਹ ਕਰਤਾਰਸਿੰਘਾ ਜਿਹੜੀ ਲਏਗਾ ਕਾਰ ਕਰਤਾਰ ਸੌਖੇ

ਨਵਾਬ ਨੇ ਸ੍ਰੀ ਬਾਬੇ ਜੀ ਨੂੰ ਕਹਿਣਾ

ਵਿਹਲਾ ਬੈਠਨਾ ਕੰਮ ਨਕੱਮਯਾਂ ਦਾ ਕਰਨਾ ਚਾਹੀਦਾ ਹੈ ਵਿਹਾਰ ਕੋਈ
ਤੂੰ ਗ੍ਰਿਸਤੀ ਹੈਂ ਬਾਲ ਬੱਚੇ ਵਾਲਾ ਹੈ ਕਰਨੀ ਚਾਹੀ ਦੀ ਕਾਰ ਕੋਈ
ਮੋਦੀਖ਼ਾਨੇ ਦੀ ਕਾਰ ਚਲਾਈ ਜਾ ਹੋ ਜਾਊ ਨ ਆਊ ਨ ਦੀਖ਼ਾਹਸ਼ ਨਧਾਰ ਕੋਈ
ਮੈਂ ਖ਼ੁਸ਼ ਬੜਾ ਕਰਤਾਰਸਿੰਘਾ ਤੇਰੇ ਜਿਹਾ ਨਹੀਂ ਈਮਾਨ ਦਾਰ ਕੋਈ

ਤਾਂ ਸ੍ਰੀ ਬਾਬੇ ਜੀ ਨੇ ਇਹ ਸ਼ਲੋਕ ਉਚਾਰਨ ਕੀਤਾ—ਪਉੜੀ ਵਾਰ ਮਾਝ

ਹਉ ਢਾਡੀ ਵੇਕਾਰ ਕਾਰੈ ਲਾਇਆ
ਰਾਤ ਦਿਹੈ ਕੈ ਵਾਰ ਧੁਰਹੁ ਫੁਰਮਾਇਆ

ਢਾਡੀ ਸਚੇ ਮਹਿਲ ਖਸਮ ਬੁਲਾਇਆ
ਸਚੀ ਸਿਫਤਿ ਸਲਾਹਿ ਕਪੜਾ ਪਾਇਆ
ਸਚਾ ਅੰਮ੍ਰਿਤ ਨਾਮ ਭੋਜਨ ਆਇਆ
ਗੁਰ ਮਤੀ ਖਾਧਾ ਰਜ ਤਿਨ ਸੁਖ ਪਾਇਆ
ਢਾਡੀ ਕਰੇ ਪਸਾਉ ਸਬਦ ਵਜਾਇਆ
ਨਾਨਕ ਸਚ ਸਲਾਹਿ ਪੂਰਾ ਪਾਇਆ

ਇਸਦਾ ਭਾਵ

ਤੇਰੇ ਕੰਮ ਦੀ ਨਹੀਂ ਸਾਨੂੰ ਲੋੜ ਕੋਈ ਬੱਬੇ ਖ਼ਾਨ ਦੇ ਤਈਂ ਸੁਨਾਯਾ ਏ
ਸਭੇ ਕੰਮ ਬੇਕਾਰ ਛੁੜਾ ਸਾਥੋਂ ਸੱਚੇ ਕੰਮ ਤੇ ਵਾਹਿਗੁਰੂ ਲਾਯਾ ਏ
ਰਾਤ ਦਿਨੇ ਤੂੰ ਯੱਸ਼ ਫੈਲਾ ਮੇਰਾ ਧੁਰੋਂ ਰੱਬ ਸੱਚੇ ਫ਼ਰਮਾਯਾ ਏ
ਸਚੇ ਮਹਿਲ ਬੁਲਾ ਸੱਚੀ ਸਿਫ਼ਤ ਦਾ ਜੀ ਸੱਚਾ ਸਿਰੇ ਪਾ ਸਾਨੂੰ ਦਵਾਯਾ ਏ
ਭੁੱਖਾਂ ਸਾਰੀਆਂ ਸੱਡੀਆਂ ਮਿਟ ਗਈਆਂ ਨਾਮ ਅੰਮ੍ਰਿਤ ਭੋਜਨ ਖਾਯਾ ਏ
ਸਿਰਜਨਹਾਰ ਸਤਿਗੁਰੂ ਦੀ ਮੱਤ ਲੈਕੇ ਖੱਧਾ ਰੱਜ ਕੇ ਤੇ ਸੁਖ ਪਾਯਾ ਏ
ਢੱਡੀ ਬਣ ਹੁਣ* ਸ਼ਬਦ ਪਰਚਾਰ ਕਰਾਂ ਹੁਕਮ ਧੁਰ ਦਰਗਾਹ ਦਾ ਆਯਾ ਏ
ਸਾਨੂੰ ਕਰੀਂ ਮੁਆਫ਼ ਕਰਤਾਰ ਸਿੰਘਾ ਤੇਰਾ ਜੋ ਕੁਝ ਅਸਾਂ ਗਵਾਯਾ ਏ

ਸ੍ਰੀ ਗੁਰੂ ਜੀ ਨੇ ਤਿਆਗ ਫੜਨਾ

ਓਸੇ ਘੜੀ ਸਤਿਗੁਰਾਂ ਤਿਆਗ ਫੜਯਾ ਪੂਰਾ ਕਾਜ ਵਿਹਾਰ ਸੰਸਾਰ ਕਰਕੇ
ਮੁੜ ਫੇਰ ਨ ਆਪਣੇ † ਘਰ ਆਏ ਹੋ ਅਕੰਤ ਬੈਠੇ ਬਿਰਤੀ ਧਾਰ ਕਰਕੇ
ਲੋਕ ਸੈਕੜੇ ਜਾਂਵਦੇ ਦੇਖਣੇ ਨੂੰ ਬਾਬਾ ਤਾਰੇ ਉਪਦੇਸ਼ ਕਰਤਾਰ ਕਰਕੇ
ਵਿਚ ਜੰਗਲ ਮੰਗਲ ਲਾਇ ਬੈਠੇ ਭੀੜ ਬਣੀ ਰਹੇ ਨਰ ਨਾਰ ਕਰਕੇ
ਸਤਿਸੰਗ ਦਾ ਖੋਲ੍ਹ ਭੰਡਾਰ ਦਿੱਤਾ ਬੱਬੇ ਦਯਾ ਦੀ ਦ੍ਰਿਸ਼ਟ ਅਪਾਰ ਕਰਕੇ
ਆਯਾ ਲੋੱਕਾਂ ਨੂੰ ਕਰਨ ਉਪਦੇਸ਼ ਸੱਚਾ ਸੱਚੀ ਬਾਣੀ ਅਗੰਮੋ ਉਚਾਰ ਕਰਕੇ
ਬਾਹਮਣ ਮੌਲਵੀ ਆਉਂਦੇ ਕਰਨ ਚਰਚਾ ਅੰਤ ਸਾਰੇ ਹੀ ਜਾਂਵਦੇ ਹਾਰ ਕਰਕੇ

---

* ਅਕਾਲੀ ਬਾਣੀ "ਜੋ ਕਰਤਾਰ ਵਲੋਂ ਆਉਂਦੀ ਰਹੀ" ਦਾ ਪਰਚਾਰ।
† ਜਿੱਨੇ ਦਿਨ ਸੁਲਤਾਨ ਪੁਰ ਰਹੇ॥

ਸਦਾਵਰਤ ਲਾਯਾ ਕਰਤਾਰ ਸਿੰਘਾ ਬੱਬੇਅੱਨ ਤੇ ਨਾਮ ਦਾ ਸਾਰ ਕਰਕੇ

ਸ੍ਰੀ ਬੱਬੇ ਜੀ ਦੇ ਸੱਸ ਸੋਹਰੇ ਦਾ ਰੌਲਾ

ਬੀਬੀ ਨਾਨਕੀ ਅਤੇ ਜੈਰਾਮ ਦੋਹਾਂ ਨਿਹਚਾ ਗੁਰੂ ਜੀ ਤੇ ਵੱਡਾ ਧਾਰਯਾ ਸੀ
ਓਹ ਤਾਂ ਰਾਜ਼ੀ ਰਜ਼ਾ ਦੇ ਵਿਚ ਹੋਏ ਬੁਰਾ ਭਲਾ ਨ ਕੁਝ ਉਚਾਰਯਾ ਸੀ
ਜਦੋਂ ਮੂਲੇ ਤੇ ਚੰਦੋ ਨੂੰ ਖ਼ਬਰ ਹੋਈ ਓਹਨਾਂ ਆਇ ਕੀਤੀ ਹਾਲ ਪਾਹਰਯਾ ਜੀ
ਸ਼ਾਮੇ ਪੰਡਿਤ ਨੂੰ ਨਾਲ ਲੈ ਆਏ ਵੇਖ ਗੁਰੂ ਜੀ ਨੂੰ ਗੁੱਸਾ ਧਾਰਯਾ ਜੀ
ਅਵੇ ਨਾਨਕਾ ਹੋਣਾ ਫ਼ਕੀਰ ਸੀ ਜੇ ਪਹਿਲਾਂ ਕਿਉਂ ਪਸਾ ਪਸਾਰਯਾ ਜੀ
ਕਰ ਟੱਬਰ ਟੋਰ ਕਰਤਾਰ ਸਿੰਘਾ ਹੁਣ ਕੀਹ ਪਾਖੰਡ ਖਲਾਰਯਾ ਜੀ

ਸ਼ੱਮਾ ਪੰਡਿਤ

ਸ਼ੱਮਾ ਪੰਡਿਤ ਮੂਲੇ ਦਾ ਗੁਰੂ ਹੈਸੀ ਕਹਿੰਦਾ ਨਾਨਕਾ ਕੀਹ ਬਨਾਉਨ ਲੱਗੋਂ
ਸਾਧ ਬਣ ਪਾਖੰਡ ਖਲਾਰ ਬੈਠੋਂ ਕੱਚ ਪੁਣਾ ਕਰ ਲੋਕ ਹਸਾਉਨ ਲੱਗੋਂ
ਖੱਟਖਾਹ ਤੇ ਟੱਬਰ ਪਾਲ ਭਾਈ ਛੱਡ ਘਰ ਕਿਉਂ ਪੈਰ ਖਿਸਕਾਉਨ ਲੱਗੋਂ
ਘਰ ਛੱਡਿਆਂ ਭਗਤੀ ਹੋਏ ਵਡੀ ਕੰਮ ਕਾਰ ਤੋਂ ਜੀ ਚੁਰਾਉਨ ਲੱਗੋਂ
ਤੇਰੇ ਟੱਬਰ ਨੂੰ ਦੱਸ ਕੌਨ ਪਾਲੂ ਪਾਪ ਉਨ੍ਹਾਂ ਦਾ ਸਿਰ ਚੜ੍ਹਾਉਨ ਲੱਗੋਂ
ਸਾਡੀ ਮੱਤ ਇਹ ਸੁਣ ਕਰਤਾਰ ਸਿੰਘਾ ਸੁਖ ਭੋਗ ਕਿਉਂ ਦੁਖ ਉਠਾਉਨ ਲੱਗੋਂ

ਇਹ ਸੁਣ ਕੇ ਸ੍ਰੀ ਬਾਬੇ ਜੀ ਨੇ ਸ਼ਬਦ ਉਚਾਰਨ ਕੀਤਾ—ਬਸੰਤ ਮਹਲਾ ੧

ਰਾਜਾ ਬਾਲਕ ਨਗਰੀ ਕਾਚੀ ਦੁਸਟਾਂ ਨਾਲ ਪਿਆਰੋ
ਦੋਇ ਮਾਈ ਦੋਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥੧॥
ਸੁਆਮੀ ਪੰਡਿਤਾ ਤੁਮ ਦੇਹੁ ਮਤੀ। ਕਿਨ ਬਿਧ ਪਾਵਉ ਪ੍ਰਾਣਪਤੀ॥੧॥ਰਹਾਉ
ਭੀਤਰ ਅਗਨ ਬਨਾਸਪਤ ਮਉਲੀ ਸਾਗਰ ਪੰਡੈ ਪਾਇਆ
ਚੰਦ ਸੂਰਜ ਦੋਇ ਘਟ ਹੀ ਭੀਤਰਿ ਐਸਾ ਗਿਆਨ ਨ ਆਇਆ॥੨॥
ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ ਹੀ ਸੇਤੀ ਵਾਸਾ
ਪ੍ਰਣਵਤ ਨਾਨਕ ਦਾਸਨ ਦਾਸਾ ਖਿਣ ਤੋਲਾ ਖਿਣ ਮਾਸਾ

ਵਾਕ ਕਵੀ

ਇਹ ਸੁਣ ਅਗੰਮ ਦਾ ਸ਼ਬਦ ਉੱਚਾ ਸ਼ਾਮੇ ਤਈਂ ਜਵਾਬ ਕੁਝ ਆਯਾ ਨ

ਪਿਛੇ ਹਟ ਸ਼ਰਮਿੰਦਾ ਹੋ ਬੈਠ ਗਿਆ ਸਿਰ ਫੇਰ ਉਤਾਂਹ ਉਠਾਯਾ ਨ
ਘਰੋਂ ਆਯਾ ਸੀ ਗੁਰਾਂਨੂੰ ਦੇਣ ਮੱਤਾਂ ਇਕੋ ਸ਼ਬਦ ਸੁਣ ਬੋਲਨਾ ਚਾਹਯਾ ਨ
ਵੱਡਾ ਹੋ ਸ਼ਰਮਿੰਦਾ ਕਰਤਾਰ ਸਿੰਘਾ ਮੁੜ ਬਾਹਮਣ ਹੋਠ ਹਲਾਯਾ ਨ

ਸੱਸ ਚੰਦੋ ਰਾਣੀ

ਪਾਸੋਂ ਚੰਦੋ ਰਾਣੀ ਤਾਈਂ ਆਯਾ ਗੁੱਸਾ ਕਹਿੰਦੀ ਏਡ ਪਾਖੰਡ ਖੰਡਾਯਾ ਕਾਹਨੂੰ
ਜੋ ਤਾਂ ਨਾਨਕਾ ਹੋਣਾ ਫ਼ਕੀਰ ਹੈ ਸੀ ਫੇਰ ਐਵੇਂ ਵਿਆਹ ਕਰਾਯਾ ਕਾਹਨੂੰ
ਜੇ ਖੱਟ ਖਵਾਲਨੋ ਭੱਜਨਾ ਸੀ ਫੇਰ ਟੱਬਰ ਐਵੇਂ ਵਧਾਯਾ ਕਾਹਨੂੰ
ਸੌਂਡੀ ਧੀ ਦੇ ਤਈਂ ਕਰਤਾਰ ਸਿੰਘਾ ਚੁੱਕ ਦੁੱਖਾਂ ਦੇ ਵਿਚ ਫਸਾਯਾ ਕਾਹਨੂੰ

ਸ੍ਰੀ ਬਾਬਾ ਜੀ

ਗੁਰਾਂ ਆਖਯਾ ਕਰਨਾ ਕੰਮ ਓਹੋ ਜੋ ਕਰਾਇਗਾ ਸਾਥੋਂ ਅਕਾਲ ਮਾਈ
ਪੈਦਾ ਕਰਦਾ ਪਾਲਦਾ ਮਾਰਦਾ ਓਹ ਬੁੱਧਵਾਨ ਇਹ ਜਾਣਦੇ ਹਾਲ ਮਾਈ
ਜੀਵ ਜੰਤ ਸਭੇ ਪਿਛੋਂ ਕਰੇ ਪੈਦਾ ਪਹਿਲਾਂ ਰਿਜ਼ਕ ਦੀ ਕਰੇ ਸੰਭਾਲ ਮਾਈ
ਹੈ ਕਿਸੇ ਦੀ ਖੱਟੀ ਤੇ ਕੌਣ ਬੈਠਾ ਲੇਖ ਲਿੱਖਯਾ ਸਭ ਦੇ ਨਾਲ ਮਾਈ
ਜਦੋਂ ਦੰਦ ਨਾਹੀਂ ਤਦੋਂ ਦੁਧ ਦੇਂਦਾ ਪੇਟ ਵਿਚ ਕਰੇ ਪ੍ਰਤਿਪਾਲ ਮਾਈ
ਫ਼ਿਕਰ ਕਰ ਨ ਧੀ ਤੇ ਦੋਹਤਯਾਂ ਦਾ ਰੱਖਾ ਇਨ੍ਹਾਂ ਦਾ ਹੈ ਮਹਾਂ ਕਾਲ ਮਾਈ
ਅਸੀਂ ਗ੍ਰਿਸਤ ਨੂੰ ਜਾਣਦੇ ਧਰਮ ਉੱਚਾ ਹੈ ਤਿਆਗਨਾ ਪਾਪ ਕਮਾਲ ਮਾਈ
ਕੁਝ ਕਰਨੇ ਕੰਮ ਕਰਤਾਰ ਸਿੰਘਾ ਸਾਨੂੰ ਆਂਗਯਾ ਹੈ ਗੋਪਾਲ ਮਾਈ

ਸ੍ਰੀ ਬਾਬੇ ਜੀ ਨੇ ਏਹ ਸ਼ਬਦ ਉਚਾਰਨ ਕੀਤਾ—ਮਾਰੂ ਮਹਲਾ ੧ ॥

ਮਿਲ ਮਾਤ ਪਿਤਾ ਪਿੰਡ ਕਮਾਇਆ। ਤਿਨ ਕਰਤੇ ਲੇਖ ਲਿਖਾਇਆ
ਲਿਖ ਦਾਤ ਜੋਤ ਵਡਿਆਈ। ਮਿਲ ਮਾਇਆ ਸੁਰਤ ਗਵਾਈ ॥ ੧ ॥
ਮੂਰਖ ਮਨ ਕਾਹੇ ਕਰਸਹਿ ਮਾਣਾ। ਉਠਿ ਚਲਣਾ ਖਸਮੈ ਭਾਣਾ ॥ ੧ ॥ ਰਹਾਉ
ਤਜ ਸਾਦਿ ਸਹਜਿ ਸੁਖ ਹੋਈ। ਘਰ ਛਡਣੇ ਰਹੇ ਨ ਕੋਈ
ਕਿਛੁ ਖਾਜੈ ਕਿਛੁ ਧਰ ਜਾਈਐ। ਜੇ ਬਾਹੁੜ ਦੁਨੀਆਂ ਆਈਐ ॥ ੨ ॥
ਘਰ ਘੁਮਣ ਵਾਣੀ ਭਾਈ। ਪਾਪ ਪਥਰ ਤਰਣੁ ਨ ਜਾਈ
ਭਉ ਬੇੜਾ ਜੀਉ ਚੜਾਊ। ਕਹੁ ਨਾਨਕ ਦੇਵੈ ਕਾਹੂ ॥ ੩ ॥

ਵਾਕ ਕਵੀ

ਸੱਸ ਸੌਹਰਾ ਹੋਕੇ ਚੁੱਪ ਉੱਠ ਗਏ ਇਹ ਤਾਂ ਸਿਰੜੀ ਹੋਯਾ ਉਚਾਰਦੇ ਨੇ
ਬਾਕੀ ਲੈਣ ਦੇ ਵਾਸਤੇ ਗੁਰੂ ਜੀ ਦੀ ਜਾ ਨਵਾਬ ਦੇ ਪਾਸ ਪੁਕਾਰਦੇ ਨੇ
ਸੱਤ ਸੌ ਤੇ ਸੱਠ ਰੁਪਏ ਜਿਹੜੇ ਓਹਨਾਂ ਵਾਸਤੇ ਅਰਜ਼ ਗੁਜ਼ਾਰਦੇ ਨੇ
ਮਿਲ ਜਾਣ ਓਹ ਮੋਦੀ ਦੇ ਘਰਦਿਆਂ ਨੂੰ ਤੰਗੀ ਦੱਸਦੇ ਤੇ ਆਂਸੂ ਢਾਰਦੇ ਨੇ
ਹੇ ਖ਼ਾਂ ਜੀ ਮੋਦੀ ਫ਼ਕੀਰ ਗਿਆ ਛੱਡ ਫ਼ਿਕਰ ਗ੍ਰਿਸਤ ਦੇ ਭਾਰ ਦੇ ਨੇ
ਓਹਨੂੰ ਸੱਦ ਸਮਝਾਉ ਕਰਤਾਰਸਿੰਘਾ ਛੱਡੇ ਕਿਉਂ ਉਸ ਸੁਖ ਸੰਸਾਰਦੇ ਨੇ

ਮੁੱਲਾਂ ਤੇ ਕਾਜ਼ੀਆਂ ਨੇ ਨਵਾਬ ਨੂੰ ਭੜਕਾਉਣਾ

ਸਤਿ ਗੁਰੂ ਜੀ ਸਤਿ ਪਰਚਾਰ ਕਰਦੇ ਸੁਣ ਦੋਖੀਆਂ ਨੂੰ ਦੁੱਖ ਆਯਾ ਬਹੁਤਾ
ਕਰ ਗੋਸ਼ਟਾਂ ਸਾਰੇ ਹੀ ਹਾਰ ਥੱਕੇ ਪੇਸ਼ ਗਈ ਨ ਸਿਰ ਖਪਾਯਾ ਬਹੁਤਾ
ਮੁੱਲਾਂ ਕਾਜ਼ੀਆਂ ਪੀ ਡਿਤਾ ਚੁਗ਼ਲੀਆਂ ਖਾ ਕਈ ਵਾਰ ਜਾ ਖ਼ਾਨ ਭਖਾਯਾ ਬਹੁਤਾ
ਮੋਦੀ ਨਿੰਦਯਾ ਕਰਦਾ ਮਜ਼੍ਹਬਾਂ ਦੀ ਲੋਦੀ ਤਈਂ ਸੀ ਗੁੱਸਾ ਚੜ੍ਹਾਯਾ ਬਹੁਤਾ
ਨਾਲੇ ਮੂਲੇ ਨੇ ਜਾ ਫ਼ਰਯਾਦ ਕੀਤੀ ਪਾਸੋਂ ਚੁਗਲਾਂ ਨੇ ਰੌਲਾ ਪਾਯਾ ਬਹੁਤਾ
ਸੱਦੋ ਨਾਨਕ ਤਈਂ ਕਰਤਾਰਸਿੰਘਾ ਤੇ ਜ਼ਲੋਦੀ ਨੇ ਹੁਕਮ ਚੜ੍ਹਾਯਾ ਬਹੁਤਾ

ਦੌਲਤ ਖ਼ਾਂ ਨੇ ਸ੍ਰੀ ਬਾਬੇ ਜੀ ਨੂੰ ਬੁਲਾਣਾ

ਓਸੇ ਵਕਤ ਹੀ ਆਦਮੀ ਦੌੜ ਗਿਆ ਕਹਿੰਦਾ ਨਾਨਕਾ ਖ਼ਾਨ ਬੁਲਾਂਵਦਾ ਏ
ਬਾਬੇ ਆਖਯਾ ਅਸਾਂ ਨੂੰ ਲੋੜ ਕਾਹਦੀ ਖ਼ਾਨ ਹੁਣ ਕਿਉਂ ਹੁਕਮ ਚੜ੍ਹਾਂਵਦਾ ਏ
ਨਾਨਕ ਆਖਦਾ ਮੈਨੂੰ ਨਹੀਂ ਲੋੜ ਕੋਈ ਨਫ਼ਰ ਖ਼ਾਨ ਨੂੰ ਜਾਇ ਸੁਣਾਂਵਦਾ ਏ
ਦੂਜੀ ਵਾਰ ਭਜਾਯਾ ਨਫ਼ਰ ਦੂਜਾ ਓਹ ਆਣ ਕੇ ਭੇਦ ਬਤਾਂਵਦਾ ਏ
ਓਹਦੇ ਨਾਲ ਸਤਿ ਗੁਰੂ ਜੀ ਟੁਰ ਪਏ ਸੋਹਣਾ ਸੁੰਦਰ ਰੂਪ ਸੋਹਾਂਵਦਾ ਏ
ਕੀਤੀ ਨਹੀਂ ਸਲਾਮ ਕਰਤਾਰਸਿੰਘਾ ਲੋਦੀ ਦਿਲ ਅੰਦਰ ਗੁੱਸਾ ਖਾਂਵਦਾ ਏ

ਕਾਜ਼ੀ

ਅਵੇ ਨਾਨਕਾ ਖ਼ਾਨ ਬੁਲਾਯਾ ਜਾਸੀ ਪਹਿਲੇ ਨਫ਼ਰ ਦੇ ਨਾਲ ਹੀ ਆਯਾ ਕਿਉਂ ਨ
ਫੇਰ ਕੀਤੀ ਬੇ ਅਦਬੀ ਏਡ ਭਾਰੀ ਖ਼ਾਨ ਤਈਂ ਸਲਾਮ ਬੁਲਾਯਾ ਕਿਉਂ ਨ
ਨਾਲੇ ਨਿੰਦਯਾ ਸ਼ਰ੍ਹਾ ਦੀ ਕਰਦਾ ਤੂੰ ਡਰ ਕਾਜ਼ੀਆਂ ਦਾ ਚਿੱਤ ਲਾਯਾ ਕਿਉਂ ਨ

ਸ੍ਰੀ ਬਾਬਾ ਜੀ

ਸੁਣ ਕਾਜ਼ੀ ਸਾਂ ਖ਼ਾਨ ਦੇ ਜਦੋਂ ਨੌਕਰ ਸੈ ਵਾਰੀ ਬੁਲਾਇਆਂ ਆਂਵਦੇ ਸੀ
ਦੁਨੀਆਂਦਾਰੀਦਾਪੂਰਾਲਿਹਾਜ਼ਕਰਦੇ ਖ਼ਾਨ ਤਈਂ ਸਲਾਮ ਬੁਲਾਂਵਦੇ ਸੀ
ਹੁਣ ਨੌਕਰ ਰੱਬ ਦੇ ਹੋਇ ਭਾਈ ਕਾਣ ਕਿਸੇ ਦੀ ਨਹੀਂ ਰਖਾਂਵਦੇ ਜੀ
ਨੌਕਰ ਖ਼ਾਨ ਦੇ ਨਹੀਂ ਕਰਤਾਰਸਿੰਘਾ ਬਿਨਾਂ ਰੱਬ ਨ ਸੀਸ ਝੁਕਾਂਵਦੇ ਜੀ

ਤਥਾ

ਦੂਜੀ ਗੱਲ ਬਨਾਈ ਜੋ ਨਿੰਦਯਾ ਦੀ ਕੂੜਾਫੈਲਨੋ ਕਿਸੇ ਦਾ ਚਾਂਹਵਦੇ ਨ
ਸੱਚੇ ਰੱਬ ਦੇ ਹੁਕਮ ਸੁਨਾਂਵਦੇ ਹਾਂ ਭਾਰ ਕਿਸੇ ਦਾ ਸਿਰ ਉਠਾਂਵਦੇ ਨ
ਮੁਸਲਮਾਨ ਹਿੰਦੂ ਸਾਨੂੰ ਇਕੋ ਜਹੇ ਭੇਦ ਮੂਲੋਂ ਹੀ ਵਿਚ ਰਖਾਂਵਦੇ ਨ
ਸੱਚੀ ਗੱਲ ਦੇ ਗਾਹਕ ਕਰਤਾਰਸਿੰਘਾ ਵਿਚ ਪੈਰ ਪਾਖੰਡ ਫਸਾਂਵਦੇ ਨ

ਤਥਾ

ਨਿੰਦਾ ਉਸਤਤ ਕਾਹਿ ਨ ਕਰਹੈਂ। ਹਿੰਦੂਤੁਰਕਨ ਕੋਸਮਧਰਹੈਂ
ਇਕੋ ਸਾਹਿਬ ਸਭ ਕੇ ਮਾਹੀਂ। ਬੁਰਾ ਭਲਾ ਤਬ ਕਹੀਏ ਕਾਹੀਂ
ਰਾਮ ਰਹੀਮ ਪੁਰਾਨ ਕੁਰਾਨ। ਮਤਲਬ ਏਕੋ ਦੋਇ ਜ਼ਬਾਨ
ਸਾਹਿਬ ਏਕੋ ਰਸਤੇ ਦੋਇ। ਜੋ ਚੱਲੇ ਪਹੁੰਚੇ ਗਾ ਸੋਇ
ਬਿਨ ਹਰ ਭਗਤ ਨਹੀਂ ਛੁਟਕਾਰਾ। ਸਾਹਿਬਕੋਹੈਸੱਚਪਿਆਰਾ
ਹਿੰਦੂ ਮੁਸਲਮਾਨ ਕਹਾਵਤ। ਕਰਨੀ ਬਿਨਾਂ ਨ ਕੋਈਪਾਵਤ
ਗੋਰਖ ਰਾਮਾਨੰਦ ਰਸੂਲ। ਬਿਨਾਂ ਭਗਤ ਨ ਕੋਇ ਕਬੂਲ
ਪੀਰ ਪੈਗੰਬਰ ਉਮਰੇ ਸ਼ਾਹਿ। ਸਾਹਿਬ ਕੇ ਸਭ ਏਕੋ ਆਹਿ
ਜਿਸਨੇ ਦੂਈ ਦੀਨੀ ਖੋਹੇ। ਆਗੇ ਜਾਇ ਪਰੰਗਟ ਹੋਏ

ਵਾਕ ਕਵੀ

ਇਹ ਸੁਣ ਨਵਾਬ ਦੀ ਹੋਈ ਤਿਸ਼ਾ ਬਾਬਾ ਜਾਣਯਾਂ ਓਸਨੇ ਪੀਰ ਸੱਚਾ
ਕਾਜ਼ੀ ਪਾਜ਼ੀ ਦਾ ਕਾਲਜਾ ਸੜਗਿਆ ਵੱਜਾ ਓਸਦੇ ਜਿਗਰ ਤੇ ਤੀਰ ਸੱਚਾ
ਝੁਕ ਝੁਕ ਨਵਾਬ ਸਲਾਮ ਕਰਦਾ ਸ੍ਰੀ ਬਾਬੇ ਨੂੰ ਸਮਝ ਫ਼ਕੀਰ ਸੱਚਾ
ਝੂਠਾ ਹਾਰਦਾ ਸਦਾ ਕਰਤਾਰਸਿੰਘਾ ਜਿੱਤ ਪਾਂਵਦਾ ਹੈ ਅਖ਼ੀਰ ਸੱਚਾ

ਕਾਜ਼ੀ

ਹਿੰਦੂ ਤੁਰਕ ਜੇ ਨਾਨਕਾ ਇਕੋ ਜਹੇ ਭੇਦ ਨਹੀਂ ਜੇਕਰ ਤੇਰੀ ਨੀਤ ਅੰਦਰ
ਇਕੋ ਰੱਬ ਤੇ ਓਸਦਾ ਦੀਨ ਇਕੋ ਸੱਚਾ ਹੈ ਜੇ ਤੇਰੀ ਪਰਤੀਤ ਅੰਦਰ
ਤਦ ਜਾਣਾ ਗੇ ਸਚਾ ਫ਼ਕੀਰ ਤੈਨੂੰ ਭੇਦ ਹੋਯਾ ਨ ਜੇ ਤੇਰੇ ਚੀਤ ਅੰਦਰ
ਸੱਡੇ ਨਾਲ ਨਮਾਜ਼ ਕਰਤਾਰਸਿੰਘਾ ਹੁਣ ਚੱਲ ਕੇ ਪੜ੍ਹ ਮਸੀਤ ਅੰਦਰ

ਸ੍ਰੀ ਬਾਬੇ ਜੀ ਨੇ ਨਵਾਬ ਦੇ ਨਾਲ ਮਸੀਤ ਵਿਚ ਜਾਣਾ

ਬੱਬਾ ਟੁਰਯਾ ਜਦੋਂ ਮਸੀਤ ਵੱਲੇ ਸ਼ੋਰ ਹਿੰਦੂਆਂ ਦੇ ਵਿਚ ਬੜਾ ਹੋਯਾ
ਸਭੇ ਕਹਿਨ ਲੱਗੇ ਨਾਨਕ ਤੁਰਕ ਬਨਯਾਂ ਬਦਨ ਸੁਣ ਜੈਰਾਮ ਦਾ ਗੜਾ ਹੋਯਾ
ਪੜ੍ਹਨ ਕਾਜ਼ੀ ਨਵਾਬ ਨਮਾਜ਼ ਲੱਗੇ ਬੱਬਾ ਹੋ ਲਾਂਭੇ ਚੁੱਪ ਖੜਾ ਹੋਯਾ
ਲੋਕ ਵੇਖਦੇ ਰਹੇ ਕਰਤਾਰਸਿੰਘਾ ਇਹ ਨਾਲ ਤੁਰਕਾਂ ਚੰਗਾ ਕੜਾ ਹੋਯਾ

ਕਾਜ਼ੀ

ਫ਼ਾਰਗ਼ ਹੁੰਦਿਆਂ ਕਾਜ਼ੀ ਨਮਾਜ਼ ਵੱਲੋਂ ਕਹਿੰਦਾ ਨਾਨਕਾ ਛੱਡਦਾ ਅੜੀ ਕਿਉਂ ਨ
ਤੂੰ ਨਵੀਆਂ ਹੁੱਜਤਾਂ ਕੱਢਦਾ ਹੈਂ ਸਿੱਧੀ ਨੀਤ ਕੀਤੀ ਏਸ ਘੜੀ ਕਿਉਂ ਨ
ਕੀਤੀ ਸ਼ਰ੍ਹਾ ਦੀ ਫੇਰ ਬੇ ਅਦਬੀ ਤੂੰ ਤੇਰੀ ਜਿੰਦ ਸ਼ਰ੍ਹਾ ਪਾਸੋਂ ਡਰੀ ਕਿਉਂ ਨ
ਆਕੇ ਵਿਚ ਮਸੀਤ ਕਰਤਾਰਸਿੰਘਾ ਸਾਨੂੰ ਦੱਸ ਨਮਾਜ਼ ਤੂੰ ਪੜ੍ਹੀ ਕਿਉਂ ਨ

ਸ੍ਰੀ ਬਾਬਾ ਜੀ

ਕਿਧੇ ਨਾਲ ਤੂੰ ਦੱਸ ਨਮਾਜ਼ ਪੜ੍ਹਦੇ ਪੜ੍ਹਨੀ ਆਉਂਦੀ ਨਮਾਜ਼ ਹੈ ਥੋੜ੍ਹਿਆਂ ਨੂੰ
ਵਿਚ ਕਾਬਲ ਕੰਧਾਰ ਨਵਾਬ ਸਾਹਿਬ ਸੀ ਖ਼ਰੀਦਦਾ ਫਿਰਦਾ ਘੋੜਯਾਂ ਨੂੰ
ਫਿਰਦਾ ਰਿਹਾ ਤੂੰ ਪਿਛੇ ਵਛੇਰੀ ਦੇ ਜੀ ਵਿਹੜੇ ਵਿਚ ਭੁਜਾਲਾਂਦਾ ਮੋੜਯਾਂ ਨੂੰ
ਬੁੱਤ ਖੜੇ ਸੀ ਏਥੇ ਕਰਤਾਰਸਿੰਘਾ ਰੂਹ ਉੱਡਦੇ ਘੱਤ ਵਛੋੜਯਾਂ ਨੂੰ

ਤਥਾ

ਪੜ੍ਹਨੀ ਚਾਹੀਦੀ ਹੈ ਨਮਾਜ਼ ਜਿਹੜੀ ਓਹ ਤਾਂ ਕਾਜ਼ੀ ਸਾਹਿਬ ਮੂਲ ਪੜ੍ਹੇ ਕੋਈ ਨ
ਜਿਹੜੀ ਮਸਜਦ ਘਰ ਖ਼ੁਦਾ ਦਾ ਏ ਓਹਦੇ ਵਿੱਚ ਤੇ ਸ਼ਾਂ ਜੀ ਵੜੇ ਕੋਈ ਨ
ਆਪੋ ਆਪਣੇ ਦੁਨੀਆਂ ਹਠ ਪਿੱਟੇ ਬਿਨਾਂ ਆਰਫ਼ਾਂ ਰਾਸਤਾ ਫੜੇ ਕੋਈ ਨ
ਦੇ ਸਬਰ ਲਗਾਮ ਕਰਤਾਰਸਿੰਘਾ ਮਨ ਘੋੜੇ ਨੂੰ ਕਾਬੂ ਕਰ ਚੜ੍ਹੇ ਕੋਈ ਨ

ਕਾਜ਼ੀ

ਓਹ ਹੋਰ ਨਮਾਜ਼ ਕੋਈ ਵੱਖਰੀ ਹੈ ਖੋਲ੍ਹ ਨਾਨਕਾ ਭੇਦ ਸੁਨਾ ਸਾਨੂੰ
ਕਿਹੜੀ ਮਸਜਦ ਘਰ ਖ਼ੁਦਾ ਦਾਇ ਅੱਖੀਂ ਸਾਮ੍ਹਣੇ ਓਹ ਦਿਖਾ ਸਾਨੂੰ
ਚਾਲ ਮੋਮਨਾਂ ਦੀ ਏਹੋ ਚਲੀ ਆਈ ਦਿੱਤਾ ਹੁਕਮ ਹੈ ਇਹੋ ਖ਼ੁਦਾ ਸਾਨੂੰ
ਪੜ੍ਹੀ ਜਿਸ ਤਰ੍ਹਾਂ ਅਸਾਂ ਕਰਤਾਰ ਸਿੰਘਾ ਦਿਤੀ ਨਬੀ ਨੇ ਪਹਿਲਾਂ ਸਿਖਾ ਸਾਨੂੰ

ਤਾਂ ਸ੍ਰੀ ਬਾਬੇ ਜੀ ਨੇ ਇਹ ਸ਼ਬਦ ਉਚਾਰਨ ਕੀਤਾ—ਸ਼ਲੋਕ (ਮਾਝ) ਮਹਲਾ ੧

ਮਿਹਰ ਮਸੀਤਿ ਸਿਦਕ ਮੁਸਲਾ ਹਕੁ ਹਲਾਲ ਕੁਰਾਨ
ਸਰਮ ਸੁੰਨਤਿ ਸੀਲ ਰੋਜਾ ਹੋਹੁ ਮੁਸਲਮਾਣੁ
ਕਰਨੀ ਕਾਬਾ ਸਚੁ ਪੀਰ ਕਲਮਾ ਕਰਮੁ ਨਿਵਾਜ
ਤਸਬੀ ਸਾਤਿ ਸੁਭਾਵ ਸੀ ਨਾਨਾਕ ਰਖੈ ਲਾਜ

ਏਸਦਾ ਭਾਵ

ਪਹਿਲਾਂ ਮੋਮਨ ਬਣਨਾ ਬੜਾ ਔਖਾ ਜ਼ਰਾ ਕਾਜ਼ੀ ਹੁਣ ਬਣ ਦਿਖਾਈਏ ਜੀ
ਬੁਰੇ ਕੰਮਾਂ ਤੋਂ ਰੱਖਣੀ ਸ਼ਰਮ ਸਦਾ ਇਹ ਸੁੱਨਤ ਜ਼ਰਾ ਕਰਾਈਏ ਜੀ
ਧਰਮ ਦਯਾ ਦਾ ਰੱਖ ਕੇ ਸਦਾ ਰੋਜ਼ਾ ਫੇਰ ਮੁਸਲਮਾਨ ਸਦਾਈਏ ਜੀ
ਸੱਚ ਪੀਰ ਦੇ ਖਾਸ ਮੁਰੀਦ ਬਣੀਏਂ ਕਾਬ੍ਹਾ ਨੇਕ ਅਮਲਾਂ ਦਾ ਬਨਾਈਏ ਜੀ
ਬਖ਼ਸ਼ਸ਼ ਕਰਨੀ ਸਦਾ ਹੀ ਆਜਜ਼ਾਂ ਤੇ ਇਹ ਕਲਮਾ ਪਾਕ ਪਕਾਈਏ ਜੀ
ਫੇਰ ਮਿਹਰ ਦੀ ਚੱਲ ਮਸੀਤ ਵੜੀਏ ਕਰ ਸਿਦਕ ਮੁਸੱਲਾ ਵਛਾਈਏ ਜੀ
ਖਾਣਾ ਹੱਕ ਹਲਾਲ ਪਛਾਨ ਕਰਕੇ ਇਹ ਕੁਰਾਨ ਸ਼ਰੀਫ਼ ਸੁਣਾਈਏ ਜੀ
ਤਸਬੀ ਸ਼ਾਂਤ ਸੁਭਾਵ ਕਰਤਾਰ ਸਿੰਘਾ ਫੜ ਅੱਲਾ ਦਾ ਨਾਮ ਧਿਆਈਏ ਜੀ

ਫੇਰ ਗੁਰੂ ਜੀ ਨੇ ਦੂਸਰਾ ਸ਼ਬਦ ਉਚਾਰਨ ਕੀਤਾ—ਮਹਲਾ ੧

ਪੰਜ ਨਿਵਾਜਾ ਵਖਤ ਪੰਜ ਪੰਜਾ ਪੰਜੇ ਨਾਉ
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰੁ ਖੁਦਾਇ
ਚੌਥੀ ਨੀਅਤ ਰਾਸਿ ਮਨ ਪੰਜਵੀਂ ਸਿਫਤਿ ਸਨਾਇ
ਕਰਣੀ ਕਲਮਾ ਆਖਕੈ ਤਾਂ ਮੁਸਲਮਾਨ ਸਦਾਇ
ਨਾਨਕ ਕੇਤੇ ਕੂੜਿਆਰ ਕੂੜੈ ਕੂੜੀ ਪਾਇ

ਇਸਦਾ ਭਾਵ

ਪੰਜਾਂ ਵੇਲਿਆਂ ਦੀਆਂ ਨਮਾਜ਼ਾਂ ਇਹਨੇ ਵਿਚ ਦਿਲਾਂ ਦੇ ਇਨ੍ਹਾਂ ਨੂੰ ਧਾਰੀਏ ਜੀ
"ਪਹਿਲੀ" ਰੱਬ ਦੀ ਸੱਚੀ ਪਛਾਨ ਕਰਨੀ ਦੂਈ ਦਿਲ ਤੋਂ ਦੂਰ ਨਿਵਾਰੀਏ ਜੀ
"ਦੂਜੀ" ਖਾਵਨਾ ਹੱਕ ਹਲਾਲ ਤਾਈਂ ਤੇ ਹਰਾਮ ਨੂੰ ਦੂਰ ਫਟਕਾਰੀਏ ਜੀ
"ਤੀਜੀ" ਭਲਾ ਖ਼ੁਦਾ ਤੋਂ ਮੰਗਨਾ ਏਂ ਬੁਰਾ ਕਿਸੇ ਦਾ ਨਾਹਿ ਚਿਤਾਰੀਏ ਜੀ
"ਚੌਥੀ" ਮਨ ਦੀ ਨੀਤ ਨੂੰ ਰਾਸ ਕਰਨਾ ਬਦੀ ਨਾਲ ਨ ਘੱਤਨੀ ਯਾਰੀਏ ਜੀ
"ਪੰਜਵੀਂ" ਸਦਾ ਹੀ ਰੱਬ ਦੀ ਸਿਫ਼ਤ ਕਰਨੀ ਇਕ ਦਮ ਨ ਦਿਲੋਂ ਵਸਾਰੀਏ ਜੀ
ਨੇਕ ਅਸਲ ਦਾ ਕਲਮਾ ਸਦਾ ਪੜ੍ਹਨਾ ਜਨਮ ਆਪਨਾ ਆਪ ਸਵਾਰੀਏ ਜੀ
ਪਏ ਦਰ ਕਬੂਲ ਕਰਤਾਰ ਸਿੰਘਾ ਜੇ ਕਰ ਇਹ ਨਮਾਜ਼ ਗੁਜ਼ਾਰੀਏ ਜੀ

ਵਾਕ ਕਵੀ

ਇਹ ਸੁਣਕੇ ਓਹਨਾਂ ਦੀ ਨਿਸ਼ਾ ਹੋਈ ਦਿਲੋਂ ਸਾਰਾ ਹੰਕਾਰ ਨਿਵਾਰਯਾ ਜੀ
ਲੋੱਦੀ ਬਾਬੇ ਦੀ ਕਦਮੀਂ ਢਹਿ ਪਿਆ ਸਤਿ ਨਾਮ ਦੇ ਕੇ ਬੇੜਾ ਤਾਰਯਾ ਜੀ
ਬੀਬੀ ਨਾਨਕੀ ਦੇ ਘਰ ਆਇ ਸਿੱਧੇ ਹਰਖ ਸ਼ੋਗਨ ਕੁਝ ਭੀ ਧਾਰਯਾ ਜੀ
ਵਿਚ ਸ਼ਹਿਰ ਸਾਰੇ ਵਾਹ ਵਾਹ ਹੋਈ ਬਾਬੇ ਜੀ ਦਾ ਯੱਸ ਵਿਸਤਾਰਯਾ ਜੀ
ਫੇਰ ਸੱਸ ਸੌਹਰੇ ਨੂੰ ਗਿਆਨ ਦਿੱਤਾ ਮੋਹ ਉਨ੍ਹਾਂ ਦੇ ਦਿਲ ਦਾ ਟਾਰਯਾ ਜੀ
ਕੀਤੀ ਜਿਨ੍ਹਾਂ ਤੇ ਮਿਹਰ ਕਰਤਾਰ ਸਿੰਘਾ ਬੇੜਾ ਉਨ੍ਹਾਂ ਦਾ ਪਾਰ ਉਤਾਰਯਾ ਜੀ

ਤਥਾ

ਸਤਿ ਗੁਰੂ ਜੀ ਤਪਸੀ ਭੇਖ ਕਰਕੇ ਵਿਚ ਜੰਗਲ ਦਿਨ ਬਤਾਨ ਲੱਗੇ
ਦੂਰਾਂ ਦੂਰਾਂ ਤੋਂ ਚੱਲ ਕੇ ਲੋਕ ਆਉਂਦੇ ਕਰ ਦਰਸ਼ਨਾਂ ਨੂੰ ਫਲ ਪਾਨ ਲੱਗੇ
ਰਹੇ ਸਾਧ ਫ਼ਕੀਰਾਂ ਦੀ ਭੀੜ ਬਣੀ ਕਈ ਭਾਗਾਂ ਵਾਲੇ ਵਰੋਸਾਨ ਲੱਗੇ
ਦੌਲਤ ਖ਼ਾਨ ਮੁਰੀਦ ਹੋ ਗਿਆ ਚੰਗਾ ਕਾਜ਼ੀ ਪਾਜ਼ੀ ਸਾਰੇ ਡਰ ਖਾਨ ਲੱਗੇ
ਬਾਲਾ ਸੇਵ ਕਮਾਂਵਦਾ ਰਹੇ ਸਦਾ ਸੱਚਾ ਗੁਰ ਉਪਦੇਸ਼ ਸੁਨਾਨ ਲੱਗੇ
ਤਰ ਗਏ * ਮਨਸੁਖ † ਭਗੀਰਥ ਜਹੇ ਸਤਿਨਾਮ ਦੇ ਫੰਧ ਕਟਾਨ ਲੱਗੇ

---

* ਮਨ ਸੁਖ ਲਾਹੌਰ ਦਾ ਖੱਤ੍ਰੀ ਸੀ ਤੇ ਏਸੇ ਨੇ ਹੀ ਸੰਗਲਾ ਦੀਪ ਦੇ ਰਾਜੇ ਸ਼ਿਵ ਨਾਭ ਨੂੰ ਗੁਰ ਸਿੱਖੀ ਦੀ ਲਾਗ ਲਾਈ ਸੀ ॥

† ਭਗੀਰਥ ਭੀ ਜ਼ਾਤ ਦਾ ਖੱਤ੍ਰੀ ਮਣ ਸੀਂਹ ਪਿੰਡ ਦੇ ( ਬਾਕੀ ਦੇਖੋ ਪਨਾਂ ੮੪ )

ਮਾਯਾ ਹੋ ਦੱਸੀ ਮਗਰ ਫਿਰਨ ਲੱਗੀ ਗੁਰ ਲੰਗਰ ਲਾ ਲੁਟਾਨ ਲੱਗੇ
ਵੱਡੇ ਜਿਨ੍ਹਾਂ ਦੇ ਭਾਗ ਕਰਤਾਰਸਿੰਘਾ ਸੱਚਾ ਲੈ ਉਪਦੇਸ਼ ਕਮਾਨ ਲੱਗੇ

ਭਾਈ ਮਰਦਾਨੇ ਨੇ ਤਲਵੰਡੀਓਂ ਆਉਣਾ

ਮਾਤਾਪਿਤਾਨੇਭੇਜਿਆਖ਼ਬਰਲਈਸਿੱਧਾ ਵੱਲ ਸੁਲਤਾਨਪੁਰਆਂਵਦਾ ਏ
ਬੀਬੀ ਨਾਨਕੀ ਦੇ ਤਈਂ ਆਣ ਮਿਲਯਾ ਸੁੱਖਸਾਂਦਸਭਆਖਸੁਨਾਂਵਦਾ ਏ
ਕਿੱਥੇ ਬੀਬੀ ਜੀ ਹੈ ਜਜਮਾਨ ਸਾਡਾ ਸੁਣ ਗੱਲ ਹੈਰਾਨ ਹੋ ਜਾਂਵਦਾ ਏ
ਏਨੇ ਚਿਰ ਨੂੰ ਮਿਲਯਾ ਆਣ ਬਾਲਾ ਖੜ ਬਾਬੇ ਜੀ ਤਈਂ ਮਿਲਾਂਵਦਾ ਏ
ਰੰਗ ਵੇਖ ਮਰਦਾਨਾ ਹੈਰਾਨ ਹੋਯਾ ਅੱਗੇ ਝੁਕ ਸਲਾਮ ਬੁਲਾਂਵਦਾ ਏ
ਕਹਿੰਦਾ ਇਹ ਜਜਮਾਨ ਕੀਹ ਭੇਖ ਕੀਤੋ ਚਾ ਡੂਮਾਂਵਾਲੀਗੱਲਲਾਂਵਦਾ ਏ
ਬਾਬੇ ਕਹਯਾ ਮਰਦਾਨਯਾਂ ਭਲਾ ਹੋਵੀ ਬਾਲਾ ਫੜ ਕੇ ਬਾਹੋਂ ਬੈਠਾਂਵਦਾ ਏ
ਕੀਤਾ ਅਸਾਂ ਹੈ ਭੇਖ ਕਰਤਾਰਸਿੰਘਾ ਜਿਹੜਾ ਸ੍ਰੀ ਕਰਤਾਰ ਨੂੰ ਭਾਂਵਦਾ ਏ

ਬਾਲੇ ਨੇ ਵਿਦਾ ਮੰਗਣੀ

ਕੁਝ ਦਿਨ ਜਾਂ ਹੋਰ ਬਤੀਤ ਹੋਏ ਬਾਲੇ ਤਈਂ ਉਦਾਸੀ ਆ ਛਾਈਏ ਜੀ
ਹੱਥ ਜੋੜ ਕੇ ਆਖਦਾ ਖ਼ੁਸ਼ੀ ਕਰੋ ਅਸੀਂ ਵੱਲ ਤਲਵੰਡੀ ਦੇ ਜਾਈਏ ਜੀ
ਬਹੁਤਾ ਚਿਰ ਹੋਯਾ ਘਰ ਨਹੀਂ ਡਿੱਠਾ ਮਾਤਾਪਿਤਾਦੀਸਾਰਭੀਪਾਈਏ ਜੀ
ਜਦੋਂ ਸੱਦੋਗੇ ਫੇਰ ਕਰਤਾਰਸਿੰਘਾ ਹਾਜ਼ਰ ਹੋ ਜਾਂਸਾਂ ਦਿਲ ਲਾਈਏ ਜੀ

ਸ੍ਰੀ ਬਾਬੇ ਜੀ ਨੇ ਬਾਲੇ ਨੂੰ ਵਿਦਾ ਕਰਨਾ

ਅਵੇ ਬਾਲਯਾ ਕੁਝ ਨਾਰਾਜ਼ ਹੋਯੋਂ ਕਿਉਂ ਚੱਲਯੋਂ ਪੱਲਾ ਛੁਡਾ ਕਰਕੇ
ਤੇਰੇ ਨਾਲ ਸਾਡੇ ਅਜੇ ਕੰਮ ਬਹੁਤੇ ਬੈਠ ਰਹੀਂ ਤਲਵੰਡੀ ਨ ਜਾ ਕਰਕੇ
ਬਾਲੇ ਆਖਯਾ ਕਿਉਂ ਨਾਰਾਜ਼ ਹੋਣਾ ਅਸੀਂ ਖ਼ੁਸ਼ ਹਾਂ ਸੇਵ ਕਮਾ ਕਰਕੇ
ਤੁਸੀਂ ਸਾਨੂੰ ਕਰਤਾਰ ਦਾ ਰੂਪ ਦਿਸੋ ਝੱਟ ਆਵਾਂਗਾ ਮਿਲਮਲਾ ਕਰਕੇ

---

( ੮੩ ਪਨੇ ਦੇ ਨੋਟ ਦੀ ਬਾਕੀ ) ਰਹਿਨ ਵਾਲਾ ਤੇ ਵੱਡਾ ਦੇਵੀ ਦਾ ਭਗਤ ਸੀ ਇਹਨਾਂ ਹੀ ਦਿਨਾਂ ਵਿਚ ਜਵਾਲਾ ਮੁਖੀ ਦੇਵੀ ਦੇ ਦਰਸ਼ਨ ਨੂੰ ਜਾਂਦਾ ਹੋਯਾ ਸਣੇ ਸੰਗ ਦੇ ਸੁਲਤਾਨ ਪੁਰ ਆ ਠਹਿਰਯਾ ਓਹਨੀ ਦਿਨੀ ਸਤਿਗੁਰਾਂ ਦੀ ਚਰਚਾ ਸਾਰੇ ਦੇਸ ਵਿਚ ਫੈਲ ਰਹੀ ਸੀ ਭਗੀਰਥ ਸ੍ਰੀ ਸਤਿਗੁਰਾਂ ਦਾ ਦਰਸ਼ਨ ਕਰਨ ਆਯਾ ਸ੍ਰੀ ਬਾਬੇ ਜੀ ਦਾ ਸਰੂਪ ਦੇਖ ਸੱਚਾ ਉਪਦੇਸ਼ ਸੁਣ ਸਾਰੀ ਸੰਗਤ ਦੇ ਸਣੇ ਸਿਖ ਹੋਗਿਆ ਤੇ ਅਗੋਂ ਵਾਸਤੇ ਕਲਪਤ ਦੇਵੀ ਦੇਉਤਿਆਂ ਦੀ ਪੂਜਾ ਨੂੰ ਛੱਡ ਕੇ ਅਕਾਲ ਪੁਰਖ ਦੀ ਚਰਨੀ ਲੱਗ ਗਿਆ ਮਹਾਂ ਪੁਰਖ ਦੀ ਘੜੀ ਦੀ ਸੰਗਤ ਤਾਰ ਗਈ ॥

ਮਹਿਤੇ ਕਾਲੂ ਜੀ ਤਈਂ ਸੁਨੇਹਾਂ ਦਿਹੋ ਜੋ ਕਹੋ ਸੋ ਕਹਾਂ ਜਤਾ ਕਰਕੇ
ਭਾਈ ਬਾਲਯਾ ਕੀਹ ਸੰਦੇਸਾ ਦੇਣਾ ਸੁਖ ਸਾਂਦ ਜਾ ਕਹੀਂ ਸੁਨਾਕਰਕੇ
ਜਦੋਂ ਯਾਦ ਕਰੀਏ ਆਵੀਂ ਝਬਦੇ ਹੀ ਬੈਠ ਰਹੀਂ ਨ ਘਰ ਭੁਲਾ ਕਰਕੇ
ਬਾਲਾ ਗਿਆ ਤਲਵੰਡੀ ਕਰਤਾਰਸਿੰਘਾ ਸਤਗੁਰਾਂ ਤੋਂ ਖ਼ੁਸ਼ੀਆਂ ਪਾਕਰਕੇ

ਵਾਕ ਕਵੀ

ਬਹੁਤ ਚਿਰ ਸੁਲਤਾਨ ਪੁਰ ਰਹਿ ਕਰਕੇ ਸੈ ਜੀਆਂ ਨੂੰ ਬਾਬੇ ਨੇ ਤਾਰਯਾ ਜੀ
ਅੰਤ ਹੁਕਮ ਅਕਾਲ ਦਾ ਪਾਲਨੇ ਨੂੰ ਪੱਕਾ ਚਿੱਤ ਸੰਕਲਪ ਚਾ ਧਾਰਯਾ ਜੀ
ਬੱਬਾ ਤਯਾਰ ਹੋਯਾ ਧਰਤ ਸੋਧਨੇ ਨੂੰ ਦੁਖੀ ਜਗਤ ਦੇ ਤਈਂ ਨਿਹਾਰਯਾ ਜੀ
ਹੋ ਪਏ ਤਯਾਰ ਕਰਤਾਰ ਸਿੰਘਾ ਮਰਦਾਨੇ ਦੇ ਤਈਂ ਉਚਾਰਯਾ ਜੀ

ਬੀਬੀ ਨਾਨਕੀ ਜੀ ਨੂੰ ਮਿਲਨ ਜਾਣਾ

ਭੈਣ ਨਾਨਕੀ ਨੂੰ ਜਾਕੇ ਮਿਲੇ ਗੁਰ ਜੀ ਕਹਿੰਦੇ ਆਗਯਾ ਦਿਹੋ ਹੁਣ ਜਾਵਸਾਂਗੇ
ਫਿਰ ਦੇਸ ਪਰਦੇਸ ਸੁਧਾਰ ਕਰਨਾ ਸਾਰੇ ਹੁਕਮ ਅਕਾਲ ਬਜਾਵਸਾਂਗੇ
ਪਾਪ ਵਰਤ ਰਿਹਾ ਸਾਰੀ ਧਰਤ ਉੱਤੇ ਭਲੇ ਰਾਸਤੇ ਲੋਕਾਂ ਨੂੰ ਲਾਵਸਾਂਗੇ
ਜੋ ਹੁਕਮ ਲਿਆਏ ਅਕਾਲ ਵੱਲੋਂ ਸਾਰੇ ਜੀਆਂ ਦੇ ਤਈਂ ਸੁਨਾਵਸਾਂਗੇ
ਚਿੱਤ ਵਿਚ ਸਾਨੂੰ ਜਦੋਂ ਯਾਦ ਕਰਸੋ ਭਾਵੇਂ ਕਿਤੇ ਹੋਈਏ ਝੱਟ ਆਵਸਾਂਗੇ
ਦਿਹੋ ਆਗਯਾ ਹੁਣ ਕਰਤਾਰ ਸਿੰਘਾ ਜਦੋਂ ਯਾਦ ਕਰੋ ਫੇਰਾ ਪਾਵਸਾਂਗੇ

ਬੀਬੀ ਨਾਨਕੀ ਤੇ ਭੱਯੇ ਜੈਰਾਮ ਦਾ ਵੈਰਾਗ

ਤੁਹਾਨੂੰ ਦੇਖ ਅੱਖੀਂ ਸਦਾ ਖ਼ੁਸ਼ੀ ਹੈਸਾਂ ਦਿਲੋਂ ਜਾਣਦੇ ਰੂਪ ਕਰਤਾਰ ਅਸੀਂ
ਹੁਣ ਤੁਸੀਂ ਭੀ ਛੱਡ ਤੱਯਾਰ ਹੋ ਪਏ ਪਿੱਛੇ ਜੀਵਨਾ ਕਿਸ ਆਧਾਰ ਅਸੀਂ
ਆਸਾਂ ਪੂਰੀਆਂ ਸੱਡੀਆਂ ਹੋਣ ਸਭੇ ਜਦੋਂ ਕਰਦੇ ਪਾਕ ਦੀਦਾਰ ਅਸੀਂ
ਸੱਡੇ ਪਾਸ ਹੀ ਰਹੋ ਕਰਤਾਰ ਸਿੰਘਾ ਸੇਵਾ ਕਰੀਏ ਨਿਸਚਾ ਧਾਰ ਅਸੀਂ

ਸ੍ਰੀ ਬੱਬੇ ਜੀ ਨੇ ਸਾਰਯਾਂ ਨੂੰ ਧਰਵਾਸ ਦੇ ਕੇ ਵਿਦਾ ਹੋਣਾ

ਸਾਨੂੰ ਹੁਕਮ ਕਰਤਾਰ ਦਾ ਜਾਣਾ ਅਸਾਂ ਤੁਸੀਂ ਮੋਹ ਨ ਦਿਲ ਨੂੰ ਲਾਓ ਸੱਭੇ
ਸ੍ਰੀ ਚੰਦ ਤੇ ਲਖਮੀ ਦਾਸ ਤਾਈਂ ਖ਼ੁਸ਼ੀ ਨਾਲ ਪਾਲੋ ਤੇ ਖਲਾਓ ਸੱਭੇ
ਨਾਮ ਜਪਨਾ ਤੇ ਵੰਡ ਖਾਵਨਾ ਜੀ ਜੀਆ ਜੰਤ ਦਾ ਭਲਾ ਮਨਾਓ ਸੱਭੇ

ਸ੍ਰੀ ਚੰਦ ਦੀ ਮਾਤਾ ਨੂੰ ਦੇ ਧੀਰਜ ਕਹਯਾ ਆਸ ਕਰਤਾਰ ਰਖਾਓ ਸੱਭੇ
ਆਪੇ ਸਭ ਦੀ ਸਾਰ ਕਰਤਾਰ ਲੈਸੀ ਤੁਸੀਂ ਚਿੱਤ ਨ ਮੂਲ ਭੁਲਾਓ ਸੱਭੇ
ਲੋ ਚੱਲਦੇ ਅਸੀਂ ਕਰਤਾਰਸਿੰਘਾ ਪਿਛੇ ਨਾਮ ਕਰਤਾਰ ਧਿਆਓ ਸੱਭੇ

੧੫੫੯ ਵਿਚ ਸ੍ਰੀ ਬਾਬੇ ਜੀ ਨੇ ਸੁਲਤਾਨ ਪੁਰੋਂ ਚੱਲਨਾ

## ਪਹਿਲੀ ਉਦਾਸੀ

ਮਰਦਾਨੇ ਨੂੰ ਲੈ ਰੁਬਾਬ ਦਿਤਾ ਚੱਲੇ ਫੇਰ ਕਰਤਾਰ ਬੁਲਾ ਕਰਕੇ
ਪਾਰ ਹੋ ਬਿਆਸਾ ਤੋਂ ਗੁਰੂ ਸੱਚਾ ਇੱਕ ਟਿੱਬੀ ਉੱਤੇ ਬੈਠਾ ਜਾ ਕਰਕੇ
ਤਿੰਨ ਦਿਣ ਤੇ ਸੁੱਧੀਆਂ ਤਿੰਨ ਰੱਤਾਂ ਬੈਠੇ ਰਹੇ ਸਮਾਧ ਲਗਾ ਕਰਕੇ
ਚੌਥੇ ਦਿਨ ਜਾਂ ਜਦੋਂ ਸਮਾਧ ਖੁੱਲ੍ਹੀ ਕਹਯਾ ਮੁੱਖ ਤੋਂ ਬਚਨ ਸੁਨਾ ਕਰਕੇ
ਏਥੇ ਭਾਈ ਮਰਦਾਨਯਾਂ ਸਾਡੇ ਪਿਛੋਂ ਪੂਰਨ ਪੁਰਖ ਰਹਿਸੀ ਇਕਆ ਕਰਕੇ
ਵੱਡਾ ਨਾਮ ਤੇ ਅੱਨ ਦਾ ਜੱਗ ਲਾਸੀ ਏਥੇ ਤੀਰਥ ਸੋਹਣਾ ਬਨਾ ਕਰਕੇ
ਠੀਕ ਥਾਂ ਓਸੇ ਗੁਰੂ ਤੀਸਰੇ ਨੇ ਗੋਇੰਦ ਵਾਲ ਬੌਲੀ ਲਗਵਾ ਕਰਕੇ
ਲੱਖਾਂ ਜੀਆਂ ਦਾ ਚਾਇ ਉੱਧਾਰ ਕੀਤਾ ਵੱਡਾ ਪਰਉਪਕਾਰ ਕਮਾ ਕਰਕੇ
ਓਥੋਂ ਚੱਲ ਅੱਗੇ ਫ਼ਤ੍ਹਿਆਬਾਦ ਥਾਣੀ ਮਾਝੇ ਦੇਸ ਪਹੁੰਚੇ ਹੁਲਸਾ ਕਰਕੇ
ਸੁਲਤਾਨ ਵਿੰਡ ਦੀ ਜੂਹ ਕਰਤਾਰ ਸਿੰਘਾ ਇਕ ਢਾਬ ਕੰਢੇ ਏਨੇ ਭਾ ਕਰਕੇ

ਸ੍ਰੀ ਅੰਮ੍ਰਿਤ ਸਰੋਵਰ ਦੇ ਪ੍ਰਗਟ ਹੋਣ ਵਾਸਤੇ ਭਵਿੱਖਯਤ ਬਚਨ

ਓਥੇ ਵਿਚ ਜੰਗਲ ਥੋੜੀ ਢਾਬ ਹੈਸੀ ਕੰਢੇ ਓਸ ਦੇ ਆਸਨ ਲਾਯਾ ਗੁਰਾਂ
ਰੁਬਾਬ ਵਜਾ ਮਰਦਾਨਯਾਂ ਤੂੰ ਆ ਵਿਚ ਪਰੇਮ ਸੁਣਾਯਾ ਗੁਰਾਂ
ਵਿਚ ਰੂਪ ਅਕਾਲ ਸਮਾਧ ਲੱਗੀ ਸਾਰਾ ਭੇਦ ਭਵਿੱਖਯਤ ਪਾਯਾ ਗੁਰਾਂ
ਜਦੋਂ ਖੁੱਲ੍ਹੀ ਸਮਾਧ ਤੇ ਖ਼ੁਸ਼ੀ ਹੋ ਕੇ ਇਹ ਬਚਨ ਅਗੱਮ ਅਲਾਯਾ ਗੁਰਾਂ
ਭੋਗ ਮੋਖ ਦਾ ਚੱਲੂ ਪਰਵਾਹ ਏਥੇ ਵੱਡਾ ਤੀਰਥ ਬਣੇ ਜਤਾਯਾ ਗੁਰਾਂ
ਸੱਤ ਮੀਲ ਓਥੋਂ ਕਰਤਾਰ ਸਿੰਘਾ ਰਾਮ ਤੀਰਥ ਜਾ ਦਰਸਾਯਾ ਗੁਰਾਂ

ਮਾਝੇ ਦਾ ਸੈਰ ਕਰਦੇ ਹੋਏ ਸ੍ਰੀ ਬੱਬੇ ਜੀ ਨੇ ਲਾਹੌਰ ਜਾਣਾ

ਰਾਮ ਤੀਰਥ ਤੇ ਗੁਰੂ ਜੀ ਜਾ ਬੈਠੇ ਪੜ੍ਹੇ ਸ਼ਬਦ ਰੁਬਾਬ ਵਜਾ ਕਰਕੇ
ਸਤਿ ਨਾਮ ਦਾ ਸਤਿ ਉਪਦੇਸ਼ ਦਿੱਤਾ ਪੱਥਰ ਪੂਜਨੋਂ ਲੋਕ ਹਟਾ ਕਰਕੇ

ਲੋਕ ਬਾਬੇ ਦੇ ਆਣ ਮੁਰੀਦ ਹੋਏ ਸੱਚੇ ਬਚਨਾਂ ਤੇ ਦਿਲ ਲਾ ਕਰਕੇ
ਚਰਨ ਦਾਸ ਮਹੰਤ ਨੂੰ ਦੁਖ ਲੱਗਾ ਚਰਚਾ ਕਰਨ ਲੱਗਾ ਪਾਸ ਆ ਕਰਕੇ
ਕਿਵੇਂ ਸੂਰਜ ਤਈਂ ਦਬਾ ਲਵੇ ਭਲਾ ਤੇਜ਼ ਟਟੈਣਾ ਦਿਖਾ ਕਰਕੇ
ਬਾਣੀ ਸੁਣ ਕੇ ਪਾਣੀ ਓਹ ਹੋ ਟੁਰਯਾ ਸਿੱਖ ਬਣਯਾ ਸੀਸ ਝੁਕਾ ਕਰਕੇ
ਓਥੋਂ ਚੱਲ ਕੇ ਤਾਰਦੇ ਜੀਆਂ ਤਾਈਂ ਪਹੁੰਚੇ ਵਿਚ ਲਾਹੌਰ ਦੇ ਜਾ ਕਰਕੇ
ਜਵਾਹਰ ਮੱਲ ਦਾ ਜੋ ਹੈ ਚੌਹੱਟਾ ਪਾਸ ਖੂਹੇ ਤੇ ਆਸਨ ਲਗਾ ਕਰਕੇ
ਕੱਟੀ ਰਾਤ ਤੇ ਚੜ੍ਹਯਾ ਦਿਨ ਜਦੋਂ ਤੁਰਕਾਂ ਮਾਰਯਾਂ ਗਊਆਂ ਲਿਆ ਕਰਕੇ
ਵੱਡਾ ਵੇਖ ਕੇ ਕਹਿਰ ਕਰਤਾਰ ਸਿੰਘਾ ਕੀਤਾ ਬਚਨ ਇਹ ਗੁਰਾਂ ਸੁਨਾ ਕਰਕੇ

## ਸਲੋਕ—ਲਾਹੌਰ ਸ਼ਹਿਰ ਜ਼ਹਿਰ ਕਹਿਰ ਸਵਾ ਪਹਿਰ

ਅਰਥਾਤ—ਲਾਹੌਰ ਸ਼ਹਿਰ ਜ਼ਹਿਰ ਦਾ ਥਾਂ ਹੈ ਤੇ ਏਥੇ ਸਵਾ ਪਹਿਰ ਵੱਡਾ ਕਹਿਰ ਵਰਤਦਾ ਹੈ, ਕਿਉਂਕਿ ਤਦੋਂ ਤੁਰਕ ਪਠਾਨਾਂ ਦਾ ਵੱਡਾ ਜ਼ੋਰ ਸੀ ਤੇ ਓਹ ਬਾਜ਼ਾਰਾਂ ਵਿਚ ਗਊਆਂ ਤੇ ਬੱਕਰੇ ਜ਼ਿਬ੍ਹਾ ਕਰਕੇ ਹਿੰਦੂਆਂ ਦੇ ਦਿਲ ਦੁਖਾਂਦੇ ਰਹਿੰਦੇ ਸਨ ॥

### ਸੱਯਦ ਅਹਿਮਦ ਤਕੀ ਦਾ ਮਲਾਪ

ਮੁਰਸ਼ਦ ਲੋਦੀ ਸਕੰਦ੍ਰ ਬਾਦਸ਼ਾਹ ਦਾ ਹੈ ਸੀ ਵਿਚ ਲਾਹੌਰ ਦੇ ਆਯਾ ਜੀ
ਮਹਿਮਾ ਸੁਣੀ ਸਤਿਗੁਰਾਂ ਦੀ ਓਸਨੇ ਜਾਂ ਝਗੜਾ ਕਰਨ ਦੇ ਵਾਸਤੇ ਧਾਯਾ ਜੀ
ਬੜਾ ਜ਼ਿਦੀ ਤੇ ਵੈਰੀ ਸੀ ਹਿੰਦੂਆਂ ਦਾ ਹੈ ਸੀ ਚਿੱਤ ਹੰਕਾਰ ਸਮਾਯਾ ਜੀ
ਇਹਦੇ ਕਹੇ ਸਿਕੰਦਰ ਬਾਦਸ਼ਾਹ ਨੇ ਰੇਗਾ ਵਿਚ ਕਬੀਰ ਸੁਟਾਯਾ ਜੀ
ਨਾਮ ਦੇਵ ਸੁਟਾਯਾ ਸੀ ਹੱਥੀ ਅੱਗੇ ਸ਼ੋਰ ਸ਼ਰ੍ਹਾ ਦਾ ਏਸ ਮਚਾਯਾ ਸੀ
ਕਾਜ਼ੀ ਮੌਲਵੀ ਲੈ ਕੇ ਨਾਲ ਬਹੁਤੇ ਬਾਬੇ ਸਾਥ ਆ ਝਗੜਾ ਪਾਯਾ ਜੀ
ਸ਼ਰ੍ਹਾ ਜਾਲ ਦੇ ਵਿਚ ਬਟੇਰਾ ਬੱਧਾ ਹੰਸ ਨਾਲ ਮੁਕਾਬਲਾ ਲਾਯਾ ਜੀ
ਸਤਿਗੁਰਾਂ ਦੀ ਉੱਚੀ ਦਲੀਲ ਅੱਗੇ ਆਰੀ ਹੋ ਕੇ ਸੀਸ ਝੁਕਾਯਾ ਜੀ
ਇਕ ਗੱਲ ਭੀ ਆਈ ਨ ਉੱਠ ਗਿਆ ਯੱਸ ਗੁਰੂ ਜੀ ਦਾ ਵੱਡਾ ਛਾਯਾ ਜੀ
ਹੋਏ ਸੈਂਕੜੇ ਸਿੱਖ ਕਰਤਾਰ ਸਿੰਘਾ ਗੁਰਾਂ ਭਗਤੀ ਪ੍ਰੇਮ ਦ੍ਰਿੜਾਯਾ ਜੀ

### ਸ੍ਰੀ ਬਾਬੇ ਜੀ ਨੇ ਇਮਨਾਬਾਦ ਆਉਣਾ

ਦਿਨ ਵੀਹ ਕੂ ਵਿਚ ਲਾਹੌਰ ਰਹਿਕੇ ਸਿੱਧੇ ਇਮਨਾਬਾਦ ਦੇ ਵਿਚ ਆਏ

ਲੱਲੋ ਜ਼ਾਤ ਤਖਾਨ ਸੀ ਭਗਤ ਓਥੇ ਡੇਰੇ ਓਸ ਦੇ ਘਰ ਸੋ ਜਾ ਲਾਏ
ਸਤਿ ਗੁਰਾਂ ਦਾ ਵੇਖਕੇ ਤੇਜ਼ ਭਾਰਾ ਲੱਲੋ ਸਿੱਖ ਹੋਯਾ ਆਣ ਸਹਿਜ ਭਾਏ
ਸੇਵਾ ਕਰਨੇ ਲਗਾ ਕਰਤਾਰਸਿੰਘਾ ਗੁਣ ਗਾਉਂਦਿਆਂ ਹੀ ਦਿਣ ਰਾਤ ਜਾਏ

ਇਮਨਾਬਾਦ ਵਿਚ ਪਰਚਾਰ

ਬਾਹਰ ਸ਼ਹਿਰ ਤੋਂ ਇਕ ਸੁ ਢਾਬ ਹੈਸੀ ਡੇਰਾ ਲਾ ਬੈਠੇ ਓਹਦੇ ਤੀਰ ਭਾਈ
ਇਕ ਰੋੜਾਂ ਦਾ ਬਿਸਤਰਾ ਕਰ ਵੱਡਾ ਤਪ ਕਰਨ ਲੱਗੇ ਗੁਰੂ ਧੀਰ ਭਾਈ
ਸਿਰਫ਼ ਲੱਲੋ ਦੇ ਘਰੋਂ ਪ੍ਰਸਾਦਿ ਪਾਂਦੇ ਹੋਰ ਕਿਸੇ ਦਾ ਪੀਣ ਨ ਨੀਰ ਭਾਈ
ਧੱਸ ਫੈਲ ਗਿਆ ਦੂਰ ਦੂਰ ਤੋੜੀ ਆਉਣ ਲੱਗ ਪੈ ਸੰਤ ਫ਼ਕੀਰ ਭਾਈ
ਵਿਚ ਦੇਸ ਪਾਖੰਡਾਂ ਦਾ ਜ਼ੋਰ ਹੈ ਸੀ ਝੂਠੇ ਸੈਂਕੜੇ ਬਣੇ ਸਨ ਪੀਰ ਭਾਈ
ਬੈਰਾਗੀ ਸੰਨਯਾਸੀ ਤੇ ਕੰਨ ਪੱਟੇ ਘੱਤੀ ਫਿਰਦੇ ਸਨ ਵਹੀਰ ਭਾਈ
ਨਾਲੇ ਸ਼ਰ੍ਹਾ ਅੰਧੇਰੀਆਂ ਘੱਤੀਆਂ ਸਨ ਕੀਤਾ ਧਰਮ ਹਿੰਦੂ ਲੀਰ ਲੀਰ ਭਾਈ
ਦੁਨੀਆਂ ਦਾਰਾਂ ਦਾ ਮੰਦੜਾ ਹਾਲ ਹੈ ਸੀ ਹੋ ਸੱਕੇ ਨ ਮੂਲ ਖਲ੍ਹੀਰ ਭਾਈ
ਸਤਿਗੁਰਾਂ ਨੇ ਤਰਸ ਖਾ ਦੇਸ ਉੱਤੇ ਸ਼ੁਰੂ ਇਹ ਕੀਤੀ ਤਦਬੀਰ ਭਾਈ
ਸਤਿਨਾਮ ਪਰਚਾਰ ਆਰੰਭ ਦਿਤਾ ਜਿਵੇਂ ਟੁੱਟੇ ਪਾਖੰਡ ਸ਼ਤੀਰ ਭਾਈ
ਲੱਗੇ ਖੋਲ੍ਹਣੇ ਪਾਜ ਪਾਖੰਡੀਆਂ ਦੇ ਕਰ ਵਿਆਖਯਾ ਪੁਰਤਾਸੀਰ ਭਾਈ
ਲੋਕ ਸੈਂਕੜੇ ਗੁਰਾਂ ਦੇ ਮਗਰ ਲੱਗੇ ਤੋੜ ਸ਼ਰ੍ਹਾ ਤੇ ਬੇਦ ਜ਼ੰਜੀਰ ਭਾਈ
ਇਹ ਵੇਖਕੇ ਬਾਹਮਣਾਂ ਕਾਜ਼ੀਆਂ ਨੂੰ ਲੱਗੇ ਛਾਤੀਆਂ ਦੇ ਵਿਚ ਤੀਰ ਭਾਈ
ਲੱਗੇ ਈਰਖਾ ਕਰਨ ਕਰਤਾਰ ਸਿੰਘਾ ਬੇ ਪੀਰ ਓਹ ਲੋਕ ਸ਼ਰੀਰ ਭਾਈ

ਬਾਹਮਣਾਂ ਤੇ ਕਾਜ਼ੀਆਂ ਦੀ ਈਰਖਾ

ਜਿਵੇਂ ਚਾਂਦਨੀ ਚੋਰਾਂ ਨੂੰ ਬੁਰੀ ਲੱਗੇ ਅਤੇ ਉੱਲੂਆਂ ਨੂੰ * ਆਫ਼ਤਾਬ ਭਾਈ
ਚਿਕੜ ਵਿਚ ਡੱਡੂ ਜੋਕ ਖ਼ੁਸ਼ ਰਹਿੰਦੇ ਨਹੀਂ ਜਾਣਦੇ ਫੁੱਲ ਦਾ ਆਬ ਭਾਈ
ਦੁੱਧ ਛੱਡਕੇ ਚਿਚੜੀਆਂ ਲਹੂ ਪੀਵਨ ਕੁੱਤੇ ਸੁੰਘਦੇ ਫਿਰਨ ਪਸ਼ਾਬ ਭਾਈ
ਕਾਲੇ ਭੂੰਡ ਭੈੜੇ ਗਾਹਕ ਗੰਦਗੀ ਦੇ ਕੀਹ ਜਾਣਦੇ ਫੁਲ ਗੁਲਾਬ ਭਾਈ
ਏਸੇ ਤਰ੍ਹਾਂ ਓਹ ਚੰਦਰੇ ਲੋਕ ਭੈੜੇ ਕੀਤਾ ਜਿਨ੍ਹਾਂ ਸੀ ਦੇਸ ਖ਼ਰਾਬ ਭਾਈ

* ਸੂਰਜ

ਵੈਰੀ ਬੱਬੇ ਦੇ ਬਣੇ ਕਰਤਾਰਸਿੰਘਾ*ਵਾਦ ਕਰਨ ਲੱਗੇ ਭੈੜ ਬਾਬ ਭਾਈ

ਤਬਾ

ਬਾਹਮਣ ਹਿੰਦੂਆਂ ਨੂੰ ਕਾਜ਼ੀ ਮੁਸਲਮਾਨਾਂ ਚੁੱਕਾਂ ਦੇ ਕੇ ਇਉਂ ਭੜਕਾਨ ਲੱਗੇ
ਦੇਵੀ ਦੇਉਤਿਆਂ ਨੂੰ ਤਪਾ ਨਿੰਦਦਾ ਇਹ ਜੋ ਪੂਜਦੀਆਂ ਲੂਤੀਆਂ ਲਾਨ ਲੱਗੇ
ਮਲਕ ਭਾਗੋ ਜਿਹਾਂ ਭੈੜੇ ਭੂੱਡੂਆਂ ਨੂੰ ਚੁੱਕ ਚੱਕ ਕੇ ਵੈਰੀ ਬਨਾਨ ਲੱਗੇ
ਓਧਰ ਕਾਜ਼ੀਆਂ ਪਾਜ਼ੀਆਂ ਫੜੀ ਰੀਤੀ ਓਹ ਤੁਰਕਾਂ ਤਈਂ ਸਿਖਾਨ ਲੱਗੇ
ਤਪਾ ਸ਼ਰ੍ਹਾ ਨੂੰ ਬੁਰਾ ਸੁਨਾਂਵਦਾ ਹੈ ਜਾ ਨਵਾਬ ਦੇ ਕੰਨ ਭੀ ਪਾਨ ਲੱਗੇ
ਭੱਗਾਂ ਵਾਲੇ ਤਾਂ ਬਾਬੇ ਦੇ ਮਗਰ ਲੱਗੇ ਭੈੜੇ ਚੰਦਰੇ ਵੈਰ ਵਧਾਨ ਲੱਗੇ
ਗੱਲੇ ਕੱਥੇ ਸਤਾਉਨ ਦੇ ਕਰਨ ਹੀਲੇ ਅਤੇ ਲਾਲੋ ਨੂੰ ਭੀ ਦਬਕਾਨ ਲੱਗੇ
ਬੁਰੇ ਦਿਨ ਆਏ ਕਰਤਾਰਸਿੰਘਾ ਜੜ੍ਹ ਆਪਣੀ ਆਪ ਪੁਟਾਨ ਲੱਗੇ

ਬੇਇਨਸਾਫ਼ੀ ਤੇ ਧੱਕਾ

ਦੁੱਖ ਦੇਂਵਦੇ ਬਾਬੇ ਦੇ ਸੰਗੀਆਂ ਨੂੰ ਕਈ ਵਾਰ ਕੁਬਚਨ ਸੁਨਾਂਵਦੇ ਜੀ
ਸਿੱਖ ਗੁਰੂ ਜੀ ਨੂੰ ਆਕੇ ਕਹਿਨ ਬਹੁਤੇ ਰਹਿੰਦੇ ਚੁੱਪ ਨ ਕੁਝ ਅਲਾਂਵਦੇ ਜੀ
ਕਈ ਵਾਰ ਸਪਾਹੀ ਉਠਾਉਨ ਆਏ ਫੇਰ ਡਰ ਸਰਾਪ ਤੋਂ ਜਾਂਵਦੇ ਜੀ
ਨਾਲੇ ਹਾਕਮਾਂ ਦੇ ਜ਼ੋਰਾਂ ਧਕਿਆਂਦੇ ਸਤੇ ਲੋਕ ਭੀ ਆਪ ਕੁਰਲਾਂਵਦੇ ਜੀ
ਬਾਬਾ ਜਰੀ ਜਾਂਦਾ ਗੱਲਾਂ ਸਾਰੀਆਂ ਨੂੰ ਕੀਤਾ ਬੁਰਾ ਨ ਕਿਸੇ ਦਾ ਚਾਂਹਵਦੇ ਜੀ
ਵੇਖ ਹੋ ਅੰਨ੍ਹੇ ਕਰਤਾਰ ਸਿੰਘਾ ਕਿਵੇਂ ਆਪਣੀ ਜੜ੍ਹ ਪੁਟਾਂਵਦੇ ਜੀ

ਸ੍ਰੀ ਬਾਬੇ ਜੀ ਨੇ ਮਲਕ ਭਾਗੋ ਦੇ ਬ੍ਰਹਮ ਭੋਜ ਵਿਚ ਨਾ ਜਾਣਾ

ਕਾਰਦਾਰ ਨਵਾਬ ਦਾ ਮਲਕ ਭਾਗੋ ਦਿਲ ਓਸਦੇ ਸੀ ਹੰਕਾਰ ਵੱਡਾ
ਓਹਦੇ ਪੁੱਤ ਦਾ ਹੋਣ ਵਿਆਹ ਲੱਗਾ ਕੀਤਾ ਓਸਨੇ ਚਾਇ ਪਸਾਰ ਵੱਡਾ
ਦਿੱਤਾ ਨਿਉਤਾ ਸਾਰੇ ਬ੍ਰਾਹਮਣਾਂ ਨੂੰ ਮਾਨ ਵਾਸਤੇ ਕੀਤਾ ਭੰਡਾਰ ਵੱਡਾ
ਜਦ ਗੁਰਾਂ ਨੂੰ ਸੱਦਿਆ ਗਏ ਨ ਓਹ ਲਾਯਾ ਬਾਹਮਣਾਂ ਦਾਉ ਵਚਾਰ ਵੱਡਾ
ਵੇਖੋ ਮਲਕ ਜੀ ਤਪਾ ਹੰਕਾਰ ਭਰਿਆ ਆਯਾ ਸੱਦਯਾ ਨ ਮਾਨਧਾਰ ਵੱਡਾ
ਘਰ ਸ਼ੂਦਰ ਖਾਂਵਦਾ ਅੰਨ ਸਦਾ ਤੁਹਾਡਾ ਕੀਤਾ ਨਿਆਦਰ ਸਾਬ ਵੱਡਾ

*ਝਗੜਾ।

ਦੂਜੀ ਵਾਰ ਭੀ ਸੱਦਿਆ ਗਏ ਨ ਗੁਰ ਫੇਰ ਤਪਯਾ ਓਹ ਬੁਰਯਾਰ ਵੱਡਾ
ਦੂਜੇ ਦਿਨ ਬੁਲਾ ਕਰਤਾਰ ਸਿੰਘਾ ਲੱਗਾ ਡਾਂਟ ਦਿਖਾਉਨ ਹੁਸ਼ਯਾਰ ਵੱਡਾ

ਮਲਕ ਭਾਗੋ ਨੇ ਗੁਰੂ ਜੀ ਨੂੰ ਬੁਲਾਨਾ

ਦੂਜੇ ਦਿਨ ਬੁਲਾਕੇ ਗੁਰੂ ਜੀ ਨੂੰ ਮਲਕ ਅੱਖੀਆਂ ਕੱਢ ਦਿਖਾਉਨ ਲੱਗਾ
ਮੇਰੇ ਘਰ ਭੋਜਨ ਪਾਨ ਆਯਾ ਕਿਉਂ ਨ ਗੱਲਾਂ ਉਲਟੀਆਂ ਬਹੁਤ ਸੁਨਾਉਨ ਲੱਗਾ
ਘਰ ਸੂਦਰਾਂ ਦੇ ਬੈਠਾ ਟੁੱਕ ਖਾਵੇਂ ਹੋ ਖੱਤ੍ਰੀ ਲਾਜ ਲਵਾਉਨ ਲੱਗਾ
ਛਡ ਲੂਚੀਆਂ ਪੂਰੀਆਂ ਮਾਲ੍ਹ ਪੂੜੇ ਖਾ ਕੋਂਧਰਾ ਮਸਤ ਰਹਾਉਨ ਲੱਗਾ
ਗੁੱਸਾ ਹੋਰ ਤੇ ਕੱਢਦਾ ਹੋਰ ਪਾਸੇ ਮਲਕ ਆਪਨਾ ਆਪ ਜਤਾਉਨ ਲੱਗਾ
ਓਹਦੀ ਵੇਖ ਖ਼ੁਸ਼ਕੀ ਕਰਤਾਰ ਸਿੰਘਾ ਬਾਬਾ ਸੱਚੀਆਂ ਠੋਕ ਸੁਨਾਉਨ ਲੱਗਾ

ਸ੍ਰੀ ਬਾਬਾ ਜੀ

ਗੱਲਾਂ ਸੁਣਕੇ ਏਹ ਮਗ਼ਰੂਰੀ ਦੀਆਂ ਬਾਬਾ ਮਲਕ ਦੇ ਤਈਂ ਸੁਨਾਂਵਦਾ ਏ
ਸਾਨੂੰ ਖੱਤ੍ਰੀ ਬ੍ਰਹਿਮਣਾਂ ਸੂਦਰਾਂ ਦਾ ਭੇਦ ਨਜ਼ਰ ਦੇ ਵਿਚ ਨ ਆਂਵਦਾ ਏ
ਜੋਤ ਰੱਬ ਦੀ ਸਾਰਿਆਂ ਵਿਚ ਇੱਕੋ ਚੰਗਾ, ਚੰਗੇ ਜੋ ਅਮਲ ਕਮਾਂਵਦਾ ਏ
ਚੰਗਾ ਸੂਦਰ ਓਹ ਬ੍ਰਹਿਮਣਾਂ ਤੋਂ ਭਾਉ ਭਗਤੀ ਦਿਲ ਰਖਾਂਵਦਾ ਏ
ਦਸਾਂ ਨਹੁਆਂ ਦੀ ਨੇਕ ਕਮਾਈ ਕਰਦਾ ਸਾਧ ਸੰਤ ਦੇ ਤਈਂ ਖਵਾਂਵਦਾ ਏ
ਅੰਮ੍ਰਿਤ ਰੂਪ ਰੋਟੀ ਓਹਦੀ ਕੋਧਰੇ ਦੀ ਤੇਰਾ ਭੋਜਨ ਜ਼ਹਿਰ ਦਿਸਾਂਵਦਾ ਏ
ਖ਼ੂਨ ਚੋ ਗ਼ਰੀਬਾਂ ਦਾ ਕਰੀ ਕੱਠੀ ਇਹਦਾ ਖਾਵਨਾ ਨਹੀਂ ਸਾਨੂੰ ਭਾਂਵਦਾ ਏ
ਇਹ ਸੁਣ ਦੇਸਾਰ ਕਰਤਾਰ ਸਿੰਘਾ ਮਲਕ ਅੱਗ ਬਰੋਲਾ ਹੋ ਜਾਂਵਦਾ ਏ

ਮਲਕ ਭਾਗੋ

ਸਾਨੂੰ ਲਾਲੋ ਤੋਂ ਭੀ ਭੈੜਾ ਜਾਣਿਆਂ ਤੂੰ ਤੈਨੂੰ ਵੇਖ ਮੈਂ ਹੁਣੇ ਸਜ਼ਾ ਦੇਸਾਂ
ਯਾਂ ਤੇ ਦੁੱਧ ਤੇ ਜ਼ਹਿਰ ਦਾ ਕਰ ਨਿਰਨਾ ਨਹੀਂ ਤਾਂ ਹੁਣੇ ਹੀ ਸ਼ਹਿਰੋਂ ਕਢਾ ਦੇਸਾਂ
ਦੇਵੀ ਦੇਉਤਿਆਂ ਨੂੰ ਨਾਲੇ ਨਿੰਦਦਾ ਤੂੰ ਏਸ ਗੱਲ ਦਾ ਪਤਾ ਦਵਾ ਦੇਸਾਂ
ਮੋੜੇ ਓਸਨੂੰ ਕੌਣ ਕਰਤਾਰ ਸਿੰਘਾ ਜਿਹੜਾ ਅੱਜ ਮੈਂ ਹੁਕਮ ਚੜ੍ਹਾ ਦੇਸਾਂ

ਸ੍ਰੀ ਬਾਬੇ ਜੀ ਨੇ ਦੁੱਧ ਤੇ ਖ਼ੂਨ ਦਾ ਨਿਰਨਾ ਕਰਨਾ

ਰੋਟੀ ਕੋਧਰੇ ਦੀ ਘਰੋਂ ਲਾਲੋ ਦਿਓਂ ਝੱਟ ਵਕਤ ਓਸੇ ਮੰਗਵਾ ਗੁਰ ਜੀ

ਮਾਹਲਪੂੜੇਤੇਪੂਰੀਆਂਮਲਕਦੀਆਂਓਹਭੀਪਾਸਲਈਆਂ ਰਖਵਾਗੁਰ ਜੀ
ਇਕ ਹੱਥ ਰੋਟੀ ਦੂਜੇ ਮਾਹਲਪੂੜੇ ਘੁੱਟੇ ਜ਼ੋਰ ਦੇ ਨਾਲ ਦਬਾ ਗੁਰ ਜੀ
ਦੁੱਧ ਰੋਟੀ ਵਿਚੋਂ ਖ਼ੂਨ ਪੂੜਿਆਂ ਚੋਂ ਦਿੱਤਾ ਸਾਫ਼ ਨਚੋੜ ਵਖਾ ਗੁਰ ਜੀ
ਲੋਕ ਸੈਕੜੇ ਵੇਖ ਹੈਰਾਨ ਹੋਏ ਜਾੱਤਾ ਸਭਨਾਂ ਜੋਤ ਖ਼ੁਦਾ ਗੁਰ ਜੀ
ਫੜ ਨੇਕੀ ਦਾ ਰਾਹ ਕਰਤਾਰਸਿੰਘਾ ਦਿੱਤਾ ਮਲਕ ਤਈਂ ਸਮਝਾ ਗੁਰ ਜੀ

ਵਾਕ ਕਵੀ

ਭਾਵੇਂ ਸੈ ਬਰਸਾਂ ਜਲ ਵਿਚ ਵੱਸੇ* ਚਕਮਕ ਦੀ ਅੱਗ ਨ ਜਾਇ ਭਾਈ
ਹੱਥੀ ਤਈਂ ਨੁਵਾਲੀਏ ਸੈ ਵਾਰੀ ਬਾਹਿਰ ਨਿਕਲ ਕੇ ਖੇਹ ਉਡਾਇ ਭਾਈ
ਭਾਵੇਂ ਦਹੀਂ ਖੁਲਾਵੀਏ ਕਾਗ ਤਾਈਂ ਚੁੰਜ ਜਾ ਮੈਲੇ ਵਿਚ ਪਾਇ ਭਾਈ
ਗੱਦੋਂ ਚੰਦਨ ਵਿਚ ਲਪੇਟੀਏ ਜੇ ਲੇਟ ਰੂੜੀ ਤੇ ਖ਼ੁਸ਼ੀ ਮਨਾਇ ਭਾਈ
ਕੁੱਤੇ ਤਈਂ ਪਦਾਰਥ ਲੱਖ ਦਹੀਏ ਜਾ ਫੇਰ ਮੁਰਦਾਰ ਹੀ ਖਾਇ ਭਾਈ
ਦੁੱਧ ਪਾਕੇ ਸਰਪ ਨੂੰ ਪਾਲੀਏ ਜੇ ਵਿਹੁ ਜਾਇ ਨ, ਡੰਗ ਚਲਾਇ ਭਾਈ
ਚਿੱਟਾ ਬੱਗਲਾ ਤੀਰਥਾਂ ਵਿਚ ਵੱਸੇ ਡੱਡਾਂ ਮੱਛੀਆਂ ਪਾਰ ਬੁਲਾਇ ਭਾਈ
ਦੁਸ਼ਟ ਦੁਸ਼ਟਤਾ ਤਈਂ ਕਰਤਾਰਸਿੰਘਾ ਨਹੀਂ ਛੱਡਦੇ ਲੱਖ ਸਮਝਾਇ ਭਾਈ

ਮਲਕ ਭਾਗੋ ਨੇ ਵਧ ਘੱਟ ਬੋਲਣਾ

ਭੂਏ ਕੀਤਾ ਹੋਯਾ ਸੀ ਬ੍ਰਾਹਮਣਾਂ ਨੇ ਉਲਟ ਪੁਲਟ ਕੁਬਚਨ ਸੁਨਾਉਨ ਲੱਗਾ
ਜਾੱਦੂਗਰ, ਸਿਹਰੀ, ਟੂਣੇਬਾਜ਼ ਵੱਡਾ ਸਤਿਗੁਰਾਂ ਦੇ ਤਈਂ ਬਨਾਉਨ ਲੱਗਾ
ਪੂਰਨ ਪੁਰਖ ਦੀ ਕਰ ਬੇਅਦਬੀ ਜੀ ਵੇਖੋ ਭਰਯਾ ਬੇੜਾ ਡੁਬਾਉਨ ਲੱਗਾ
ਵੇਖ ਧੁਰ ਦਰਗਾਹੋਂ ਕਰਤਾਰਸਿੰਘਾ ਇਨ੍ਹਾਂ ਵਾਸਤੇ ਹੁਕਮ ਕੀਹ ਆਉਨ ਲੱਗਾ

ਵਾਕ ਕਵੀ

ਕੁਝ ਅਗੇਹੀ ਗੁਰੂ ਜੀ ਗ਼ੁੱਸੇ ਹੈਸਨ ਵੇਖ ਇਨ੍ਹਾਂ ਦੇ ਜ਼ੁਲਮ ਵਿਹਾਰ ਵੱਲੋਂ
ਦੇਂਦੇ ਦੁਖ ਅਨਾਥ ਗ਼ਰੀਬਾਂ ਨੂੰ ਸਣ ਭੁੱਲੇ ਮੂਲੋਂ ਹੀ ਸਿਰਜਨਹਾਰ ਵੱਲੋਂ
ਕੀਤੀ ਮਲਕ ਬੇਅਦਬੀ ਫੇਰ ਵੱਡੀ ਗ਼ੁੱਸੇ ਹੋ ਕੇ ਮੂੜ੍ਹਾਂ ਦੀ ਕਾਰ ਵੱਲੋਂ

* ਇਕ ਕਿਸਮ ਦਾ ਪੱਥਰ ਹੁੰਦਾ ਹੈ ਜਿਸ ਨਾਲ ਪਿਛਲੇ ਜ਼ਮਾਨੇ ਬੰਦੂਕ ਚਲਾਨ ਵਾਸਤੇ ਅੱਗ ਲਈ ਜਾਂਦੀ ਸੀ।

## ਇਮਨਾਬਾਦ ਦੇ ਲਈ ਕ੍ਰਤਾਰ ਸਿੰਘਾ ਆਯਾ ਹੁਕਮ ਇਹ ਸਖ਼ਤ ਕ੍ਰਤਾਰ ਵੱਲੋਂ

ਇਮਨਾਬਾਦ ਦੇ ਵਾਸਤੇ ਭੁਵਿੱਖਤ ਬਚਨ

ਤਿਲੰਗ ਮਃ ੧

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀਂ ਗਿਆਨ ਵੇ ਲਾਲੋ
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨ ਵੇ ਲਾਲੋ
ਸਰਮ ਧਰਮ ਦੁਇ ਛਪ ਖਲੋਏ ਕੂੜ ਫਿਰੈ ਪਰਧਾਨ ਵੇ ਲਾਲੋ
ਕਾਜੀਆਂ ਬਾਹਮਣਾਂ ਕੀ ਗਲ ਥਕੀ ਅਗਦ ਪੜੈ ਸੈਤਾਨ ਵੇ ਲਾਲੋ
ਮੁਸਲਮਾਨੀਆਂ ਪੜਹਿ ਕਤੇਬਾਂ ਕਸਟ ਮੈ ਕਰਹਿ ਖੁਦਾਇ ਵੇ ਲਾਲੋ
ਜਾਤ ਸਨਾਤੀ ਹੋਰ ਹਿੰਦਵਾਣੀਆਂ ਇਹ ਭੀ ਲੇਖੇ ਲਾਇ ਵੇ ਲਾਲੋ
ਖੂਨ ਕੇ ਸੋਹਲੇ ਗਾਵੀਅਹਿ ਨਾਨਕ ਰਤ ਕਾ ਕੁੰਗੂ ਪਾਇ ਵੇ ਲਾਲੋ
ਸਾਹਿਬ ਕੇ ਗੁਣ ਨਾਨਕ ਗਾਵੈ ਮਾਸ ਪੁਰੀ ਵਿਚ ਆਖ ਮਸੋਲਾ
ਜਿਨ ਉਪਾਈ ਰੰਗ ਰਵਾਈ ਬੈਠਾ ਵੇਖੈ ਵਖ ਅਕੇਲਾ
ਸਚਾ ਸੋ ਸਾਹਿਬ ਸਚ ਤਪਾਵਸ ਸਚੜਾ ਨਿਆਉ ਕਰੇ ਗੁਮਸੋਲਾ
ਕਾਇਆ ਕਪੜ ਟੁਕ ਟੁਕ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ
ਆਵਨ ਅਠਤਰੈ ਜਾਨ ਸਤਾਨਵੈ ਹੋਰ ਭੀ ਉਠਸੀ ਮਰਦ ਕਾ ਚੇਲਾ
ਸਚ ਕੀ ਬਾਣੀ ਨਾਨਕ ਆਖੈ ਸਚ ਸੁਣਾਇਸੀ ਸਚ ਕੀ ਬੇਲਾ

ਇਸਦਾ ਭਾਵ

ਬਾਣੀ ਹੋਈ ਕਰਤਾਰ ਤੋਂ ਗੁਰੂ ਜੀ ਨੂੰ ਕਹਿੰਦੇ ਸੁਣੀ ਤੂੰ ਦੇ ਧਿਆਨ ਲਾਲੋ
ਜੈਸਾ ਹੁਕਮ ਅਕਾਲ ਦਾ ਹੋ ਗਿਆ ਸਾਰਾ ਦੱਸ ਕੇ ਕਰਾਂ ਬਿਆਨ ਲਾਲੋ
ਜੰਞ ਪਾਪ ਦੀ ਕਾਬਲੋਂ ਲੈ ਧਾਊ ਜੋਰੀ ਮੰਗੇਗਾ ਇਨ੍ਹਾਂ ਤੋਂ ਦਾਨ ਲਾਲੋ
ਧਰਮ ਸ਼ਰਮ ਸਭ ਇਨ੍ਹਾਂ ਦੇ ਦੂਰ ਹੋਸਨ ਕੂੜ ਫਿਰੇਗਾ ਸਾਰੇ ਪਰਧਾਨ ਲਾਲੋ
ਜ਼ੋਰ ਟੁੱਟੇਗਾ ਕਾਜ਼ੀਆਂ ਬਾਹਮਣਾਂ ਦਾ* ਵਿਆਹ ਹੋਣਗੇ ਚਾਲ ਸ਼ੈਤਾਨ ਲਾਲੋ
ਹਿੰਦੂ ਰਾਮ ਦੇ ਥਾਉਂ ਖ਼ੁਦਾ ਬੋਲਣ ਬੇਦ ਛੱਡ ਕੇ ਪੜ੍ਹਨ ਕੁਰਾਨ ਲਾਲੋ

* ਸ਼ੈਤਾਨੀ ਵਿਆਹ—ਜੋ ਜਬਰਨ ਆਪਣੀ ਘਰੀਂ ਪਾ ਲੈਣਗੇ।

ਜ਼ਾਤਪਾਤਸਭ ਇਨ੍ਹਾਂਦੀਦੂਰਹੋਸੀ *ਲੇਖੇਲੱਗਹਿੰਦਵਾਣੀਆਂ ਜਾਨ ਲਾਲੋ
ਏਥੇ ਖ਼ੂਨਦੇਸੋਹਿਲੇ ਗਾਇ ਜਾਸਨ ਕੇਸਰ ਰੱਤਦਾ ਖ਼ੂਬਛਿੜਕਾਨ ਲਾਲੋ
ਮਾਸਪੂਰੀਕਹਯਾ'ਇਮਨਾਬਾਦ'ਤਾਂਈਆਯਾਏਸਦੇਲਈਫ਼ਰਮਾਨਲਾਲੋ
ਗੁਣ ਗਾਉਂਦੇਸਾਹਿਬਦੇ ਸੰਤਜੇਹੜੇਇਹ ਉਨ੍ਹਾਂਦੇ ਤਈਂ ਸਤਾਨ ਲਾਲੋ
ਜਿਸ ਪੈਦਾ ਕੀਤੇ ਓਹੋਨਸ਼ਟ ਕਰਸੀ ਬੈਠਾ ਵੇਖਦਾ ਵੱਖ ਭਗਵਾਨ ਲਾਲੋ
ਸੱਚਾ ਨਿਆਉਂਕਰਇਨ੍ਹਾਂਨੂੰਸਜ਼ਾ ਦੇਸੀ ਸੱਚਾ ਸਾਹਿਬਸੱਚਪਛਾਨ ਲਾਲੋ
ਟੁੱਕ ਟੁੱਕ ਹੋਸੀ ਕਾਇਆਂ ਕੱਪੜਾ ਜੋ ਕਤਲ ਹੋਣਸਾਰੇ ਬਈਮਾਨ ਲਾਲੋ
ਸਾਡਾ ਬਚਨ ਜ਼ਰੂਰ ਇਹ ਹੋਇ ਸੱਚਾ ਹਿੰਦੁਸਤਾਨਕਰੂਯਾਦਮਾਨ ਲਾਲੋ
ਪੰਦ੍ਰਾਂ ਸੌ ਅਠੱਤ੍ਰੇ ਵਿਚ ਆਊ ਬਾਬਰ ਜ਼ਾਤ ਦਾ ਮੁਗ਼ਲ ਸੁਲਤਾਨ ਲਾਲੋ
ਨਸ਼ਟ ਕਰੂ †ਮਹੰਮਦ ਖ਼ਾਨ ਤਾਈਂ ਮਲਕ ਜਹੇ ਭੀ ਹੋਣ ਵੈਰਾਨ ਲਾਲੋ
ਸੱਤ੍ਰਾਂ ਸੌ ਸਤਾਨਵੇਂ ਤੀਕ ਰਹੇ ਓਹਦਾ ਰਾਜ ਕਰਦਾ ਖ਼ਾਨਦਾਨ ਲਾਲੋ
ਜ਼ੋਰ ਵਿਚ ਸਤਾਨਵੇਂ ਟੁੱਟ ਜਾਊ ਜਦ ਮੁਗ਼ਲ ਭੀ ਪਾਪ ਕਮਾਨ ਲਾਲੋ
ਫੇਰ ਉੱਠੇਗਾ ਮਰਦ ਗੋਬਿੰਦਸਿੰਘਦਾ ਚੱਲਾ ਖ਼ਾਲਸਾਪੰਥ ਮਹਾਨ ਲਾਲੋ
ਬਾਣੀ ਸੱਚਦੀ ਇਹਕਰਤਾਰਸਿੰਘਾ ਵਰਤੇਜ਼ਾਲਮ ਫੇਰ ਪਛਤਾਨ ਲਾਲੋ

ਵਾਕ ਕਵੀ

ਜਿਵੇਂਹੁਕਮ ਅਕਾਲਦਾ ਧੁਰੋਂ ਆਯਾ ਤਿਵੇਂ ਲਾਲੋਦੇ ਤਈਂਸੁਨਾਯਾ ਜੀ
‡ਵੀਹ ਸਾਲ ਪਿਛੋਂ ਪੂਰਾ ਬਚਨ ਹੋਯਾ ਚੜ੍ਹਕਾਬਲੋਂ ਬਾਬਰ ਆਯਾ ਜੀ
ਓਸ ਇਮਨਾਵਾਦਨੂੰ ਲੁੱਟਿਆ ਆ ਸ਼ਹਿਰ ਤਈਂ ਕਤਲਾਮਕਰਾਯਾ ਜੀ
ਭਾਗੋ ਸਣੇ ਨਵਾਬ ਦੇ ਕਤਲ ਹੋਯਾ ਢਾਹ ਖੇਹ ਦੇ ਨਾਲ ਮਲਾਯਾ ਜੀ
ਪੂਰਨ ਪੁਰਖ ਦੀ ਕਰੀ ਬੇਅੱਦਬੀ ਜੋ ਫਲ ਓਸਦਾ ਪਾਪੀਆਂ ਪਾਯਾ ਜੀ
ਵੈਰੀ ਸੰਤ ਦੇ ਤਈਂ ਕਰਤਾਰ ਸਿੰਘਾ ਰਾਜ ਨੀਤ ਨੇ ਇਉਂ ਲਖਾਯਾ ਜੀ

---

*ਹਿੰਦੁਵਾਣੀਆਂ ਜੋ ਮੁਗ਼ਲਾਂ ਨੇ ਜਬਰਨ ਮੁਸਲਮਾਨੀਆਂ ਕਰ ਲਈਆਂ।
†ਮੁਹੰਮਦ ਖ਼ਾਂ ਇਮਨਾਬਾਦ ਦਾ ਹਾਕਮ ਸੀ।
‡ ਇਮਨਾਬਾਦ ਦੇ ਬਰਬਾਦ ਹੋਣ ਦਾ ਪ੍ਰਸੰਗ ਏਸ ਗਰੰਥ ਦੇ ਅਖ਼ੀਰ ਵਿਚ ਦੇਖੋ।

ਯਥਾ—

ਸੰਤ ਸਤਾਇ ਤੀਨ ਹਾਨ ਧਰਮ ਅਰਥ ਸੁਖ ਬੰਸ ।
ਤੀਨੋ ਹੀਨੋ ਦੇਖ ਲੌ ਰਾਵਨ, ਕੈਰੋਂ ਕੰਸ ॥

ਵਾਕ ਕਵੀ

ਭਾਵੇਂ ਚਮਤਕਾਰੇ ਕਈ ਵੇਖ ਚੁੱਕੇ ਨਹੀਂ ਬਾਜ਼ ਬੁਰਿਆਈਓਂ ਆਉਨ ਭਾਈ
ਰੱਖਣ ਈਰਖਾ ਬਾਹਮਣ ਬਹੁਤ ਭਾਰੀ ਅੱਗ ਵੈਰ ਦੀ ਨਿੱਤ ਵਧਾਉਨ ਭਾਈ
ਵਿਚ ਸ਼ਹਿਰ ਜੇ ਕਦੇ ਮਰਦਾਨਾ ਜਾਏ ਬੁਰਾ ਭਲਾ ਉਸ ਤਈਂ ਸੁਨਾਉਨ ਭਾਈ
ਲੱਲੋ ਤਈਂ ਭੀ ਨਿੱਤ ਕਰਤਾਰ ਸਿੰਘਾ ਕੁਰਾਹਯੇ ਦਾ ਸਿੱਖ ਬੁਲਾਉਨ ਭਾਈ

ਮਰਦਾਨੇ ਨੇ ਸ੍ਰੀ ਬਾਬੇ ਜੀ ਪਾਸ ਸ਼ਕਾਇਤ ਕਰਨੀ

ਇਕ ਦਿਨ ਮਰਦਾਨਾ ਬਹੁ ਸਤ ਗਿਆ ਆਣ ਗੁਰੂ ਜੀ ਤਈਂ ਸੁਨਾਂਵਦਾਏ
ਏਸ ਸ਼ਹਿਰ ਤੋਂ ਗੁਰੂ ਜੀ ਟੁਰ ਚੱਲੋ ਪੱਪੀ ਸ਼ਹਿਰ ਇਹ ਸਾਨੂੰ ਸਤਾਂਵਦਾਏ
ਤੁਹਾਨੂੰ ਕਹਿਨ ਕੁਰਾਹਯਾ* ਦਿਜ ਸਾਰੇ ਸਾਥੋਂ ਸੁਣਿਆਂ ਮੂਲ ਨ ਜਾਂਵਦਾਏ
ਬਾਬਾ ਵਿਚ ਪ੍ਰੇਮ ਕਰਤਾਰ ਸਿੰਘਾ ਇਉਂ ਮੁਖ ਤੋਂ ਆਖ ਸੁਨਾਂਵਦਾਏ

ਸ੍ਰੀ ਬਾਬਾ ਜੀ

ਏਸ ਕਲੀਓਂ ਪੰਜ ਭੀਤੀਓਂ ਕਿਉਂ ਕਰ ਰਖਾਂ ਪੱਤ ।
(੧) ਜੇ ਬੋਲਾਂ ਤਾਂ ਆਖੀਏ ਬੜ ਬੜ ਕਰੇ ਬਹੁੱਤ ।
(੨) ਚੁਪ ਕਰਾਂ ਤਾਂ ਆਖੀਏ ਇਸ ਘਟਿ ਨਾਹੀਂ ਮੱਤ ।
(੩) ਜੇ ਬਹਿ ਰਹਾਂ ਤਾਂ ਆਖੀਏ ਬੈਠਾ ਸੱਥਰ ਘੱਤ ।
(੪) ਉੱਠ ਜਾਈਂ ਤਾਂ ਆਖੀਏ ਛਾਰ ਗਿਆ ਸਿਰ ਘੱਤ ।
(੫) ਜੇ ਕਰ ਨਿਵਾਂ ਤਾਂ ਆਖੀਏ ਡਰਦਾ ਕਰੇ ਭਗੱਤ ।
ਕਾਈ ਗੱਲੀ ਨ ਮੇਵਨੀ ਕਿੱਥੇ ਕੱਢਾਂ ਝੱਤ ।
ਏਥੇ ਓਥੇ ਨਾਨਕਾ ਕਰਤਾ ਰੱਖੇ ਪੱਤ ।

ਇਸਦਾ ਭਾਵ

ਬੱਬੇ ਕਹਯਾ ਮਰਦਾਨਯਾਂ ਜੱਗ ਪਾਸੋਂ ਸੱਚਾ ਹੋਯਾ ਨ ਜਾਂਵਦਾ ਵੱਤ ਭਾਈ

---

* ਬ੍ਰਹਿਮਣ ।

ਨਹੀਂ ਛੱਡਦੀ ਹੈ ਪੰਜ ਮੂੰਹੀਂ ਦੁਨੀਆਂ ਔਖੀ ਰੱਖਣੀ ਹੈ ਏਥੇ ਪੱਤ ਭਾਈ
ਗੁਣ ਛੱਡ ਦੁਨੀਆਂ ਗਾਹਕਔਗੁਣਾਂਦੀ ਲੋਕਾਂ ਫੜਯਾਰਾਹਅਵੱਤ ਭਾਈ
ਜੇ ਬੋਲੀਏ ਤਾਂ ਕਹਿਨ ਲੱਗ ਜਾਵੇ ਪਿਆ ਬੜ ਬੜ ਕਰੇ ਬਹੁੱਤ ਭਾਈ
ਚੁੱਪ ਕਰ ਰਹੀਏ ਝੱਟ ਕਹਿ ਦੇਵੇ ਏਸ ਮੂਰਖ ਵਿੱਚ ਨ ਮੱਤ ਭਾਈ
ਛੱਡ ਭਟਕਨਾਇਕਥਾਂ ਬੈਠ ਜਾਈਏ ਕਹਿੰਦੇ ਬੈਠ ਰਿਹਾਸੱਥਰਘੱਤ ਭਾਈ
ਲਾਂਭੇ ਪੱਲਾ ਛੁਡਾ ਜੇ ਹੋ ਜਾਈਏ ਛਾਰ ਪਾ ਗਿਆ ਸਿਰ ਤੱਤ ਭਾਈ
ਜੇ ਕਰ ਭਲਮਾਨਸੀ ਨਿਊਂ ਰਹੀਏ ਕਹਿੰਦੇ ਡਰਦਾ ਕਰੇ ਭਗੱਤ ਭਾਈ
ਆਰੀ ਕੱਟਦੀਹੈ ਇੱਕ ਪਾਸਿਓਂ ਜੀ ਦੁਨੀ ਕੱਟੇ ਦੁਪਾਸਯੋਂ ਸੱਤ ਭਾਈ
ਕਿਸੇ ਗੱਲੇ ਨ ਦੁਨੀਆਂ ਛੱਡਦੀਏ ਭਾਵੇਂ ਲੱਖ ਕਰੋ ਚਤਰੱਤ ਭਾਈ
ਇਹ ਕਾਲਖ ਦੀ ਭਰੀ ਕੋਠੜੀ ਹੈ ਕਿੱਥੇ ਕੱਢੀਏ ਜਾ ਕੇ *ਝੁੱਤ ਭਾਈ
ਏਥੇ ਓਥੇ ਸਭ ਥਾਂ ਕਰਤਾਰਸਿੰਘਾ ਰੱਖੇ ਵਾਹਿਗੁਰੂ ਹੀ ਆਪ ਪੱਤ ਭਾਈ

ਮਰਦਾਨੇ ਨੇ ਤਲਵੰਡੀ ਜਾਣਾ

ਸ੍ਰੀ ਬਾਬੇ ਜੀ ਨੂੰ ਲਾਲੋ ਰੱਖ ਲਿਆ ਮਰਦਾਨਾ ਤਲਵੰਡੀਨੂੰ ਜਾਂਵਦਾ ਏ
ਬਾਬੇ ਕਾਲੂ ਨੂੰ ਜਾ ਕੇ ਖ਼ਬਰ ਦਿਤੀ ਸਾਰਾ ਟੱਬਰ ਖ਼ੁਸ਼ੀ ਮਨਾਂਵਦਾ ਏ
ਮਾਤਾ ਤ੍ਰਿਪਤਾਦਾ ਦਿਲਪਿਆ ਕਾਹਲਾਕਦੋਂ ਪੁੱਤਰ ਮੂੰਹ ਦਿਖਾਂਵਦਾ ਏ
ਰਾਇ ਸੱਦਕੇ ਪਾਸ ਮਰਦਾਨੇ ਤਾਈਂ ਬਾਬੇ ਜੀ ਦਾ ਹਾਲ ਪੁਛਾਂਵਦਾ ਏ
ਕਿਵੇਂ ਤਪਾਜੀਤਈਂ ਮਲਾਓ ਸਾਨੂੰ ਦਿਲਦਰਸਨ ਕਰਨਨੂੰ ਚਾਂਹਵਦਾ ਏ
ਓਧਰ ਇਮਨਾਬਾਦ ਕਰਤਾਰ ਸਿੰਘਾ ਖੇਲ ਹੋਰ ਕਰਤਾਰ ਰਚਾਂਵਦਾ ਏ

ਸਾਧ ਫ਼ਕੀਰ ਪਕੜੇ ਜਾਣੇ

ਇਮਨਾਬਾਦ ਦੇ ਖ਼ਾਨ ਦਾ ਪੁੱਤ ਇਕੋ ਲੋਕ ਆਖਦੇ ਮਾਹਿ ਮੁਨੀਰ ਸਾਰੇ
ਹੋ ਗਿਆ ਬੀਮਾਰ ਓਹ ਸਖ਼ਤ ਆਕੇ ਦੁੱਖਆਣ ਹੋਏ ਦਾਮਨਗੀਰ ਸਾਰੇ
ਜ਼ੋਰ ਲਾਯਾ ਹਕੀਮਾਂ ਨ ਹੋਯਾ ਰਾਜ਼ੀ ਕਰ ਥੱਕ ਗਏ ਤਦਬੀਰ ਸਾਰੇ
ਭੈੜੇ ਭਾਗੋ ਨੇ ਇਹ ਸਲਾਹ ਦਿੱਤੀ ਚਾ ਫੜ ਮੰਗਵਾਇ ਫ਼ਕੀਰ ਸਾਰੇ

---

*ਝੱਟ।

ਕਸ਼ਟ ਦੇ ਕੇ ਆਖਦਾ ਸਾਰਿਆਂ ਨੂੰ ਮਾਰੋ ਮੇਖ ਚਾ ਵਿਚ ਤਕਦੀਰ ਸਾਰੇ
ਫੜਿਆ ਬੱਬਾ ਭੀ ਵਿਚ ਕਰਤਾਰਸਿੰਘਾ ਕੈਦ ਕਰ ਲਏ ਪਾ ਜ਼ੰਜੀਰ ਸਾਰੇ

### ਸ੍ਰੀ ਬਾਬੇ ਜੀ ਨੇ ਫ਼ਕੀਰਾਂ ਨੂੰ ਛੁਡਾਣਾ

ਦੁੱਖ ਸਾਧਾਂ ਫ਼ਕੀਰਾਂਦਾ ਵੇਖ ਕਰਕੇ ਬੱਬੇ ਲਾਲੋ ਦੇ ਤਈਂ ਬੁਲਾਯਾ ਜੀ
ਲਾਲੋ ਵੇਖਕੇ ਅੱਖੀਆਂ ਭਰ ਆਯਾ ਦੇਕੇ ਧੀਰਜ ਦਿਲ ਧਰਾਯਾ ਜੀ
ਲਾਲੋ ਹੋ ਉਦਾਸ ਨ ਹੁਣ ਨੇੜੇ ਸਮਾਂ ਇਨ੍ਹਾਂ ਦੇ ਨਸ਼ਟ ਦਾ ਆਯਾ ਜੀ
ਸੰਤ ਭਗਤ ਦੀ ਕਰਨ ਬੇਅਦਬੀ ਇਹ ਇਹਨਾਂ ਬਹੁਤ ਹੀ ਅੱਤ ਨੂੰ ਚਾਯਾ ਜੀ
ਜੂਠਾ ਟੁੱਕਰ ਖ਼ਾਨ ਦੇ ਪੁੱਤ ਤਾਈਂ ਜਾਹ ਖਵਾਲ ਲਾਲੋ ਨੂੰ ਸਿਖਾਯਾ ਜੀ
ਟੁੱਕਰ ਖਾਂਦਿਆਂ ਖ਼ਾਨ ਦਾ ਪੁੱਤ ਰਾਜ਼ੀ ਹੋਯਾ ਝੱਟ ਤੇ ਦੁਖ ਗਵਾਯਾ ਜੀ
ਇਹ ਵੇਖ ਨਵਾਬ ਆ ਖ਼ੁਸ਼ ਹੋਯਾ ਵੱਡਾ ਰੱਬ ਦਾ ਸ਼ੁਕਰ ਮਨਾਯਾ ਜੀ
ਹੱਥ ਜੋੜ ਪੱਲਾ ਗਲ ਪਾ ਕਰਕੇ ਆ ਬਾਬੇ ਨੂੰ ਸਿਰ ਝੁਕਾਯਾ ਜੀ
ਮੈਂ ਭੁੱਲ ਗਿਆ ਮੈਨੂੰ ਬਖ਼ਸ਼ ਲਵੋ ਹੱਥ ਜੋੜ ਕਸੂਰ ਬਖ਼ਸ਼ਾਯਾ ਜੀ
ਬਾਬੇ ਕਰਕੇ ਦਯਾ ਕਰਤਾਰ ਸਿੰਘਾ ਸਭ ਫ਼ੱਕਰਾਂ ਤਈਂ ਛੁਡਾਯਾ ਜੀ

### ਭਾਈ ਬਾਲੇ ਤੇ ਮਰਦਾਨੇ ਨੇ ਤਲਵੰਡੀਓਂ ਆਉਣਾ

ਜੱਸ ਫੈਲ ਰਿਹਾ ਵੱਡਾ ਬੱਬੇਜੀ ਦਾ ਦਰਸ ਕਰਨ ਆਉਂਦੇ ਨਰ ਨਾਰ ਭਾਈ
ਸਵਾ ਬਰਸ ਬੱਬੇ ਵੱਡਾ ਤਪ ਕੀਤਾ ਕਰ ਬਿਸਤਰਾ ਰੋੜਾਂ ਦਾ ਸਾਰ ਭਾਈ
ਰੋੜੀ ਸਾਹਿਬ ਹੈ ਨਾਮ ਹੁਣ ਥਾਂ ਉਸਦਾ ਲੋਕ ਮੰਨਦੇ ਹੈਨ ਅਪਾਰ ਭਾਈ
ਓਧਰ ਵਿਚ ਤਲਵੰਡੀ ਦੇ ਬੱਬੇਜੀ ਨੂੰ ਸੀ ਉਡੀਕ ਰਿਹਾ ਪਰਵਾਰ ਭਾਈ
ਸੱਚੇ ਨਾਲ ਪ੍ਰੇਮ ਦੇ ਯਾਦ ਕਰਦਾ ਦਮ ਦਮ ਅੰਦਰ ਰਾਇ ਬੁਲਾਰ ਭਾਈ
ਇਕ ਦਿਨ ਬੁਲਾ ਕੇ ਬੱਲੇ ਤਾਈਂ ਰਾਇ ਹੋ ਕਹਿੰਦਾ ਮਿੰਨਤਦਾਰ ਭਾਈ
ਭਾਈ ਬੱਲਿਆ ਮੈਂ ਹੋ ਬੁੱਢਾ ਗਿਆ ਹਾਂ ਮਰਨ ਦੇ ਲਈ ਤੱਯਾਰ ਭਾਈ
ਇਕ ਵਾਰ ਉਸ ਰੱਬ ਦੇ ਨੂਰ ਦਾ ਜੀ ਮੈਨੂੰ ਲਿਆ ਕਰਾ ਦੀਦਾਰ ਭਾਈ
ਮਾਤਾ ਪਿਤਾ ਜੀ ਨੇ ਨਾਲੇ ਬਹੁਤ ਕਹਯਾ ਸੀ ਕੁਦਰਤੀ ਜਿਨ੍ਹਾਂ ਨੂੰ ਪਯਾਰ ਭਾਈ
ਦੋਵੇਂ ਬੱਲਾ ਮਰਦਾਨਾ ਕਰਤਾਰਸਿੰਘਾ ਆਏ ਇਮਨਾਬਾਦ ਹੁਸ਼ਯਾਰ ਭਾਈ

ਸ੍ਰੀ ਬੱਬੇ ਜੀ ਨੇ ਤਲਵੰਡੀ ਜਾਣਾ

ਭਾਈ ਬੱਲੇ ਨੇ ਬੇਨਤੀ ਬਹੁਤ ਕੀਤੀ ਓਹ ਸਾਰੇ ਸੰਦੇਸੇ ਸੁਨਾ ਕਰ ਕੇ
ਤਦ ਲੱਲੋ ਤੋਂ ਵਿਦਾ ਹੋ ਗੁਰੂ ਸਾਹਿਬ ਪਹੁੰਚੇ ਪਾਸ ਤਲਵੰਡੀ ਦੇ ਜਾ ਕਰ ਕੇ
ਚੰਦਰ ਭਾਨ ਜੋ ਬੱਲੇ ਦਾ ਪਿਤਾ ਹੈਸੀ ਉਹਦੇ ਖੂਹੇ ਉਤੇ ਚਰਨ ਪਾ ਕਰ ਕੇ
ਕੀਤਾ ਸਦਾ ਦੇ ਲਈ ਪੁਨੀਤ ਉਹ ਨੂੰ ਓਥੇ ਬੈਠ ਗਏ ਆਸਨ ਲਾ ਕਰ ਕੇ
ਹੋਈ ਖ਼ਬਰ ਤੇ ਸਾਰਾ ਪਰਵਾਰ ਪਿੰਡੋਂ ਇਕੋ ਵਾਰ ਆਯਾ ਮਿਲਨ ਧਾ ਕਰ ਕੇ
ਮਿਲੇ ਗੁਰੂ ਜੀ ਮਾਈ ਤੇ ਬਾਪ ਤਾਈਂ ਜਗਤ ਰੀਤ ਉੱਠ ਸੀਸ ਝੁਕਾ ਕਰ ਕੇ
ਵੇਖ ਭੇਖ ਫ਼ਕੀਰੀ ਦਾ ਕਾਲੂ ਲਾਲੂ ਗੁੱਸੇ ਹੋ ਗਏ ਰੰਜ ਮਨਾ ਕਰ ਕੇ
ਲੱਲੂ ਯੁਕਤੀ ਨਾਲ ਕਰਤਾਰ ਸਿੰਘਾ ਕਹਿੰਦਾ ਸਤਿਗੁਰਾਂ ਤਈਂ ਸੁਨਾ ਕਰ ਕੇ

ਲਾਲ ਚੰਦ ( ਮਹਿਤੇ ਕਾਲੂ ਜੀ ਦੇ ਭਰਾਤਾ ) ਨੇ ਸ੍ਰੀ ਬੱਬੇ ਜੀ ਨੂੰ ਕਹਿਨਾ

ਕੀਹ ਨਾਨਕਾ ਰੂਪ ਬਨਾ ਬੈਠੋਂ ਸਾਨੂੰ ਲੱਗੇ ਨ ਇਹ ਸੁਭਾ ਚੰਗਾ
ਚੱਲ ਮਾਂ ਤੇ ਬਾਪ ਦਾ ਮੰਨ ਆਖਾ ਵਿਚ ਘਰ ਦੇ ਖਾਹ ਹੰਡਾ ਚੰਗਾ
ਲਾਹ ਸੁਟ ਫ਼ਕੀਰੀ ਦੇ ਕੱਪੜੇ ਇਹ ਮਾਈ ਬਾਪ ਨੂੰ ਖੱਟ ਖਵਾ ਚੰਗਾ
ਨਿਸ਼ਾ ਲੱਲੂ ਦੀ ਕਰਨ ਕਰਤਾਰ ਸਿੰਘਾ ਸਤਿ ਗੁਰੂ ਜੀ ਖ਼ਯਾਲ ਸੁਨਾ ਚੰਗਾ

ਸ੍ਰੀ ਬਾਬੇ ਜੀ ਨੇ ਕਹਿਨਾ

ਖਿਮਾ ਹਮਾਰੀ ਮਾਤਾ ਕਹੀਏ ਸੰਤੋਖ ਹਮਾਰਾ ਪਿਤਾ
ਸੱਤ ਹਮਾਰਾ ਚਾਚਾ ਸਾਚਾ ਜਿਸ ਸੰਗ ਅਨੂਆਂ ਜਿੱਤਾ
ਭਾਉ ਭਾਈ ਹੈ ਸੰਗ ਹਮਾਰੇ ਮਿੱਤ੍ਰ ਪ੍ਰੇਮ ਪਿਆਰਾ
ਧੀਅ ਹਮਾਰੀ ਧੀਰਜ ਕਹੀਏ ਪੁੱਤ੍ਰ ਗਿਆਨ ਵਚਾਰਾ
ਸ਼ਾਂਤ ਹਮਾਰੀ ਤ੍ਰੀਆ ਨੀਕੀ ਮੱਤ ਹਮਾਰੀ ਚੇੱਲੀ
ਸੀਲ ਹਮਾਰਾ ਸਸੁਰਾ ਕੱਹੀਏ ਸੱਸੂ ਦਇਆ ਸੁਹੇਲੀ
ਏਕੰਕਾਰ ਹਮਾਰਾ ਖਾਂਵਦ ਜਿਨ ਇਹ ਬਨਤ ਬਨਾਈ
ਉਸ ਕੋ ਤਿਆਗ ਅਵਰ ਕੋ ਲਾਗੇ ਨਾਨਕ ਸੋ ਦੁਖਦਾਈ

ਸ੍ਰੀ ਬੱਬੇ ਜੀ ਨੇ ਰਾਇ ਬੁਲਾਰ ਨੂੰ ਮਿਲਨ ਆਉਨਾ

ਐੱਨੇ ਚਿਰ ਨੂੰ ਰਾਇ ਦਾ ਆਦਮੀ ਆ ਹੱਥ ਬੰਨ੍ਹ ਕੇ ਅਰਜ਼ ਗੁਜ਼ਾਰਦਾਏ

ਬੱਬਾ ਓਸੇ ਵੇਲੇ ਉੱਠ ਟੁਰ ਪਿਆ ਨਾਲ ਤੁੰਮਲਾ ਸਾਰੇ ਪਰਵਾਰ ਦਾ ਏ
ਲੋਕ ਵੇਖ ਕੇ ਰੂਪ ਬਲਿਹਾਰ ਜਾਂਦੇ ਦਿਲ ਮੋਹਤ ਹੁੰਦਾ ਨਰ ਨਾਰ ਦਾ ਏ
ਰਾਇ ਵੇਖ ਅੱਗੋਂ ਉੱਠ ਖੜਾ ਹੋਯਾ ਬੱਬਾ ਫੜ ਕੇ ਬਾਹੋਂ ਬੈਠਾਰਦਾ ਏ
ਵੇਖ ਰਾਇ ਨੂੰ ਖ਼ੁਸ਼ੀ ਅਪਾਰ ਹੋਈ ਮੁੜ ਮੁੜ ਕੇ ਰੂਪ ਨਿਹਾਰਦਾ ਏ
ਚਰਨ ਚੁੰਮ ਦਾ ਪਿਆ ਕਰਤਾਰ ਸਿੰਘਾ ਨੀਰ ਅੱਖੀਆਂ ਤੋਂ ਰਾਇ ਢਾਰਦਾ ਏ

ਰਾਇ ਦੀ ਵੇਨਤੀ

ਰਾਇ ਆਖਦਾ ਬਖ਼ਸ਼ਨਾ ਮੇਰੇ ਤਾਈਂ ਅਤੇ ਧੁਰ ਦਰਗਾਹੋਂ ਬਖ਼ਸ਼ਾਵਨਾ ਜੀ
ਬੁੱਢਾ ਹੋਯਾ ਕੋ ਟਹਿਲ ਨ ਕਰ ਸੱਕਾਂ ਏਸ ਵਾਸਤੇ ਬਹੁਤ ਪਛਤਾਵਨਾ ਜੀ
ਮੈਨੂੰ ਰੂਪ ਖ਼ੁਦਾ ਦਾ ਨਜ਼ਰ ਆਵੇ ਕਰਾਂ ਅੱਖੀਆਂ ਵਿਚ ਵਛਾਵਨਾ ਜੀ
ਹੋਵੇ ਖਾਣਾ ਤਯਾਰ ਕਰਤਾਰ ਸਿੰਘਾ ਰੁੱਖਾ ਮਿੱਸਾ ਅੱਜ ਏਧਰੇ ਖਾਵਨਾ ਜੀ

ਰਾਇ ਨੇ ਨਿਧੇ ਬ੍ਰਹਮਨ ਨੂੰ ਹੁਕਮ ਦੇਨਾ

ਰਾਇ ਕਹਯਾ ਉਮੈਦਯਾ ਜਾ ਕਰ ਕੇ ਨਿੱਧੇ ਤਈਂ ਲਿਆ ਬੁਲਾ ਜਲਦੀ
ਹੁਕਮ ਸੁਣਦਿਆਂ ਸਾਰ ਹੀ ਰਾਇ ਦਾ ਜੀ ਓਹ ਗਿਆ ਬ੍ਰਹਮਣ ਆ ਜਲਦੀ
ਰਾਇ ਆਖਦਾ ਨਿੱਧਯਾ ਤਪੇ ਲਈ ਸੁੱਚਾ ਭੋਜਨ ਤਯਾਰ ਕਰਵਾ ਜਲਦੀ
ਨਾਲ ਬੱਕਰਾ ਇੱਕ ਸਵਾਰ ਲਵੇਂ ਕੁਝ ਮਿੱਠਾ ਭੀ ਨਾਲ ਬਨਾ ਜਲਦੀ
ਹੋਵੇ ਇੱਛਯਾ ਜੋ ਹੋਰ ਤਪੇ ਜੀ ਦੀ ਝੱਟ ਪੱਟ ਬਨਾ ਲਿਆ ਜਲਦੀ
ਇਉਂ ਸੁਣਦੇ ਸਾਰ ਕਰਤਾਰ ਸਿੰਘਾ ਕਹਯਾ ਬੱਬੇ ਨੇ ਬਚਨ ਸੁਨਾ ਜਲਦੀ

ਤਾਂ ਬਾਬੇ ਜੀ ਨੇ ਇਉਂ ਉਚਾਰਨ ਕੀਤਾ

ਮਿੱਠਾ ਗਰਮ ਸਲੋਨਾ ਸੰਜਮੁ ਖਟਾ ਖਰਾ ਧਿਆਨੁ ।
ਐਸਾ ਭੋਜਨ ਜੋ ਨਰ ਅਚਵੇ ਸੋ ਮਾਨਸ ਪਰਧਾਨੁ ॥
ਰਾਇ ਜੀ ਭੋਜਨ ਐਸਾ ਕਰੀਐ। ਔਰ ਸਗਲ ਪਰ ਹਰੀਐ ॥
ਮੇਵਾ ਮਗਨ ਰਹਿਨ ਸੱਚ ਸੇਤੀ ਜਿੱਤ ਖਾਧੈ ਤ੍ਰਿਪਤਾਵੈ
ਦੂਖ ਭੂਖ ਸਗਲਾ ਹੀ ਨਾਸੈ ਜਾਂ ਸੱਚ ਨਾਮ ਚਿੱਤ ਆਵੈ
ਅੰਮ੍ਰਿਤ ਫਲ ਹੈ ਨਾਮ ਧਨੀ ਕਾ ਸੋ ਪੀਵੈ ਜਿਸ ਦੇਵੈ
[illegible] ਹੈ [illegible] ਸਮੇਵੈ

ਕਹੁ ਨਾਨਕ ਸੋ ਖਰਾ ਸਵਾਦੀ ਏਕੰਕਾਰ ਰਸ ਲੀਆ
ਅਉਰ ਸਵਾਦ ਸਭ ਫੀਕੈ ਲਾਗੈ ਜਦ ਸੱਚ ਨਾਮ ਗੁਰ ਦੀਆ

ਇਸਦਾ ਭਾਵ

ਬੱਬੇ ਆੱਖਯਾ ਰਾਇ ਜੀ ਇਹ ਭੋਜਨ ਸੱਡੇ ਵਾਸਤੇ ਨ ਪਕਵਾਈਏ ਜੀ
ਮਿੱਸੀ ਰੁੱਖੀ ਰੋੱਟੀ ਅਸੀਂ ਖਾ ਰਾਜ਼ੀ ਮਿੱਠੇ ਖੱਟੇ ਸਲੂਣੇ ਨ ਚਾਹੀਏ ਜੀ
ਮਿੱਠਾ ਭੇਦ ਅਕਾਲ ਦਾ ਅਸਾਂ ਪਾਯਾ ਜਪ ਤਪ ਸਲੂਣੇ ਥਾਂ ਖਾਈਏ ਜੀ
ਜੋ ਪੁਰਸ਼ ਇਸ ਤਰ੍ਹਾਂ ਦਾ ਖਾਇ ਭੋਜਨ ਉੱਤਮ ਸਭ ਤੋਂ ਓਹ ਸੁਨਾਈਏ ਜੀ
ਹੇ ਰਾਇ ਜੀ ਹੋਰ ਸਵਾਦ ਸਾਰੇ ਫਿੱਕੇ ਜਾਣਕੇ ਦੂਰ ਹਟਾਈਏ ਜੀ
ਮੇਵਾ ਮਸਤ ਰਹਿਨਾ ਸੱਚੇ ਰੂਪ ਅੰਦਰ ਦੁੱਖ ਭੁੱਖ ਤੇ ਰੋਗ ਗਵਾਈਏ ਜੀ
ਨਾਮ ਰੱਬ ਦਾ ਹੈ ਅਮਰ ਫਲ ਮਿੱਠਾ ਮਿਹਰ ਕਰ ਦੇਵੈ ਤਦ ਪਾਈਏ ਜੀ
ਫਿਕੇ ਹੋਰ ਸਵਾਦ ਕਰਤਾਰਸਿੰਘਾ ਵੱਲ ਇਨ੍ਹਾਂ ਦੇ ਚਿੱਤ ਨ ਲਾਈਏ ਜੀ

ਵਾਕ ਕਵੀ

ਬਚਨ ਸੁਣਕੇ ਰਾਇ ਆਨੰਦ ਹੋਯਾ ਸੱਦਾ ਭੋਜਨ ਸਤਿ ਗੁਰਾਂ ਪਾਯਾ ਏ
ਏੱਨੇ ਚਿਰ ਨੂੰ ਮਾਤਾ ਤ੍ਰਿੱਪਤਾ ਜੀ ਆ ਰਾਇ ਦੇ ਤਈਂ ਸੁਨਾਯਾ ਏ
ਜਿਵੇਂ ਰਹੇ ਏਥੇ ਨਾਨਕ ਰੱਖ ਲਵੋ ਲੱਲੂ ਕਾਲੂ ਨੇ ਭੀ ਏਵੇਂ ਚਾਹਯਾ ਏ
ਤਾਂ ਬੱਲਯਾ ਰਾਇ ਕਰਤਾਰਸਿੰਘਾ ਸੱਚੇ ਦਿਲੋਂ ਪ੍ਰੇਮ ਜਤਾਯਾ ਏ

ਰਾਇ ਬੁਲਾਰ

ਕਿਤੇ ਜਾਹੋ ਨ ਤਪਾ ਜੀ ਰਹੋ ਏਥੇ ਜਿੱਨੀ ਪੁੱਜੇ ਮੈਂ ਟਹਿਲ ਕਮਾਂਗਾ ਜੀ
ਕੱਮੇ ਰੱਖ ਦੇਂਦੇ ਵਾਹੀ ਕਰ ਲਵੇ ਹਾਲਾ ਤੁਸਾਂ ਤੋਂ ਮੂਲ ਨ ਲਾਂਗਾ ਜੀ
ਬੁਢਾ ਹੋਯਾ ਹਾਂ, ਪਾਕ ਦੀਦਾਰ ਕਰਕੇ ਜਨਮ ਮਰਨ ਦੇ ਫੰਧ ਕਟਾਂਗਾ ਜੀ
ਤਨ, ਮਨ ਤੇ ਧਨ ਕਰਤਾਰਸਿੰਘਾ ਸਭ ਤੇਰਾ ਹੈ ਝੂਠ ਨ ਕਹਾਂਗਾ ਜੀ

ਤਾਂ ਸ੍ਰੀ ਬੱਬੇ ਜੀ ਨੇ ਇਹ ਸ਼ਬਦ ਉਚਾਰਨ ਕਰਨਾ—ਸੋਰਠ ਮਹਲਾ ੧

ਮਨ ਹਾਲੀ ਕਿਰਸਾਨੀ ਕਰਣੀ ਸਰਮ ਪਾਣੀ ਤਨ ਖੇਤ
ਨਾਮ ਬੀਜ ਸੰਤੋਖ ਸੁਹਾਗਾ ਰਖ ਗਰੀਬੀ ਵੇਸ
ਭਾਉ ਕਰਮ ਕਰ ਜੰਮਸੀ ਸੇ ਘਰ ਭਾਗਠ ਦੇਖ ॥ ੧ ॥

ਬਾਬਾ ਮਾਇਆ ਸਾਥ ਨ ਹੋਇ ॥
ਇਨ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ੧ ॥ ਰਹਾਉ

ਇਹ ਸ਼ਬਦ ਸੁਣ ਕੇ ਲਾਲਚੰਦ ਬੋਲਯਾ

ਜੇ ਕਰ ਨਾਨਕਾ ਵਾਹੀ ਨ ਹੋ ਸੱਕੇ ਤਾਂ ਸੁਖੱਲਾ ਹੀ ਕੰਮ ਬਨਾ ਦੇਂਦੇ
ਬੈਠਾ ਰਹੁ ਤੇ ਕਰ ਅਮੀਰੀ ਚੰਗੀ ਜਿੱਡੀ ਆਖੇਂ ਵੱਡੀ ਹੱਟੀ ਪਾ ਦੇਂਦੇ
ਆਉਣ ਜਾਣ ਦੀ ਕਿਤੇ ਨ ਹੋਵੇ ਖੇਚਲ ਹਾਂ ਗੁਮਾਸ਼ਤੇ ਅੱਗੇ ਰਖਾ ਦੇਂਦੇ
ਜਿਵੇਂ ਰਹੇਂ ਏਥੇ ਕਰਤਾਰਸਿੰਘਾ ਅਸੀਂ ਓਹੋ ਹੀ ਯੁਕਤ ਕਰਾ ਦੇਂਦੇ

ਤਾਂ ਸ੍ਰੀ ਬੱਬੇ ਜੀ ਨੇ ਅਗਲੀਆਂ ਤੁਕਾਂ ਉਚਾਰਨ ਕੀਤੀਆਂ

ਯਥਾਃ—ਹਾਣ ਹਟ ਕਰ ਆਰਜਾ ਸਚ ਨਾਮ ਕਰ ਵਥ
ਸੁਰਤ ਸਬਦ ਕਰ ਭਾਂਡ ਸਾਲ ਤਿਸੁ ਵਿਚ ਤਿਸ ਨੋ ਰਖ
ਵਣਜਾਰਿਆਂ ਸਿਉ ਵਣਜ ਕਰ ਲੈ ਲਾਹਾ ਮਨਿ ਹਸਿ॥੨॥

ਤਾਂ ਫੇਰ ਪਿਤਾ ਜੀ ਬੋਲੇ ਘੋੜਿਆਂ ਦੀ ਸੌਦਾਗਰੀ ਕਰ ਲਵੇ

ਜੇ ਕਰ ਨਹੀਂ ਹੱਟੀ ਕਰਨੀ ਚਾਹੁੰਦਾ ਤੂੰ ਇਕ ਥਾਂ ਨਾਹੀਂ ਜੇਕਰ ਠਹਿਰ ਹੋਵੇ
ਲੈ ਕਰ ਸੌਦਾਗਰੀ ਘੋੜਿਆਂ ਦੀ ਨਾਲੇ ਕੰਮ ਤੇ ਨਾਲ ਹੀ ਸੈਰ ਹੋਵੇ
ਤੇਰਾ ਫਿਰਨ ਦਾ ਚਾਉ ਹੋ ਜਾਇ ਪੂਰਾ ਸੈਰ ਕਰ ਜਿਉਂ ਮਨ ਦੀ ਲਹਿਰ ਹੋਵੇ
ਆਖੇ ਲੱਗ ਸੱਡੇ ਕਰਤਾਰਸਿੰਘਾ ਅਸੀਂ ਖ਼ੁਸ਼ੀ ਤੇ ਤੈਂਡੜੀ ਖੈਰ ਹੋਵੇ

ਫੇਰ ਸ੍ਰੀ ਸਤਿਗੁਰ ਜੀ ਨੇ ਇਹ ਤੁਕਾਂ ਉਚਾਰਨ ਕੀਤੀਆਂ

ਸੁਣ ਸਾਸਤ ਸੌਦਾਗਰੀ ਸਤ ਘੋੜੇ ਲੈ ਚਲ
ਖਰਚ ਬੰਨ੍ਹ ਚੰਗਿਆਈਆਂ ਮਤ ਮਨ ਜਾਣੈ ਕਲਿ
ਨਿਰੰਕਾਰ ਕੇ ਦੇਸ ਜਾਹਿ ਤਾਂ ਸੁਖ ਲਹਹਿ ਮਹਲ॥੩॥

ਇਹ ਸੁਣਕੇ ਫੇਰ ਚਾਚੇ ਲਾਲ ਚੰਦ ਜੀ ਨੇ ਬੋਲਨਾ

ਹੱਟੀ ਹੱਟੀ ਬਪਾਰ ਨਹੀਂ ਕਰਨ ਜੋਗਾ ਕਿਹੜੀ ਬਾਤ ਤੇ ਫੇਰ ਤੂੰ ਸ਼ਾਕਰੀ ਜੀ
ਪਤਾ ਲੱਗਦਾ ਤੇਰੀ ਦਲੀਲ ਦਾ ਨਹੀਂ ਤੇਰੀ ਮੱਤ ਜਾਪੇ ਸਾਥੋਂ ਆਕਰੀ ਜੀ
ਇਕੋ ਪੁੱਤ ਤੂੰਹੇਂ ਆਖਾ ਮੰਨਦਾ ਨਹੀਂ ਸਾਨੂੰ ਬੜੀ ਹੈਸੀ ਤੇਰੀ ਝਾਕਰੀ ਜੀ
ਜੇ ਹੋਈ ਪਸੰਦ ਕਰਤਾਰਸਿੰਘਾ ਤੂੰ ਕਰ ਲੈ ਕਿਸੇ ਦੀ ਚਾਕਰੀ ਜੀ

ਤਾਂ ਸ੍ਰੀ ਬਾਬੇ ਜੀ ਨੇ ਇਹ ਤੁਕਾਂ ਉਚਾਰਨ ਕਰਨੀਆਂ

ਲਾਇ ਚਿਤੁ ਕਰਿ ਚਾਕਰੀ ਮੰਨ ਨਾਮੁ ਕਰ ਕੰਮ
ਬੰਨ ਬਦੀਆਂ ਕਰ ਧਾਵਣੀ ਤਾਂ ਕੋ ਆਖੈ ਧੰਨ
ਨਾਨਕ ਨਾਮ ਸੰਮ੍ਹਾਲ ਤੂੰ ਚੜੈ ਚਵਗਨ ਵੰਨ ॥੪॥

ਵਾਕ ਕਵੀ

ਗੱਲਾਂ ਉਚੀਆਂ ਸੁਣ ਅਰੀਮ ਦੀਆਂ ਅੱਗੋਂ ਮੂਲ ਜਵਾਬ ਨ ਆਂਵਦਾ ਏ
ਸੱਡੇ ਪਾਸ ਹੀ ਗੁਰੂ ਜੀ ਰਹਿਨ ਜਿਉਂ ਕਰ ਜੀ ਜੀ ਪਰਵਾਰ ਦਾ ਚਾਂਹਵਦਾ ਏ
ਕਾਲੂ ਤਪਾ ਜੀ ਨੇ ਪੂਰਨ ਪੁਰਖ ਵੱਡੇ ਇਉਂ ਰਾਇ ਬੁਲਾਰ ਸੁਨਾਂਵਦਾ ਏ
ਨਿਰਾ ਪੁੱਤ ਕਰ ਆਪਨਾ ਸਮਝ ਨਾਹੀਂ ਮੈਨੂੰ ਨੂਰ ਖ਼ੁਦਾ ਦਿੱਸ ਆਂਵਦਾ ਏ
ਅੰਤ ਸਾਰਿਆਂ ਨੂੰ ਧੀਰਜ ਆ ਗਈ ਰਾਇ ਕਦਮੀ ਸੀਸ ਝੁਕਾਂਵਦਾ ਏ
ਹੱਥ ਜੋੜਕੇ ਦੋਇ ਕਰਤਾਰਸਿੰਘਾ ਸਤਿ ਗੁਰਾਂ ਨੂੰ ਫੇਰ ਅਲਾਂਵਦਾ ਏ

ਰਾਇ ਬੁਲਾਰ

ਰਾਇ ਆੱਖਯਾ ਕਰੋ ਫ਼ਰਮਾਇਸ਼ ਕੋਈ ਯਥਾਸ਼ਕਤ ਮੈਂ ਪੂਰੀ ਕਰਾਇ ਦੇਵਾਂ
ਇਹ ਦੌਲਤ ਮੁਲਕ ਤੇ ਮਾਲ ਸਾਰਾ ਕੁੰਜੀ ਆਪ ਦੇ ਹੱਥ ਫੜਾਇ ਦੇਵਾਂ
ਬੈਠੇ ਸਾਧ ਫ਼ਕੀਰਾਂ ਦੇ ਕਰੋ ਮੇਲੇ ਤੁਹਾਡੇ ਨਾਮ ਤੇ ਲੰਗਰ ਚਲਾਇ ਦੇਵਾਂ
ਧੱਨ ਭਾਗ ਹੋਵਨ ਕਰਤਾਰਸਿੰਘਾ ਉਮਰ ਕਰ ਦੀਦਾਰ ਵੰਞਾਇ ਦੇਵਾਂ

ਸ੍ਰੀ ਬਾਬਾ ਜੀ

ਇਕ ਫਰਮਾਇਸ ਆਖੀਐ ਜੋ ਮੰਨੇ ਸਾਈ
ਜਿਸ ਤੇ ਜੋਰ ਨ ਚਲਈ ਕਰ ਜੋਰ ਧਿਆਈ
ਐਸਾ ਸਤਿ ਗੁਰ ਰਾਇ ਜੀ ਕਿਸੈ ਹਾਥ ਨ ਆਵੈ
ਸੋਈ ਕਾਰ ਕਮਾਵਨੀ ਜੋ ਉਸ ਕੋ ਭਾਵੈ
ਹਿਕਮਤ ਹੁਕਮ ਨ ਚਲਈ ਕੋਈ ਕਰ ਦੇਖੈ
ਸੇਖ ਮਸਾਇਕ ਸਿਧ ਸਾਧ ਸਭ ਲਿਖੀਐ ਲੇਖੈ
ਦਸ ਅਵਿਤਾਰੀ ਆਇਆ ਜਗ ਹੁਕਮ ਚਲਾਇਆ
ਅੰਤ ਕਾਲ ਧਰਤੀ ਪਏ ਕੁਝ ਹਥ ਨ ਆਇਆ

ਵਡੇ ਵਡੇ ਮਹਾਂ ਬਲੀ ਜੋਧੇ ਅਰ ਸੂਰੇ
ਕਹਿ ਨਾਨਕ ਸਭ ਦੇਖਿਆ ਹੋਇ ਧਰਤੀ ਧੂਰੇ

ਤਾਂ ਰਾਇ ਨੇ ਆਖਯਾ ਜੀ ਲੰਗਰ ਹੀ ਚਲਾਓ

ਸ੍ਰੀ ਬਾਬਾ ਜੀ

ਲੰਗਰ ਏਕ ਖੁਦਾਇ ਦਾ ਦੂਸਰ ਲੰਗਰ ਨਾਹੀ
ਦੂਸਰ ਲੰਗਰ ਨ ਚਲੈ ਜਗ ਥਿਰ ਨ ਰਹਾਈ
ਰਾਇ ਬੁਲਾਰ ਸੁਣ ਬੇਨਤੀ ਯਹਿ ਅਰਜ ਹਮਾਰੀ
ਖ਼ਾਲਕ ਸੱਚਾ ਏਕ ਹੈ ਜਿਨ ਖ਼ਲਕ ਸਵਾਰੀ
ਦਾਤਾ ਆਪ ਰਹੀਮ ਹੈ ਸਭ ਖ਼ਲਕ ਬਸਾਲੈ
ਦੇਵਨ ਕਉ ਆਪੈ ਧਨੀ ਸਗਲਿਆਂ ਪ੍ਰਤਪਾਲੈ
ਜੀਉ ਪਰਾਨ ਤਨ ਧਨ ਦੀਏ ਦੀਨੇ ਰਸ ਭੋਗ
ਆਪੇ ਕਛੂ ਨ ਹੋਵਈ ਪ੍ਰਭ ਕੀਏ ਸੰਜੋਗ
ਸਭਨਾ ਕੇ ਸਿਰ ਏਕ ਹੈ ਸਿਧ ਸਾਧ ਬੀਚਾਰੇ
ਨਾਨਕ ਮੰਗਤਾ ਸਭ ਕੋ ਇਕ ਦਾਤਾ ਸਿਰਜਨਹਾਰੇ

ਸ੍ਰੀ ਬਾਬੇ ਜੀ ਨੇ ਘਰ ਜਾਣਾ

ਹੋਕੇ ਵਿਦਯਾ ਰਾਇ ਤੋਂ ਨਾਲ ਮਾਤਾ ਸ੍ਰੀ ਬਾਬਾ ਜੀ ਘਰ ਨੂੰ ਜਾਂਵਦੇ ਨੇ
ਹੋਯਾ ਅਤਿ ਹੀ ਖ਼ੁਸ਼ ਪਰਵਾਰ ਸਾਰਾ ਭਾਗ ਆਪਣੇ ਸਭ ਸਰਾਂਹਵਦੇ ਨੇ
ਕਿਵੇਂ ਰਹਿਨ ਹਮੇਸ਼ ਹੀ ਪਾਸ ਸਾਡੇ ਮਾਤਾ ਪਿਤਾ ਦਿਲੋਂ ਇਹੋ ਚਾਂਹਵਦੇ ਨੇ
ਜਾਣ ਪੂਰਨ ਪੁਰਖ ਕਰਤਾਰਸਿੰਘਾ ਸਾਰੇ ਘਰ ਦੇ ਸੇਵ ਕਮਾਂਵਦੇ ਨੇ

ਅਚਰਜ ਕੌਤਕ

ਇਕ ਦਿਨ ਪ੍ਰਸਾਦਿ ਤਯਾਰ ਕਰਕੇ ਮਾਤਾ ਦਾਸੀ ਦੇ ਤਈਂ ਬੁਲਾਂਵਦੀ ਏ
ਕਹਿੰਦੀ ਜਾਹ ਬੁਲਾਲਿਆ ਭਾਗ ਜੀ ਨੂੰ ਪਾ ਆੱਗਯਾ ਤੁਰਤ ਓਹ ਜਾਂਵਦੀ ਏ
ਅੱਗੇ ਸਤਿ ਗੁਰੂ ਜੀ ਪਏ ਘੂਕ ਸੁੱਤੇ ਓਹ ਦਿਲ ਵਚਾਰ ਦੁੜਾਂਵਦੀ ਏ
ਕਿਸ ਤਰ੍ਹਾਂ ਜਗਾਂ ਮੈਂ ਸੁਤਿਆਂ ਨੂੰ ਬੇ ਅਦਬੀ ਦਾ ਡਰ ਖਾਂਵਦੀ ਏ
ਬਾਹਰ ਚਾਦਰੋਂ ਚਰਨ ਸਨ ਗੁਰੂ ਜੀ ਦੇ ਵੇਖ ਵਿਚ ਪਰੇਮ ਦੇ ਆਂਵਦੀ ਏ

ਨਾਲ ਜੀਭ ਦੇ ਚੱਟਦੀ ਭਾਗ ਵੰਤੀ ਜਨਮ ਜਨਮ ਦੇ ਪਾਪ ਕਟਾਂਵਦੀ ਏ
ਜਿਸ ਵੇਲੇ ਕਪਾਟ ਆ ਖੁੱਲ੍ਹ ਗਏ ਅੱਗਯਾਨਤਾ ਸਭ ਨਸਾਂਵਦੀ ਏ
ਜ਼ਾਹਿਰ ਬਾਤਨ ਜੋ ਕਰਤਾਰਸਿੰਘਾ ਦੱਸੀ ਸਾਰੇ ਹੀ ਭੇਦਾਂ ਨੂੰ ਪਾਂਵਦੀ ਏ

ਇਕ ਸਿੱਖ ਦਾ ਜਹਾਜ਼ ਬੰਨੇ ਲਾਉਂਦੇ ਸ੍ਰੀ ਗੁਰੂ ਜੀ ਨੂੰ ਦੇਖਣਾ

ਖੁੱਲ੍ਹ ਦੱਸੀ ਦੇ ਆਣ ਕਪਾਟ ਗਏ ਵੇਖੇ ਗੁਰੂ ਜੀ ਖੇਲ ਰਚਾਇ ਰਹੇ
ਬੇੜਾ ਡੁੱਬਦਾ ਸੀ ਸਿੱਖ ਯਾਦ ਕੀਤੇ ਓਹਦੀ ਕਰਨ ਸਹਾਇਤਾ ਜਾਇ ਰਹੇ
ਨੇੜੇ ਸੰਗਲਾਦੀਪ ਦੇ ਵਿਚ ਸਾਗਰ ਮਨਸੁਖ ਦਾ ਬੇੜਾ ਲੰਘਾਇ ਰਹੇ
ਦੱਸੀ ਨਹੀਂ ਜਗਾਏ ਕਰਤਾਰਸਿੰਘਾ ਸਿੱਖ ਰੁੜ੍ਹਦੇ ਤਈਂ ਬਚਾਇ ਰਹੇ

ਦੱਸੀ ਨੇ ਜਾਕੇ ਮਾਤਾ ਜੀ ਨੂੰ ਕਹਿਣਾ

ਦੱਸੀ ਮੁੜ ਆਈ ਰੰਗ ਹੋਰ ਹੋਯਾ ਕਹਿੰਦੀ ਗੱਲ ਸੁਣ ਕੰਨ ਲਗਾਇ ਮਾਤਾ
ਤੇਰੇ ਪੁੱਤ ਨੂੰ ਮੈਂ ਜਗਾਯਾ ਨਹੀਂ ਰਿਹਾ ਪਰ ਉਪਕਾਰ ਕਮਾਇ ਮਾਤਾ
ਬੇੜਾ ਸਿੱਖ ਦਾ ਡੁੱਬਦਾ ਵਿਚ ਸਾਗਰ ਓਹਨੂੰ ਗਿਆ ਬਚਾਉਣ ਹੈ ਧਾਇ ਮਾਤਾ
ਏਥੋਂ ਦੂਰ ਹੈ ਸੰਗਲਾ ਦੀਪ ਸਾਗਰ ਓਥੇ ਬੇੜੇ ਨੂੰ ਰਿਹਾ ਬਚਾਇ ਮਾਤਾ
ਪਾਰ ਕਰ ਲਏ ਫੇਰ ਜਗਾ ਲਿਆਵਾਂ ਸੁਣ ਗੱਲ ਹੈਰਾਨ ਰਹਿ ਜਾਇ ਮਾਤਾ
ਠੱਠਾ ਕਰਦੀ ਦੱਸੀ ਕਰਤਾਰਸਿੰਘਾ ਏਹੋ ਸਮਝ ਕੇ ਨ ਦੁਹਰਾਇ ਮਾਤਾ

ਸ੍ਰੀ ਬਾਬੇ ਜੀ ਨੇ ਜਾਗਣਾ

ਬੇੜਾ ਸਿੱਖ ਦਾ ਪਾਰ ਕਰ ਜਾਗ ਪਏ ਮਾਤਾ ਭੋਜਨ ਲਿਆਇ ਛਕਾਯਾ ਜੀ
ਪਾਸ ਬੈਠਕੇ ਦੱਸੀ ਦੀ ਗੱਲ ਦੱਸੀ ਹੱਸ ਸਤਿ ਗੁਰਾਂ ਬਚਨ ਸੁਨਾਯਾ ਜੀ
ਝੱਲੀ ਕੱਮਲੀ ਦਾ ਕੀਹ ਇਤਬਾਰ ਕਰੋ ਇਉਂ ਸਹਿਜ ਸੁਭਾ ਅਲਾਯਾ ਜੀ
ਝੱਟ ਦਾਸੀ ਨੂੰ ਜੱਗ ਦੀ ਸੁੱਧ ਭੁੱਲੀ ਤੀਰ ਵਿਚ ਤਕਦੀਰ ਚਲਾਯਾ ਜੀ
ਜਿੱਨਾ ਚਿਰ ਜੀਉਂਦੀ ਰਹੀ ਰਹੀ ਝੱਲੀ ਮੁੜ ਚਿਤ ਟਕਾਣੇ ਨ ਆਯਾ ਜੀ
ਅੰਤ ਮਰਨ ਪਿਛੋਂ ਪਰਮ ਪਦ ਪਾਯਾ ਹੋਈ ਮੁਕਤ ਨ ਜਮਾਂ ਸਤਾਯਾ ਜੀ
ਜਿਨ੍ਹਾਂ ਚਰਨਾਂ ਨੂੰ ਤਰਸਦੇ ਦੇਵਤੇ ਸਨ ਓਸ ਓਹਨਾਂ ਨੂੰ ਮੁੱਖ ਛੁਹਾਯਾ ਜੀ
ਵੱਡੇ ਭਾਗਾਂ ਵਾਲੀ ਕਰਤਾਰਸਿੰਘਾ ਝੱਲੀ ਨਹੀਂ ਸੀ ਭੇਦ ਛਪਾਯਾ ਜੀ

ਵਾਕ ਕਵੀ

ਕੁਝ ਚਿਰ ਤਲਵੰਡੀ ਦੇ ਵਿਚ ਰਹੇ ਮਾਤਾ ਪਿਤਾ ਜੀ ਤੋਂ ਖ਼ੁਸ਼ੀ ਪਾ ਲਈ
ਮਿਲ ਰਾਇ ਦੇ ਤਈਂ ਨਿਹਾਲ ਕੀਤਾ ਬਾਬੇ ਸੁਰਤੀ ਫੇਰ ਉਠਾ ਲਈ
ਭਾਈ ਬੱਲੇ ਮਰਦਾਨੇ ਨੂੰ ਸੰਗ ਲਿਆ ਮੋਹ ਮਮਤਾ ਸਭ ਮਟਾ ਲਈ
ਹੋ ਪਏ ਤੱਯਾਰ ਕਰਤਾਰਸਿੰਘਾ ਲੰਮੇ ਸਫ਼ਰ ਦਲੀਲ ਪਕਾ ਲਈ

੬ ਪੋਹ ੧੫੬੧ ਬਿਕ੍ਰਮੀ ਨੂੰ ਸ੍ਰੀ ਬਾਬੇ ਜੀ ਨੇ ਤਲਵੰਡੀਉਂ ਚੱਲਨਾ

ਦੁਖੀ ਜਗਤ ਦਾ ਕਰਨ ਉਧਾਰ ਚੜ੍ਹੇ ਸਿੱਧੇ ਚੱਲ ਕੇ ਇਮਨਾਬਾਦ ਆਏ
ਭਾਈ ਲਾਲੋ ਦੇ ਤਈਂ ਨਿਹਾਲ ਕੀਤਾ ਮਿਲੇ ਸਤਿ ਸੰਗੀ ਨਾਲ ਪ੍ਰੇਮ ਭਾਏ
ਅੱਠ ਦਿਨ ਓਥੇ ਸਤਿ ਸੰਗ ਕਰਕੇ ਬਹੁਤੇ ਜੀਵ ਬੱਬੇ ਸਿੱਧੇ ਰਾਹ ਪਾਏ
ਫੇਰ ਹੋਇ ਤਯਾਰ ਕਰਤਾਰਸਿੰਘਾ ਪਾਪੀ ਤਾਰਨੇ ਦੇਸ ਪਰਦੇਸ ਜਾਏ

ਸ੍ਰੀ ਬਾਬੇ ਜੀ ਦੀਆਂ ਵਚਾਰਾਂ

ਬੱਬੇ ਵੇਖਯਾ ਅੰਤਰ ਧਯਾਨ ਹੋਕੇ ਕਿਵੇਂ ਜਗਤ ਦਾ ਦੁੱਖ ਨਿਵਾਰੀਏ ਜੀ
ਕੂੜ ਵਰਤ ਰਿਹਾ ਚਹੂੰ ਕੂਟ ਅੰਦਰ ਪੱਪਾਂ ਦੱਬੀ ਹੋਈ ਧਰਤੀ ਸਾਰੀਏ ਜੀ
ਪੂਰੇ ਵੈਦ ਬਿਨਾ ਹੋਯਾ ਜੱਗ ਰੋਗੀ ਕਿਵੇਂ ਰੋਗ ਸੰਸਾਰ ਦਾ ਟਾਰੀਏ ਜੀ
ਧਰਮ ਉੱਡ ਗਿਆ ਪਰ ਲਾ ਕਿਧਰੇ ਕੂੜ ਪਸਰ ਰਹੀ ਰਾਤ ਕਾਰੀਏ ਜੀ
ਰਾਜੇ ਹੋ ਕਸਾਈ*ਕੋਹ ਰਹੇ ਪਰਜਾ ਹੱਥ ਜ਼ੁਲਮ ਦੀ ਪਕੜ ਕਟਾਰੀਏ ਜੀ
ਬੇੜਾ ਭਾਰਥ ਵਰਸ਼ ਦਾ ਡੋਬ ਰਹੇ ਆਗੂ ਹੋਇ ਸਵਾਰਥੀ ਭਾਰੀਏ ਜੀ
ਕੂੜ ਮੰਦ੍ਰੀਂ ਤੀਰਥੀਂ ਵਰਤ ਰਿਹਾ ਘੱਤੀ ਆਗੂਆਂ ਨੇ ਇਹ ਖ਼ਵਾਰੀਏ ਜੀ
ਕਰੇ ਕੌਣ ਉਧਾਰ ਕਰਤਾਰਸਿੰਘਾ ਪੈ ਰਿਹਾ ਬੇੜਾ ਮੰਝ ਧਾਰੀਏ ਜੀ

ਤਥਾ

ਥਾਉਂ ਥਾਂ ਪਖੰਡਾਂ ਨੇ ਜ਼ੋਰ ਪਾਯਾ ਪਾਪ ਦੇਸ ਅੰਦਰ ਸਾਰੇ ਛਾ ਰਹੇ
ਗੁਰੂ ਚੇਲੇ ਦੋਵੇਂ ਹੋਇ ਲਾਲਚੀ ਨੇ ਆਪੋ ਆਪਣੇ ਦਾਉ ਚਲਾ ਰਹੇ
ਡੇਰੇ ਕੂੜ ਨੇ ਮੰਦਰੀਂ ਲਾਇ ਹੋਏ ਝੂਠੇ ਪਾਜ ਬਨਾ ਦਿਖਾ ਰਹੇ
ਸਤਿ ਸੰਗ ਨ ਤੀਰਥਾਂ ਵਿਚ ਰਿਹਾ ਓਹ ਭੀ ਲੁੱਟਣੇ ਨੂੰ ਜਾਲ ਲਾ ਰਹੇ
ਅੰਨ੍ਹੇ ਦੇਸ ਅੰਦਰ ਬਣ ਰਹੇ ਆਗੂ ਦੁਨੀ ਦਾਰਾਂ ਦੇ ਬੇੜੇ ਡੁਬਾ ਰਹੇ

* ਮਾਰ ਰਹੇ ॥

ਰੋੱਗੀ ਦੇਸ ਤੇ ਨੀਮ ਹਕੀਮ ਸਾਰੇ ਰੋਗ ਦੇ ਕੁਪੱਥ ਵਧਾ ਰਹੇ
ਚੇੱਲੇ ਭੇੱਡਾਂ ਤੇ ਗੁਰੂ ਕਸਾਈ ਬਣੇ ਉੱਨ ਲਾਹਨ ਦੀ ਕਰ ਕਰਾ ਰਹੇ
ਮੁਸਲਮਾਨਾਂ ਤੇ ਹਿੰਦੂਆਂ ਵੈਰ ਵਧਯਾ ਆਪੋ ਵਿਚ ਹਨ ਖਿੱਚਾਂ ਖਚਾ ਰਹੇ
ਮੁਸਲਮਾਨਾਂ ਨੂੰ ਕਹਿਨ ਮਲੇਛ ਹਿੰਦੂ ਕਾਫ਼ਰ ਹਿੰਦੂਆਂ ਤੁਰਕ ਸੁਨਾ ਰਹੇ
ਹਿੰਦੂ ਚੜ੍ਹਦੇ ਵੱਲ ਝੁਕਾਉਨ ਮੱਥਾ ਤੁਰਕ ਲਹਿੰਦੇ ਦੀ ਤਰਫ਼ ਝੁਕਾ ਰਹੇ
ਹਿੰਦੂ ਡਰਦੇ ਅੱਲਾ ਖ਼ੁਦਾ ਕਹਿਣੇ ਤੁਰਕ ਰਾਮ ਤੋਂ ਮੂੰਹ ਛਪਾ ਰਹੇ
ਹਿੰਦੂ ਪੂਜਦੇ ਗੰਗ ਬਨਾਰਸਾਂ ਨੂੰ ਮੱਕੇ ਕਾਹਬੇ ਵੱਲ ਤੁਰਕ ਧਾ ਰਹੇ
ਹਿੰਦੂ ਬਾਂਗ ਨਮਾਜ਼ ਤੋਂ ਭੱਜ ਰਹੇ ਤੁਰਕ ਸੰਖ ਤੋਂ ਕੰਨ ਦਬਾ ਰਹੇ
ਹਿੰਦੂ ਗਊ ਦੀ ਰੱਖਯਾ ਕਰਨ ਜੇ ਕਰ ਜ਼ਿਦ ਕਰ ਕੇ ਤੁਰਕ ਖਪਾ ਰਹੇ
ਇੱਕ ਰੱਬ ਨੂੰ ਦੂਹ ਥਾਂ ਵੰਡ ਕਰ ਕੇ ਜ਼ਿੱਦਾਂ ਵਿਚ ਕੁਪੱਤ ਉਠਾ ਰਹੇ
ਲਾਂਭੇ ਸੱਚ ਰਹਿ ਗਿਆ ਕਰਤਾਰਸਿੰਘਾ ਮੁੱਲਾਂ ਬਾਹਮਨ ਸਿਰ ਖਪਾ ਰਹੇ

ਤਥਾ

ਕਿਤੇ ਜੋਗੀਆਂ ਘੱਤੀਆਂ ਖ਼ਵਾਰੀਆਂ ਓਹ ਗੋਰਖ ਤਈਂ ਪੁਜਾਂਦੇ ਪਏ
ਨਿੱਤ ਰਾਜ ਛੁਡਾ ਕੇ ਰਾਜਿਆਂ ਤੋਂ ਕੰਨ ਪਾੜ ਕੇ ਮੁੰਦ੍ਰਾਂ ਪਾਂਦੇ ਪਏ
ਕਿਤੇ ਜ਼ੋਰ ਸੰਨਿਆਸੀਆਂ ਪਾਯਾ ਹੋਯਾ ਓਹ ਤਿਆਗ ਹੀ ਤਯਾਗ ਸਿਖਾਂਦੇ ਪਏ
ਕਿਤੇ ਲੱਗ ਰਹੇ ਦਾਉ ਵੈਰਾਗੀਆਂ ਦੇ ਰਾਮਾਨੰਦ ਨੂੰ ਪੂਜਨ ਠਹਿਰਾਂਦੇ ਪਏ
ਲਾਈਆਂ ਫਾਹੀਆਂ ਕਿਤੇ ਸਰਾਉਗੀਆਂ ਨੇ ਭੇੱਡਾਂ ਵਾਂਗ ਨੇ ਸਿਰ ਖੁਹਾਂਦੇ ਪਏ
ਕਿਤੇ ਸ਼ੈਵੀਆਂ ਬੋੱਧੀਆਂ ਜ਼ੋਰ ਪਾਯਾ ਭੰਬਲ ਭੂੱਸੇ ਸਾਰੇ ਲੋਕ ਖਾਂਦੇ ਪਏ
ਚਾਰ ਵਾੱਕੀਆਂ ਨੇ ਕਿਤੇ ਜਾਲ ਤਾਣੇ ਰੱਬ ਹੈ ਹੀ ਨਹੀਂ ਬਤਾਂਦੇ ਪਏ
ਖਾਣਾ ਪੀਣਾ ਤੇ ਵਿਸ਼ੈ ਆਨੰਦ ਲੈਣਾ ਇਹੋ ਲਾਭ ਹੈ ਵੱਡਾ ਸੁਨਾਂਦੇ ਪਏ
ਥਾਂਉਂ ਥਾਂ ਵੇਦਾਂਤੀਆਂ ਲਾਇ ਡੇਰੇ ਬ੍ਰਹਮ ਅੱਸਮ ਸਬਕ ਪੜ੍ਹਾਂਦੇ ਪਏ
ਸਭ ਆਪਨੀ ਚੀਜ਼ ਪਰਾਈ ਕੋਈ ਨ ਦੁੱਧ ਮੱਖਨਾਂ ਮਜ਼ੇ ਉਡਾਂਦੇ ਪਏ
ਵਧ ਕਾਜ਼ੀਆਂ ਸਭ ਤੋਂ ਪਾਯਾ ਰੌਲਾ ਕਾਫ਼ਰ ਹਿੰਦੂ ਨੂੰ ਓਹ ਠਹਿਰਾਂਦੇ ਪਏ
ਜ਼ੁਲਮ ਜ਼ੋਰ ਸੂਬ੍ਹ ਦੇ ਘੜ ਮਸਲੇ ਜ਼ੋਰ ਸ਼ਰ੍ਹਾ ਦਾ ਨਿੱਤ ਜਤਾਂਦੇ ਪਏ

ਹੱਥ ਕਾਜ਼ੀਆਂ ਰਾਜ ਦੀ ਡੋਰ ਆਈ ਬਾਦਸ਼ਾਹਾਂ ਤੋਂ ਜ਼ੁਲਮ ਕਰਾਂਦੇ ਪਏ
ਧੱਕੇ ਨਾਲ ਵਿਚ ਦੀਨ ਲਿਆਉਨ ਲਈ ਭੁੱਲ ਰੱਬਨੂੰ ਤੇਗ਼ ਚਲਾਂਦੇ ਪਏ
ਮੁੱਦਾ ਗੱਲ ਕੀਹ ਦੇਸ ਦਾ ਹਾਲ ਬੁਰਾ ਦੁਨੀਆਂਦਾਰ ਕਲੇਸ਼ ਉਠਾਂਦੇ ਪਏ
ਰਾਹੋਂ ਭੁੱਲ ਕੇ ਪੈ ਗਏ ਬਹੁਤ ਵਾੱਟੀਂ ਭੁੱਲੇ ਭੱਟਕੇ ਕੁੱਤੇ ਭੁਕਾਂਦੇ ਪਏ
ਚੋਰਾਂ ਡਾੱਕੂਆਂ ਦਾ ਦਾਉ ਲੱਗ ਰਿਹਾ ਲੁੱਟ ਲੋੱਕਾਂ ਨੂੰ ਮਜ਼ੇ ਉਡਾਂਦੇ ਪਏ
ਰਹੀ ਮਿਹਰ ਮੁਹੱਬਤ ਕਿਤੇ ਭੀ ਨ ਨਿੱਤ ਵੈਰ ਵਿਰੋਧ ਵਧਾਂਦੇ ਪਏ
ਪਿਆਰ ਦੇਸ ਦਾ ਏਕਤਾ ਉੱਡ ਗਈ ਦ੍ਵੈਤ ਈਰਖਾ ਸਬਦ ਪਕਾਂਦੇ ਪਏ
ਪਾਟੋ ਧਾੜ ਪੈ ਰਹੀ ਹੈ ਦੇਸ ਅੰਦਰ ਝੱਟ ਦੁੱਖਾਂ ਦਾ ਲੋਕ ਲੰਘਾਂਦੇ ਪਏ
ਦੁੱਖ ਸਾਰਾ ਇਹ ਰੱਬ ਦੀ ਭੁੱਲ ਦਾਸੀ ਦੁਖੀ ਦੁੱਖਾਂ ਦੇ ਵਿਚ ਕੁਰਲਾਂਦੇ ਪਏ
ਪੂਰੇ ਸਤਿ ਗੁਰੂ ਬਿਨਾਂ ਕਰਤਾਰਸਿੰਘਾ ਅੰਨ੍ਹੇ ਆੱਗੂ ਹੋ ਬੇੜੇ ਡੁਬਾਂਦੇ ਪਏ

ਤਥਾ

ਪੂਰੇ ਵੈਦ ਨੇ ਦੇਸ ਦਾ ਰੋਗ ਲੱਭਾ ਦਯਾ ਦ੍ਰਿਸ਼ਟੀ ਲੋੱਕਾਂ ਤੇ ਧਾਰੀਏ ਜੀ
ਇਹ ਸੋਚਿਆ ਉੱਠਦਾ ਰੋਗ ਜਿਥੋਂ ਓਹਨਾਂ ਥਾਵਾਂ ਨੂੰ ਪਹਿਲਾਂ ਸਵਾਰੀਏ ਜੀ
ਚੜ੍ਹ ਸੋਧੀਏ ਮੰਦਰਾਂ ਤੀਰਥਾਂ ਨੂੰ ਓਥੋਂ ਰੋੱਗਾਂ ਦੀ ਜੜ੍ਹ ਉਖਾੜੀਏ ਜੀ
ਲੰਬੇ ਕਰ ਕੇ ਸਫ਼ਰ ਕਰਤਾਰਸਿੰਘਾ ਦਾਰੂ ਨਾਮ ਦੇਕੇ ਦੁੱਖ ਟਾਰੀਏ ਜੀ

ਸ੍ਰੀ ਬਾੱਬੇ ਜੀ ਨੇ ਧਰਤ ਦੇ ਸੋਧਨੇ ਨੂੰ ਚੜ੍ਹਨਾ

ਜਗਤ ਤਾਰਨੇ ਸੰਤ ਉਬਾਰਨੇ ਨੂੰ ਸ੍ਰੀ ਬਾੱਬਾ ਜੀ ਹੋਇ ਤਯਾਰ ਭਾਈ
ਸ਼ੁਭ ਕਰਨੀ ਹੱਥ "ਕਮਾਨ" ਲੈਕੇ "ਤੀਰ" ਬਾਣੀ ਅਖੰਡ ਅਪਾਰ ਭਾਈ
ਲੈਕੇ "ਗਦਾ" ਗ਼ਰੀਬੀ ਤੇ "ਢਾਲ" ਧੀਰਜ ਦ੍ਰਿੜ੍ਹ ਹਮ ਗਯਾਨ ਦੀ ਤੇਜ਼ 'ਤਲਵਾਰ' ਭਾਈ
ਤਨਖਿਮਾ ਦੀ ਪਹਿਰ "ਸੰਜੋਇ" ਲਈ ਦੈਵੀ ਗੁਣਾਂ ਦੀ "ਫ਼ੌਜ" ਬਿਸਯਾਰ ਭਾਈ
ਅਤਿ ਪੀਨ ਪ੍ਰੇਮ ਦੀ "ਜ਼ੀਨ" ਪਾਕੇ ਸਿਦਕ "ਘੋੜੇ" ਤੇ ਹੋ ਅਸਵਾਰ ਭਾਈ
ਚੜ੍ਹ ਪਏ ਪਾਖੰਡਾਂ ਦੇ ਖੰਡਨੇ ਨੂੰ ਪਕੜ ਨਾਮ "ਨਸ਼ਾਨ" ਕਰਤਾਰ ਭਾਈ
ਵੱਡੇ ਭੇਖੀ ਪਖੰਡੀਆਂ ਡਾੱਕੂਆਂ ਨੂੰ ਦੂਰ ਕਰਨਾ ਦੇਸ ਤੋਂ ਮਾਰ ਭਾਈ

* ਪੱਕੀ ॥

ਪਰਜਾ ਲੁੱਟਕੇ ਇਨ੍ਹਾਂ ਕੰਗਾਲ ਕੀਤੀ ਪਾਜ ਇਨ੍ਹਾਂ ਦਾ ਖੋਲ੍ਹਨਾ ਸਾਰ ਭਾਈ
ਸਣੇ ਬਾਲੇ ਮਰਦਾਨੇ ਦੇ ਚੜ੍ਹ ਪਏ ਧਰਤ ਸ਼ੋਧਨੇ ਲਈ ਦਾਤਾਰ ਭਾਈ
ਸੁਣੋ ਦੇ ਕੇ ਧਜਾਨ ਕਰਤਾਰਸਿੰਘਾ ਗੁਰਾਂ ਤਾਰਯਾ ਜਿਵੇਂ ਸੰਸਾਰ ਭਾਈ

ਸ੍ਰੀ ਬਾਬੇ ਜੀ ਨੇ ਸਿਆਲ ਕੋਟ ਪਹੁੰਚਨਾ

ਮਿਲ ਗਿਲ ਕੇ ਲਾਲੋ ਤੋਂ ਵਿਦਾ ਹੋਏ ਸਿੱਧੇ ਉੱਤ੍ਰ ਵੱਲੇ ਮੂੰਹ ਧਾਰਯਾ ਏ
* ਦੜਪ ਦੇਸ ਅੰਦਰ ਪਿੰਡ ਸੀਉਕੇ ਜੀ ਭਾਈ ਰੂਪੇ ਨੂੰ ਜਾਕੇ ਤਾਰਯਾ ਏ
ਕੁਝ ਦਿਣ ਓਥੇ ਸਤਿ ਸੰਗ ਕੀਤਾ ਸਤਿ ਨਾਮ ਕਰਤਾਰ ਪਰਚਾਰਯਾ ਏ
ਓਸੇ ਥਾਂ ਹੀ ਅੰਤ੍ਰ ਧਜਾਨ ਹੋ ਕੇ ਗੁੱਝਾ ਬਾਬੇ ਨੇ ਭੇਦ ਨਿਹਾਰਯਾ ਏ
ਸਿਆਲਕੋਟ ਇਕ ਤੁਰਕ ਫ਼ਕੀਰ ਜ਼ਿੰਦੀ ਖਾਣ ਪੀਣ ਉਸ ਮੂਲੋਂ ਵਸਾਰਯਾ ਏ
ਸ਼ਹਿਰ ਗਰਕ ਕਰਨਾ ਕਰਤਾਰਸਿੰਘਾ ਬੁਰਜ ਕਹਿਰ ਦਾ ਉਸ ਉਸਾਰਯਾ ਏ

ਤਥਾ

ਸਿਆਲ ਕੋਟ ਪਹੁੰਚੇ ਓਥੋਂ ਚੱਲ ਗੁਰ ਜੀ ਡੇਰਾ ਐਕ ਕੰਢੇ ਜਾਕੇ ਲਾਂਵਦੇ ਨੇ
ਸ਼ਹਿਰੋਂ ਪੂਰਬ ਦੱਖਨ ਵੱਲ ਕਬਰਾਂ ਤਲੇ ਬੇਰ ਦੇ ਆਸਨ ਪਾਂਵਦੇ ਨੇ
ਓਥੋਂ ਨੇੜੇ ਫ਼ਕੀਰ ਦਾ ਮਕਬਰਾ ਸੀ ਓਸ ਤਈਂ ਬੁਲਾਵਨਾ ਚਾਂਹਵਦੇ ਨੇ
ਪਰ ਓਹ ਅਗੇ ਚਿਲੇ ਵਿਚ ਬੈਠਾ ਓਹ ਨ ਉੱਠੇਗਾ ਚੇੱਲੇ ਸੁਨਾਂਵਦੇ ਨੇ
ਪਾਸ ਮਕਬਰੇ ਜਾਕੇ ਆਪ ਗੁਰ ਜੀ ਉੱਚੀ ਮਾਰ ਅਵਾਜ਼ ਬੁਲਾਂਵਦੇ ਨੇ
ਕੰਧਾਂ ਕੰਬੀਆਂ ਗੁੰਬਜ਼ ਪਾਟ ਗਿਆ ਚੇੱਲੇ ਬਾਲੇ ਸਾਰੇ ਘਬਰਾਂਵਦੇ ਨੇ
ਡਰ ਹਮਜ਼ਾ ਗ਼ਉਂਸ ਭੀ ਬਾਹਿਰ ਆਯਾ ਅਗੇ ਨੂਰ ਅੱਲਾ ਦਿੱਸਆਂਵਦੇ ਨੇ
ਢਹਿ ਚਰਨਾਂ ਪਿਆ ਕਰਤਾਰਸਿੰਘਾ ਬਾਹੋਂ ਫੜ ਕੇ ਨਾਲ ਲਿਆਂਵਦੇ ਨੇ

ਸ੍ਰੀ ਬੱਬੇ ਜੀ ਨੇ ਹਮਜ਼ੇ ਗ਼ਉਂਸ ਤੋਂ ਪੁੱਛਨਾ ਕਰਨੀ

ਬੱਬੇ ਆਖਯਾ ਦੱਸੋ ਖਾਂ ਸਾਈਂ ਲੋਕੋ ਏਡਾ ਕਸ਼ਟ ਇਹ ਤੁਸਾਂ ਸਹਾਰਯਾ ਕਿਉਂ
ਕਿਹੜੀ ਗੱਲ ਤੇ ਛੱਡ ਅੱਨ ਪਾਣੀ ਇਹ ਫ਼ਕੀਰ ਹੋਕੇ ਗ਼ਜ਼ਬ ਧਾਰਯਾ ਕਿਉਂ

---

* ਸਿਆਲ ਕੋਟ ਦੇ ਜ਼ਿਲੇ ਵਿਚ ਸੀਉਕੇ ਪਿੰਡ ਹੈ ਓਥੇ ਰੂਪਾ ਨਾਮ ਜ਼ਿਮੀਦਾਰ ਚੰਗਾ ਪ੍ਰੇਮੀ ਸੀ ਓਸ ਦੇ ਪਾਸ ਗੁਰੂ ਜੀ ਜਾ ਉਤਰੇ ਓਥੇ ਹੁਣ ਗੁਰ ਦੁਆਰਾ ਹੈ ਜਿਸ ਦੀ ਆਮਦਨ ਸੀਉਕਿਆਂ ਦੇ ਤ੍ਰਖਾਨ ਸਿੰਘ ਬਾਲ ਸਿੰਘ ਆਦਿਕ ਹੀ ਖਾ ਪੀ ਛਡਦੇ ਹਨ ਤੇ ਗਤ ਦਾਤਾ ਅਧਤਾ ਹੀ ਪਿਆ ਹੈ ॥

ਕੰਮ ਸਬਰ ਕਨਾਇਤ ਫ਼ਕੀਰ ਦਾ ਹੈ ਐਵੇਂ ਸਵਰਯਾ ਕਾਜ ਬਿਗਾੜਯਾ ਕਿਓਂ
ਛੱਡ ਬੰਦਗੀ ਤਈਂ ਕਰਤਾਰਸਿੰਘਾ ਕੂੜਾ ਗੰਦਗੀ ਸਿਰ ਤੇ ਡਾਰਯਾ ਕਿਓਂ

ਹਮਜ਼ਾ

ਇਹ ਵੱਸਦਾ ਸ਼ਹਿਰ ਹੈ ਝੂੱਠਿਆਂ ਦਾ ਨਿੱਤ ਖਾਂਵਦੇ ਝੂਠ ਬਪਾਰ ਕਰ ਕੇ
ਇੱਕ* ਖੱਤ੍ਰੀ ਨੂੰ ਬੇਟੇ ਤ੍ਰਿੰਨ ਅਸਾਂ ਦਿੱਤੇ ਲੈ ਦਰਗਾਹੋਂ ਪੁਕਾਰ ਕਰ ਕੇ
ਇਕ ਓਸ ਨੇ ਅਸਾਂ ਨੂੰ ਦੇਣਾ ਕੀਤਾ ਗਿਆ ਮੁੱਕਰ ਹੁਣ ਇਕਰਾਰ ਕਰ ਕੇ
ਗ਼ਰਕ ਕਰਨਾ ਸ਼ਹਿਰ ਕਰਤਾਰਸਿੰਘਾ ਨਹੀਂ ਤਾਂ ਆਪ ਮਰਨਾ ਬੈਠੇ ਧਾਰ ਕਰ ਕੇ

ਸ੍ਰੀ ਬਾਬੇ ਜੀ ਨੇ ਫ਼ਕੀਰ ਨੂ ਸਮਝਾਨਾ

ਹੇ ਫ਼ਕੀਰ ਨ ਸਬ੍ਰ ਨੂੰ ਰੱਖਯੋਈ ਸਾੱਡੀ ਗੱਲ ਸੁਣ ਲੈ ਹੁਣ ਕੱਨ ਕਰ ਕੇ
ਅਜੇ ਤੀਕ ਨਾਹੀਂ ਦਿਲੋਂ ਹਿਰਸ ਮੁੱਕੀ ਤੇਨੂੰ ਰੱਖਯਾ ਓਸਨੇ ਬੰਨ੍ਹ ਕਰ ਕੇ
ਜੇ ਮੁੰਡਿਆਂ ਦਾ ਤੇਨੂੰ ਸ਼ੌਕ ਹੈਸੀ ਪੈਦਾ ਕਰ ਲੈਂਦੋਂ ਘਰ ਰੰਨ ਕਰ ਕੇ
ਕਰ ਬੰਦਗੀ ਲੈ ਕਰਤਾਰਸਿੰਘਾ ਭਾਂਡਾ ਕਿਬਰ ਹੰਕਾਰ ਦਾ ਭੱਨ ਕਰ ਕੇ

ਵਾਕ ਕਵੀ

ਹੋਰ ਦੱਸ ਫ਼ਕੀਰੀ ਦੇ ਭੇਦ ਕਈ ਬੱਬੇ ਹਮਜ਼ੇ ਤਈਂ ਸਮਝਾਯਾ ਜੇ
ਆਈ ਹੋਸ਼ ਫ਼ਕੀਰ ਦੇ ਕੱਨ ਖੁੱਲ੍ਹੇ ਕਰਨੀ ਆਪਨੀ ਤੇ ਪਛਤਾਯਾ ਜੇ
ਫੇਰ ਭੇਜ ਮਰਦਾਨੇ ਨੂੰ ਸ਼ਹਿਰ ਅੰਦਰ ਸੱਚ ਝੂਠ ਨਿਰਨਾ ਕਰਵਾਯਾ ਜੇ
ਮਰਨਾ ਸੱਚ ਤੇ ਜੀਵਨਾ ਝੂਠ ਭਾਈ ਮੂਲੇ ਖੱਤ੍ਰੀ ਤੋਂ ਖ਼ਰੀਦ ਲਿਆਯਾ ਜੇ
ਨਾਲੇ ਮੂਲਾ ਭੀ ਬੱਬੇ ਦੀ ਸ਼ਰਨ ਆਯਾ ਸਤਿ ਨਾਮ ਸਤਿਗੁਰਾਂ ਤੋਂ ਪਾਯਾ ਜੇ
ਮੂਲੇ ਤਾਈਂ ਵੈਰਾਗ ਹੋ ਗਿਆ ਭਾਰਾ ਹੱਟੀ ਪੱਟੜੀ ਤਈਂ ਲੁਟਾਯਾ ਜੇ
ਕੁਝ ਦਿਣ ਓਥੇ ਸਤਿ ਸੰਗ ਕਰ ਕੇ ਮੂਲਾ ਗੁਰਾਂ ਦੇ ਨਾਲ ਸਿਧਾਯਾ ਜੇ
ਹੁਣ ਤਕ ਓਹ ਬੇਰ ਕਰਤਾਰਸਿੰਘਾ ਜਿਦੇ ਹੇਠ ਬਾਬੇ ਡੇਰਾ ਲਾਯਾ ਜੇ

ਤਥਾ

ਜਿਸ ਬੇਰ ਤਲੇ ਬੈਠੇ ਗੁਰੂ ਜੀ ਸਨ ਓਸ ਵੱਕਤ ਸੀ ਭਾਰੀ ਉਜਾੜ ਓਥੇ
ਅੱਜ ਬੇਰ ਸਾਹਿਬ ਭਾਰਾ ਗੁਰਦਵਾਰਾ ਲੱਗ ਰਹੀ ਹੈ ਅਜਬ ਬਹਾਰ ਓਥੇ

---

* ਗੀਗਾ ਨਾਮ ਬਧੈਰਾ ਖੱਤ੍ਰੀ ਸੀ ॥

ਸਤਿ ਗੁਰਾਂ ਦਾ ਝੁੱਲ ਨਸ਼ਾਨ ਰਿਹਾ ਨਾਮ ਅੰਨ ਦਾ ਲੱਗਾ ਭੰਡਾਰ ਓਥੇ
ਸਤਿ ਸੰਗ ਦਾ ਚੱਲ ਪਰਵਾਹਿ ਰਿਹਾ ਰਹਿੰਦੇ ਵਰੋ ਸਾਉ`ਦੇ ਨਰ ਨਾਰ ਓਥੇ
ਪੂਰਨ ਪੁਰਖ ਨੇ ਜਿਸ ਥਾਂ ਚਰਨ ਰੱਖੇ ਨਾਜ਼ਲ ਬਰਕਤਾਂ ਨਿੱਤ ਕਰਤਾਰ ਓਥੇ
ਅੱਜ ਤੀਕ ਅਟੱਲ ਕਰਤਾਰਸਿੰਘਾ ਓਹ ਏਰ ਭਾਰੀ ਯਾਦਗਾਰ ਓਥੇ

ਸ੍ਰੀ ਬਾਬੇ ਜੀ ਨੇ ਪਸਰੂਰ ਆਉਨਾ

ਮੂਲੇ ਬੱਲੇ ਮਰਦਾਨੇ ਨੂੰ ਨਾਲ ਲੈਕੇ ਸਤਿ ਗੁਰੂ ਜੀ ਪਾਸ* ਪਸਰੂਰ ਆਏ
ਪੂਰਬ ਉੱਤਰ ਦਿਸ਼ਾ ਵੱਲ ਆਠਹਿਰੇ ਲੋਕ ਮਿਲਨ ਨ ਧਾਰ ਮਗ਼ਰੂਰ ਆਏ
ਤਦੋਂ ਛੋਟਾ ਜੈਸਾ ਇਥੇ ਪਿੰਡ ਹੈ ਸੀ ਬਾਹਮਣ ਭਾਬੜੇ ਭਰੇ ਗ਼ਰੂਰ ਆਏ
ਓਥੋਂ ਚੱਲ ਅੱਗੇ ਕਰਤਾਰਸਿੰਘਾ ਮਿਠਨ ਕੋਟ ਪਹੁੰਚੇ ਪੰਧ ਦੂਰ ਆਹੇ

ਮਾਝੇ ਦੇਸ ਦੀ ਰਮਤ

ਮਿਠਨ ਸ਼ਾਹ ਦਾ ਦੂਰ ਹੰਕਾਰ ਕਰਕੇ ਫੇਰ ਜਾਮੁਣ ਪਿੰਡ ਜਾ ਰਹੇ ਭਾਈ
ਓਥੋਂ ਚੱਲ ਛਾਂਗੇ ਮਾਂਗੇ ਲਾਇ ਡੇਰੇ ਪਾਪ ਪਾਪੀਆਂ ਦੇ ਬਹੁਤੇ ਦਹੇ ਭਾਈ
ਜਿਸ ਥਾਂ ਸਤਿਗੁਰੂ ਜੀ ਰਹੇ ਹੈ ਸਨ ਛੋੱਟਾ † ਨਾਨਕ ਆਣਾ ਦੇਸ ਕਹੇ ਭਾਈ
ਓਥੇ ਬਹੁਤ ਲੋੱਕਾਂ ਕਰਤਾਰਸਿੰਘਾ ਸਤਿ ਸੰਗ ਕਰਕੇ ਲਾਭ ਲਏ ਭਾਈ

ਚੂਹਣੀਆਂ ਵਿਚ ਦਰਸ਼ਨ

ਛਾਂਗੇ ਮਾਂਗਯੋਂ ਚੂਹਣੀਆਂ ਵਿਚ ਗਏ ਬਾਹਿਰ ਵੇਖਕੇ ਥਾਉਂ ਅਕੰਤ ਚੰਗੇ
ਆਸਨ ਲਾ ਰਬਾਬ ਵਜਾਯਾ ਜਾਂ ਗੁਣ ਉਚਰੇ ਮੁਖੋਂ ਭਗਵੰਤ ਚੰਗੇ
ਲੋਕ ਤਾਰ ਪਰੇਮ ਦੀ ਖਿੱਚ ਲਏ ਝੁਕੇ ਵੇਖਕੇ ਗੁਣ ਬੇਅੰਤ ਚੰਗੇ
ਸਤਿਨਾਥ ਜੋਗੀ ਰੂਪਾ ਭਗਤ ਜਹੇ ਸਣੇ ਜਾਨਕੀ ਨਾਥ ਮਹੰਤ ਚੰਗੇ
ਸ਼ੇਖ਼ ਦਾਊਦ ਕਿਰਮਾਨੀ ਆਹਾ ਗੰਜ ਬਖ਼ਸ਼ ਦਾਤਾ ਜਹੇ ਸੰਤ ਚੰਗੇ
ਸਤਿਗੁਰੂ ਨੂੰ ਮਿਲ ਨਿਹਾਲ ਹੋਏ ਬਹੁਤੇ ਲੋਕ ਪਏ ਰਾਹ ਅੰਤ ਚੰਗੇ

---

* ਪਸਰੂਰ ਜਿਥੇ ਗੁਰੂ ਜੀ ਬੈਠੇ ਸਨ ਓਥੇ ਕਿਸੇ ਪ੍ਰੇਮੀ ਦਾ ਬਨਾਯਾ ਹੋਯਾ ਥੜਾ ਟੁੱਟਾ ਭੱਜਾ ਹੁ
ਤੱਕ ਮੌਜੂਦ ਹੈ ਪਰ ਪਸਰੂਰ ਵਿਚ ਸਿੱਖੀ ਨ ਹੋਣ ਕਰਕੇ ਓਸ ਥਾਂ ਵੱਲ ਕਿਸੇ ਧਯਾਨ ਨਹੀਂ ਦਿ
ਏਥੇ ਭਾਬੜੇ ਲੋਕ ਬਹੁਤੇ ਵੱਸਦੇ ਹਨ ਏਥੇ ਹੁੰਦਲ ਗੋਤ ਦੇ ਜੱਟ ਨਾਮ ਮਾਤ੍ਰ ਸਿਖ ਹਨ ਅੱਜ ਕੱ
ਮੋਹਨ ਲਾਲ ਸੁਨਿਆਰਾ ਸਿਖ ਸਤਿ ਸੰਗੀ ਪੁਰਸ਼ ਹੈ ਜਿਸ ਦੇ ਉੱਦਮ ਨਾਲ ਕੁਝ ਰੰਗ ਫਿਰ ਰਿਹਾ ਹੈ

† ਓਥੇ ਇਕ ਤਾਲਾਬ ਤੇ ਮੰਦਰ ਬਨਯਾ ਹੋਯਾ ਹੈ ॥

ਭੁੱਲੇ ਜੀਆਂ ਨੂੰ ਰੱਬ ਦੇ ਰਾਹ ਪਾਯਾ ਤੰਤ ਜੰਤ ਛੁਡਾਕੇ ਮੰਤ ਚੰਗੇ
ਓਥੋਂ ਟੁਰੇ ਅਗ੍ਹਾਂ ਕਰਤਾਰਸਿੰਘਾ ਤਾਂ ਲੋਕ ਬਹੁਤੇ ਭਾਗਵੰਤ ਚੰਗੇ

ਸ੍ਰੀ ਬਾਬੇ ਜੀ ਦੇ ਪਹੋਏ ਤੇ ਦਰਸ਼ਨ

ਲੰਘ ਪਾਰ ਸਤਿਲੁੱਜ ਤੋਂ ਸੈਰ ਕਰਦੇ ਗੁਰਾਂ ਦਰਸ ਪਹੋਏ ਦਿਖਾਯਾ ਜਾ
ਕੰਢਾ ਨਦੀ ਸੁਰੱਸ੍ਵਤੀ ਦੇਖ ਸੁੰਦਰ ਸ੍ਰੀ ਬਾਬੇ ਨੇ ਆਸਨ ਲਾਯਾ ਜਾ
ਮੇਲਾ ਚੇਤ ਚੌਦੇਂ ਅੱਗੇ ਖ਼ੂਬ ਭਰਯਾ ਮਰਦਾਨੇ ਰੁਬਾਬ ਵਜਾਯਾ ਜਾ
ਹੋਇ ਲੋਕ ਹਜ਼ਾਰਾਂ ਹੀ ਸੀਗ ਕੱਠੇ ਸਤਿਗੁਰਾਂ ਭਾਣਾ ਵਰਤਾਯਾ ਜੀ
ਲੋਕ ਪਿੰਡ ਭਰਾਉਂਦੇ ਵੱਡਿਆਂ ਦੇ ਮੂੜ੍ਹ ਐਵੇਂ ਲੁਟਾਉਂਦੇ ਮਾਯਾ ਜੀ
ਦਯਾ ਲੋੱਕਾਂ ਤੇ ਕਰ ਕਰਤਾਰਸਿੰਘਾ ਸਤਿਨਾਮ ਉਪਦੇਸ਼ ਸੁਨਾਯਾ ਜੀ

ਪੰਡਿਆਂ ਦੇ ਜਾਲ

ਭੋਲੇ ਲੋਕ ਹਜ਼ਾਰਾਂ ਹੀ ਹੋਇ ਕੱਠੇ ਪੰਡੇ ਲੁੱਟ ਰਹੇ ਮਕਰ ਫੈਲਾ ਕਰਕੇ
ਏਥੇ ਦਾਨ ਦਿਤਾ ਵਧੇ ਸਹਿੰਸ ਗੁਣਾ ਦਾਨ ਕਰੇ ਸਰਬੰਸ ਜੋ ਆ ਕਰਕੇ
ਭੋੱਗੇ ਸੁਖ ਸ੍ਵਰਗ ਦੇ ਵਿਚ ਸਦਾ ਕਥਾ ਲਿਖੀਆਂ ਕਈ ਬਨਾ ਕਰਕੇ
ਇਕ ਇਸਤ੍ਰੀ ਦਾ ਕਾਨਫੂਲ ਡਿੱਗਾ ਵਿਚ ਤੀਰਥ ਕਹਿਨ ਸੁਨਾ ਕਰਕੇ
ਹੋਗਿਆ ਓਹ ਰਬ ਦੇ ਪਹੀਏ ਜਿੱਡਾ ਦੂਏ ਦਿਨ ਡਿਠਾ ਜਾਂ ਘੜਾ ਕਰਕੇ
ਏੱਨਾ ਵਧਦਾ ਪੁੱਨ ਕਰਤਾਰਸਿੰਘਾ ਪੰਡੇ ਲੁੱਟ ਰਹੇ ਇਉਂ ਲੋਭ ਪਾ ਕਰਕੇ

ਤਦ ਸਤਿ ਗੁਰਾਂ ਇਹ ਸ਼ਬਦ ਉਚਾਰਨ ਕੀਤਾ

ਕੂੜਿ ਬੋਲ ਮੁਰਦਾਰ ਖਾਇ । ਅਵਰੀ ਨੋ ਸਮਝਾਵਨ ਜਾਇ
ਮੁੱਠਾ ਆਪ ਮੁਹਾਇ ਸਾਥੈ । ਨਾਨਕ ਐਸਾ ਆੱਗੂ ਜਾਪੈ

ਇਸ ਦਾ ਭਾਵ

ਮਕਰ ਵੇਖਕੇ ਪੰਡਿਆਂ ਲੰਡਿਆਂ ਦੇ ਸਤਿਗੁਰ ਰੁਬਾਬ ਵਜਵਾਨ ਭਾਈ
ਮਿੱਠੀ ਖਿੱਚਵੀਂ ਸੁਰ ਅਗੰਮ ਬਾਨੀ ਬੋਲ ਪੰਡਿਆਂ ਤਈਂ ਸੁਨਾਨ ਭਾਈ
ਮਕਰ ਕਰਕੇ ਲੁੱਟ ਜੋ ਖਾਣ ਲੋੱਕਾਂ ਪੈਨ ਭਰਨੀਆਂ ਉਨ੍ਹਾਂ ਨੂੰ ਜਾਨ ਭਾਈ
ਝੂਠ ਬੋਲ ਮੁਰਦਾਰ ਜੋ ਖਾਂਵਦੇ ਨੇ ਕੀਹ ਹੋਰਨਾਂ ਤਈਂ ਸਮਝਾਨ ਭਾਈ
ਡੁਬ ਆਪ ਰਹੇ ਲੋਭ ਧਾਰ ਅੰਦਰ ਅਤੇ ਨਾਲ ਜਜਮਾਨ ਡੁਬਾਨ ਭਾਈ

ਵੇਖੋ ਪੰਡਿਓ ਪੁੰਨ ਜੇ ਵਧਨ ਏਥੇ ਏਥੇ ਪਾਪ ਭੀ ਵਧਨ ਮਹਾਨ ਭਾਈ
ਧੋਂਪੇ ਦੇਕੇ ਲੁੱਟ ਰਹੇ ਦੇਸ ਤਾਈਂ ਦੇਨਾ ਬਦਲਾ ਪਏ ਪਛਾਨ ਭਾਈ
ਭਰਨਾ ਪਏਗਾ ਜਾ ਸਹਿੰਸ ਗੁਣਾਂ ਅੱਗੇ ਇਹ ਜੋ ਲੈ ਰਹੇ ਤੁਸੀਂ ਦਾਨ ਭਾਈ
ਗਧੇ ਬੈਲ ਤੇ ਮਹੇਂ ਹੋ ਦਿਵੋ ਗੇ ਜੀ ਧੋਣੇ ਲੱਤ ਦੇ ਲੈਨ ਜਜਮਾਨ ਭਾਈ
ਖੱਟ ਘਾਲ ਕਰ ਖਾਉ ਕਰਤਾਰ ਸਿੰਘਾ ਮੁੱਖ ਉੱਜਲਾ ਦੋ ਜਹਾਨ ਭਾਈ

ਕੁਰਖੇਤਰ ਤੇ ਦਰਸ਼ਨ

ਜਿੱਥੇ ਕੈਰਵਾਂ ਪਾਂਡਵਾਂ ਯੁੱਧ ਕੀਤਾ ਸਾਰੇ ਮਾਰ ਸਰਬੰਸ ਖਪਾਇ ਹੋਏ
ਕੁਰੂਖੇਤਰ ਤੀਰਥ ਨਾਮ ਓਹਦਾ ਜਿੱਥੇ ਖ਼ੂਨ ਦੇ ਵਹਿਨ ਵਗਾਇ ਹੋਏ
ਮੇੱਲਾ ਭਰਯਾ ਸੂਰਜ ਗ੍ਰਹਿਨ ਓਥੇ ਲੋਕ ਬੇਸ਼ੁਮਾਰ ਹੀ ਆਇ ਹੋਏ
ਨਾਰਾਂ ਬੇਸ਼ੁਮਾਰਾਂ ਸ਼ਿੰਗਾਰ ਕਰਕੇ ਮਨਸਾਉਨ ਦੇ ਲਈ ਲਿਆਇ ਹੋਏ
ਮੱਤ ਮਾਰੇ ਜਾਓ ਔਰਤਾਂ ਦਾਨ ਕਰਦੇ ਪਾ ਜਾਲ ਅਜਹੇ ਫਸਾਇ ਹੋਏ
ਕੁਰਖੇਤ੍ਰ ਮਹਾਤਮ ਵਿਚ ਆਪੇ ਕਈ ਜੋੜ ਢਕਵੰਜ ਸੁਨਾਇ ਹੋਏ
ਧੰਨ ਹੋਇ ਦਮਾਗ਼ ਬ੍ਰਹਿਮਣਾਂ ਦੇ ਐਸੇ ਜਿਨ੍ਹਾਂ ਗ੍ਰੰਥ ਬਨਾਇ ਹੋਏ
ਮਤਲਬ ਆਪਣੇ ਦੇ ਕਰਤਾਰ ਸਿੰਘਾ ਚਾਰੋਂ ਤਰਫ ਹੀ ਜਾਲ ਫੈਲਾਇ ਹੋਏ

ਵਾਕ ਕਵੀ

ਗੱਲਾਂ ਕਿਹੜੀਆਂ ਵੱਲ ਧਯਾਨ ਕਰੀਏ ਜਿੱਧਰ ਦੇਖੀਏ ਲਾਇ ਇਨੇ ਜਾਲ ਅੱਗੇ
ਪਿੰਡੀਂ ਜੀਉਂਦਿਆਂ ਨੂੰ ਲੁੱਟ ਖਾਂਵਦੇ ਨੇ ਟੁਰ ਪੈਂਦੇ ਨੇ ਮੋਇਆਂ ਦੇ ਨਾਲ ਅੱਗੇ
ਜਨਮ ਦਿਣ ਤੋਂ ਲੈਕੇ ਲੁੱਟ ਧਰਦੇ ਰਹਿੰਦਾ ਮਰਨ ਤੋੜੀ ਇਹੋ ਹਾਲ ਅੱਗੇ
ਹਥੋਂ ਦੇਣ ਦਾ ਨਾਮ ਨ ਜਾਣਦੇ ਨੇ ਲੈਣ ਲਈ ਖੜੇ ਫੜ ਥਾਲ ਅੱਗੇ
ਰਾਜ਼ੀ ਲਾਹ ਕੇ ਕੱਪੜੇ ਮੁਰਦਿਆਂ ਦੇ ਗ਼ਮੀ ਖ਼ੁਸ਼ੀ ਵਿੱਚ ਇਹੋ ਖ਼ਯਾਲ ਅੱਗੇ
ਕੀਹ ਫੋਲਨੇ ਫੋੱਲਾਂ ਕਰਤਾਰ ਸਿੰਘਾ ਕਿਹੜਾ ਜਾਣੇ ਨ ਇਨ੍ਹਾਂ ਦੀ ਚਾਲ ਅੱਗੇ

ਸਤਿ ਗੁਰਾਂ ਨੇ ਅਚਰਜ ਖੇਲ ਕਰਨਾ

ਗੁਰ ਬੈਠੇ *ਸਨੇਹਤ ਤੀਰਥ ਉੱਤੇ ਮਰਦਾਨੇ ਰੁਬਾਬ ਬਜਾਯਾ ਜੀ

* ਜਿੱਥੇ ਪਹਿਲਾਂ ਸਤਿ ਗੁਰ ਜਾ ਬੈਠੇ ਸਨ ਤੇ ਸਿੱਧਾਂ ਨਾਲ ਚਰਚਾ ਕੀਤੀ ਸੀ ਓਸ ਥਾਂ ਦਾ ਨਾਮ ਹੁਣ ਸਿੱਧ ਬਟੀ ਹੈ ਤੇ ਓਥੇ ਗੁਰ ਦੁਆਰਾ ਗੁਰ ਕਾ ਅਸਥਾਨ ਹੈ ॥

ਬਾਬੇ ਉਚਰੀ ਬਾਣੀ ਅਗੰਮ ਦੀ ਜਾਂ ਮੌੱਲਾ ਹੁੱਮ ਹੁੱਮਾ ਕੇ ਆਯਾ ਜੀ
ਲੱਗੇ ਨਾਮ ਦਾ ਗੁਰ ਪਰਚਾਰ ਕਰਨੇ ਸਾਰੇ ਲੋੱਕਾਂ ਉਤੇ ਅਸਰਛਾਯਾ ਜੀ
ਏੱਨੇ ਚਿਰ ਨੂੰ ਹਾਂਸੀ ਦਾ ਰਾਜ ਕੰਵਰ ਜਗਤ ਰਾਇ ਸ਼ਕਾਰ ਲਿਆਯਾਜੀ
ਸ੍ਰੀ ਬਾਬੇ ਦਾ ਦਰਸ ਦੀਦਾਰ ਕਰਕੇ ਰਾਜ ਕੰਵਰ ਨੇ ਸੀਸ ਝੁਕਾਯਾਜੀ
ਭੇੱਟਾ ਵਾਸਤੇ ਕੁਝ ਨ ਪਾਸ ਤਦੋਂ ਮਿਰਗ ਮਾਰਯਾ ਲਿਆ ਰਖਾਯਾ ਜੀ
ਚੀੱਲ੍ਹਾਂ ਕਾਵਾਂ ਨੂੰ ਕੁਝ ਖਵਾ ਦਿੱਤਾ ਥੋੜਾ ਚੁੱਲ੍ਹੇ ਤੇ ਗੁਰਾਂ ਧਰਾਯਾ ਜੀ
ਅੱਗ ਬਲੀ ਤੇ ਚੁੱਲ੍ਹੇ ਤੇ ਚੜ੍ਹੀ ਹਾਂਡੀ ਮੌੱਲਾ ਹੁੱਮ ਹੁਮਾ ਕੇ ਧਾਯਾ ਜੀ
ਜਿਸ ਪੁੱਛਯਾ ਸੰਤ ਜੀ ਚਾੜ੍ਹਯਾ ਕੀਹ ਮਾਸ ਚਾੜ੍ਹਯਾ ਅੱਗੋਂ ਸੁਨਾਯਾ ਜੀ
ਅੱਗ ਬਾਲਨੀ ਗ੍ਰਹਿਨ ਦੇ ਦਿਨ ਮੰਦੀ ਓਥੇ ਮਾਸ ਸਤਿਗੁਰਾਂਚੜ੍ਹਾਯਾਜੀ
ਹੋਈ ਪੰਡਿਆਂ ਦੇ ਤਈਂ ਖ਼ਬਰ ਜਦੋਂ ਓਹਨਾਂਆਨ ਰੌਲਾਬਹੁਤਾਪਾਯਾਜੀ
*ਨਾਨੂੰਪੰਡਿਤਭੀ ਤਦੋਂ ਚੱਲ ਆਯਾਆਪ ਤਈਂ ਅਵਿਤਾਰ ਧੁਮਾਯਾਸੀ
ਚਰਚਾ ਕਰਨ ਲੱਗੇ ਨਾਲ ਗੁਰੂ ਜੀ ਦੇ ਤੁਸਾਂ ਕਿਉਂ ਅਪ੍ਰਾਧਕਮਾਯਾਜੀ
ਹਿੰਦੂ ਹੋਕੇ ਤੁਸਾਂ ਕਰਤਾਰਸਿੰਘਾ ਮਾਸ ਤੀਰਥ ਤੇ ਰਿੰਨ੍ਹਵਾਯਾ ਜੀ

ਤਾਂ ਸ੍ਰੀ ਬਾਬੇ ਜੀ ਨੇ ਇਹ ਸ਼ਬਦ ਉਚਾਰਨ ਕਰਨਾ—ਮਲ੍ਹਾਰ ਮਹਲਾ ੧

ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰ ਵਾਸ
ਜੀਉ ਪਾਇ ਮਾਸਮੁਹਿ ਮਿਲਿਆ ਹਡ ਚਮ ਤਨ ਮਾਸ
ਮਾਸਹੁ ਬਾਹਰ ਕਢਿਆ ਮੰਮਾ ਮਾਸ ਗਿਰਾਸ
ਮੁਹ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰ ਸਾਸ
ਵਡਾ ਹੋਯਾ ਵੀਆਹਿਆ ਘਰ ਲੈ ਆਯਾ ਮਾਸ
ਮਾਸਹੁ ਹੀ ਮਾਸ ਊਪਜੈ ਮਾਸਹੁ ਸਭੋ ਸਾਕ

ਇਸਦਾ ਭਾਵ

ਸੁਣੋ ਪੰਡਿਤੋ ਐਵੇਂ ਨ ਕਰੋ ਝਗੜਾ ਬੁਰਾ ਕਿਵੇਂ ਕਹੋ ਤੁਸੀਂ ਮਾਸ ਭਾਈ

---

* ਨਾਨੂੰ ਨੇ ਭਵਿਖਤ ਪੁਰਾਨ ਵਿਚੋਂ ਪੜ੍ਹਯਾ ਸੀ ਕਿ ਕਲਯੁਗ ਵਿਚ ਨਾਨਕ ਅਵਿਤਾਰ ਹੋਨਾ ਹੈ ਸੋ ਓਸਨੇ ਆਪਨੇ ਆਪ ਨੂੰ ਨਾਨਕ ਅਵਿਤਾਰ ਧੁਮਾਯਾ ਹੋਯਾ ਸੀ, ਪਰ ਜਦ ਅਸਲੀ ਜੋਤ ਦਾ ਪ੍ਰਕਾਸ਼ ਹੋਯਾ ਤਾਂ ਝੂਠੇ ਉੱਲੂ ਸਭ ਛਿਪ ਗਏ ॥

ਵੇਖੋ ਮਾਸ ਤੋਂ ਸਾਰੇ ਹੀ ਤੁਸੀਂ ਹੋਏ ਵਿਚ ਮਾਸ ਰਿਹਾ ਪਹਿਲਾਂ ਵਾਸ ਭਾਈ
ਪੈਦਾ ਹੁੰਦਿਆਂ ਮੂੰਹ ਵਿਚ ਮਾਸ ਮਿਲਯਾ ਮੰਮਾ ਮਾਸ ਦਾ ਸਾਰਾ ਗਰਾਸ ਭਾਈ
ਮੂੰਹ ਜੀਭ ਤੇ ਹੋਰ ਸਰੀਰ ਸਾਰਾ ਹੈ ਮਾਸ ਦਾ ਪੁੱਤਲਾ ਖ਼ਾਸ ਭਾਈ
ਵੱਡੇ ਹੋਏ ਤੇ ਵਿਆਹ ਲੈ ਮਾਸ ਆਏ ਧੀਆਂ ਪੁੱਤ ਸਭੋ ਮਾਸ ਰਾਸ ਭਾਈ
ਇਹ ਮਾਸ ਸਾਰੇ ਕਰਤਾਰਸਿੰਘਾ ਫੈਲ ਰਿਹਾ ਹੈ ਕਰੋ ਸ਼ਨਾਸ ਭਾਈ

ਪੰਡੇ

ਮਾਸ ਖਾਵਨਾ ਕੰਮ ਹੈ ਰਾਕਸ਼ਾਂ ਦਾ ਏਸ ਗੱਲ ਦਾ ਖਰਾ ਧਿਆਨ ਚਾਹੀਏ
ਇਹ ਤੀਰਥ ਦੇਵਸਥਾਨ ਵੱਡਾ ਨਹੀਂ ਰਾਕਸ਼ਾਂ ਦਾ ਖਾਣਾ ਪਾਨ ਚਾਹੀਏ
ਫੇਰ ਏਸ ਵੇਲੇ ਵੱਡਾ ਪੁਰਬ ਲੱਗਾ ਕੁਝ ਸੂਤਕ ਵਿਚ ਨ ਖਾਨ ਚਾਹੀਏ
ਹਿੰਦੂ ਹੋਕੇ ਤੁਸੀਂ ਕਰਤਾਰਸਿੰਘਾ ਇਹ ਹੁਕਮ ਕਰਨਾ ਪਰਵਾਨ ਚਾਹੀਏ

ਫੇਰ ਸ੍ਰੀ ਸਤਿਗੁਰਾਂ ਨੇ ਅਗਲੀਆਂ ਤੁਕਾਂ ਉਚਾਰਨੀਆਂ

ਮਾਸੁ ਮਾਸੁ ਕਰ ਮੂਰਖ ਝਗੜੈ ਗਿਆਨ ਧਿਆਨ ਨਹੀਂ ਜਾਣੈ
ਕਉਣ ਮਾਸ ਕਉਣ ਸਾਗ ਕਹਾਵੈ ਕਿਸ ਮੈ ਪਾਪ ਸਮਾਣੈ
ਗੈਂਡਾ ਮਾਰ ਹੋਮ ਜਗ ਕੀਏ ਦੇਵਤਿਆਂ ਕੀ ਬਾਣੈ
ਮਾਸ ਪੁਰਾਣੀ ਮਾਸ ਕਿਤੇਬੀਂ ਚਹੁੰ ਜੁਗ ਮਾਸ ਕਮਾਣਾ
ਜਜ ਕਾਜ ਵੀਆਹੁ ਸੁਹਾਵੈ ਓਥੈ ਮਾਸ ਸਮਾਣਾ
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ
ਗਿਆਨ ਧਿਆਨ ਕਛੁ ਸੂਝੈ ਨਾਹੀਂ ਚਤਰ ਕਹਾਵੈਂ ਪਾਂਡੇ

ਇਸਦਾ ਭਾਵ

ਮਾਸ ਮਾਸ ਕਰ ਮੂਰਖਾਂ ਵਾਂਗ ਝਗੜੋ ਗਿਆਨ ਧਯਾਨ ਦੀ ਸਾਰ ਨ ਪਾਓ ਪਾਂਡੇ
ਵਿਚ ਮਾਸ ਦੇ ਸਾਗ ਦੇ ਭੇਦ ਕੀਹਏ ਪਾਪ ਕਿਸ ਦੇ ਵਿਚ ਸੁਨਾਓ ਪਾਂਡੇ
ਮਾਸ ਰਾਕਸ਼ਾਂ ਦਾ ਖਾਣਾ ਦੱਸਦੇ ਹੋ ਮਨ ਘੜਤ ਸ਼ਲੋਕ ਲਖਾਓ ਪਾਂਡੇ
ਪਰ ਮਾਰ ਗੈਂਡੇ ਆਦਿ ਪਸ਼ੂ ਬਹੁਤੇ ਬਲੀ ਦੇਉਤਿਆਂ ਲਈ ਪੁਚਾਓ ਪਾਂਡੇ
ਭਰੀਆਂ ਇਹੋ ਕਹਾਣੀਆਂ ਵਿਚ ਬੇਦਾਂ ਤੇ ਪੁਰਾਨਾਂ ਨੂੰ ਖੋਲ੍ਹ ਵਖਾਓ ਪਾਂਡੇ

* ਨਰ, ਗਊ, ਘੋੜੇ, ਨਾਲ ਬੱਕਰੇ ਭੀ ਮਾਰ ਦੇਉਤਿਆਂ ਤਈਂ ਖਵਾਓ ਪਾਂਡੇ
ਵਿਚ ਯੱਗਾਂ ਵਿਆਹਾਂ ਦੇ ਮਾਸ ਵਰਤੇ ਕੱਨ ਮਾਸ ਤੋਂ ਕਿਉਂ ਕਤਰਾਓ ਪਾਂਡੇ
ਮਾਸੋਂ ਹੋਇ ਜੰਮੇ ਭਾਂਡੇ ਮਾਸ ਦੇ ਹੋ ਫੇਰ ਮਾਸ ਨੂੰ ਬੁਰਾ ਬਨਾਓ ਪਾਂਡੇ
ਗਜ਼ਾਨ ਧਜ਼ਾਨ ਤੁਹਾਨੂੰ ਕੁਝ ਆਂਵਦਾ ਨਹੀਂ ਹੋ ਮੂਰਖ ਚਤਰ ਕਹਾਓ ਪਾਂਡੇ
ਪਾ ਭਰਮ ਦੇ ਜਾਲ ਕਰਤਾਰਸਿੰਘਾ ਲੁੱਟ ਦੇਸ ਤਾਈਂ ਕਾਹਨੂੰ ਖਾਓ ਪਾਂਡੇ

ਪੰਡੋ

ਓਹ ਤਾਂ ਵਿਧੀ ਪੂਰਬ ਬਲੀ ਦੇਉਤਿਆਂ ਦੀ ਦੇਨੀ ਲਿਖੀ ਹੈ ਵੇਦ ਭਗਵਾਨ ਅੰਦਰ
ਬਲੀ ਦਿੱਤਾ ਪਸ਼ੂ ਹੋ ਪਵਿੱਤਰ ਜਾਏ ਫੇਰ ਪਏ ਨ ਗਰਭ ਦੇਆਨ ਅੰਦਰ
ਮਾਨਸ ਜੂਨ ਹੋਕੇ ਜਿਹੜਾ ਮਾਸ ਖਾਵੇ ਵੱਸੇ ਸਦਾ ਓਹ ਨਰਕ ਮਹਾਨ ਅੰਦਰ
ਓਹ ਰਾਕਸ਼ ਜੂਨ ਕਰਤਾਰਸਿੰਘਾ ਹੈ ਲਿੱਖਯਾ ਵੇਦ ਪੁਰਾਨ ਅੰਦਰ

ਤਾਂ ਸ੍ਰੀ ਬਾਬੇ ਜੀ ਨੇ ਇਹ ਤੁਕਾਂ ਉਚਾਰਨ ਕੀਤੀਆਂ

ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਸ਼ਾਹ ਸੁਲਤਾਨਾ
ਜੇ ਓਇ ਦਿਸੈਂ ਨਰਕ ਜਾਂਦੇ ਉਨਕਾ ਦਾਨ ਨ ਲੈਣਾ
ਦੇਂਦਾ ਨਰਕ ਸੁਰਗ ਲੈਂਦੇ ਵੇਖਹੁ ਇਹ ਧਿਙਾਣਾ

ਇਸਦਾ ਭਾਵ

ਦੇਉਤੇ ਹੈਨ ਪਵਿੱਤ੍ਰ ਸਾਰਿਆਂ ਤੋਂ ਮਾਸ ਓਹ ਦੱਸੋ ਜਦ ਖਾਨ ਪਾਂਡੇ
ਫੇਰ ਹੋਰ ਦੇ ਖੱਧਿਆਂ ਦੋਸ਼ ਕੀਹਏ ਸੋਚੋ ਕਰਕੇ ਜ਼ਰਾ ਧਿਆਨ ਪਾਂਡੇ
ਮਨੂ ਸਿਮ੍ਰਤੀ ਤੇ ਰਿਗ ਵੇਦ ਅੰਦਰ ਮਾਸ ਖਾਣ ਦੇ ਸੈ ਪਰਮਾਨ ਪਾਂਡੇ
ਬਾਲਮੀਕੀ ਰਮਾਯਣ ਤੇ ਵਿਚ ਤੁਲਸੀ ਦੂਜਾ ਕਾਂਡ ਪੜ੍ਹੋ ਦੇ ਧਯਾਨ ਪਾਂਡੇ
ਮਹਾਂ ਭਾਰਥ ਦੇ ਵਿਚ ਭੀਮ ਲਈ ਆਉਨ ਮੱਛੀਆਂ ਪੜ੍ਹੋ ਸੁਜਾਨ ਪਾਂਡੇ
ਜਦ ਰਾਜੇ ਮਹਾਂ ਰਾਜੇ ਸੀ ਮਾਸ ਖਾਂਦੇ ਖਾਂਦੇ ਉਨ੍ਹਾਂ ਤੋਂ ਲੈ ਤੁਸੀਂ ਦਾਨ ਪਾਂਡੇ
ਦਾਨ ਦੇਣ ਵਾਲੇ ਜਦ ਪੈਣ ਨਰਕੀਂ ਲੈਣ ਵਾਲੇ ਕਿਉਂ ਨਰਕ ਨ ਜਾਨ ਪਾਂਡੇ
ਦਾਤਾ ਭੁਗਤਾ ਦੋਵੇਂ ਕਰਤਾਰਸਿੰਘਾ ਦੁਖ ਸੁਖ ਸਾਂਝਾ ਹੀ ਉਠਾਨ ਪਾਂਡੇ

---

* ਨਰ ਮੇਧ, ਗਊ ਮੇਧ, ਅਸ੍ਵ ਮੇਧ, ਅਜਾ ਮੇਧ ਇਹ ਚਾਰੇ ਯੱਗ ਕਰਨੇ ਵੇਦ ਭਗਵਾਨ ਵਿਚ ਲਿਖੇ ਹਨ, ਅਰਥਾਤ ਆਦਮੀ, ਗਊ, ਘੋੜਾ, ਬੱਕਰਾ ਮਾਰ ਕੇ ਹਵਨ ਵਿਚ ਪਾਨੇ ॥

ਫੇਰ ਸਤਿਗੁਰਾਂ ਨੇ ਮਾਸ ਤੇ ਘਾਸ ਇਕੋ ਰੂਪ ਹੀ ਦੱਸਨਾ

ਪਾਂਡੇ ਤੂੰ ਜਾਣੈ ਹੀ ਨਾਹੀਂ ਕਿਥਹੁ ਮਾਸ ਉਪੰਨਾ
ਤੋਇਉ ਅੰਨ ਕਮਾਦ ਕਪਾਹਾਂ ਤੋਇਉ ਤ੍ਰਿਭਵਣੁ ਗੰਨਾ
ਤੋਆ ਆਖੈ ਹਉ ਬਹੁ ਬਿਧ ਹੱਛਾ ਤੋਐ ਬਹੁਤ ਬਿਕਾਰਾ
ਏਤੇ ਰਸ ਛੋਡ ਹੋਵੈ ਸੰਨਿਆਸੀ ਨਾਨਕ ਕਹੈ ਵਚਾਰਾ

ਇਸਦਾ ਭਾਵ

ਮਾਸ ਹੋਇਆ ਕਿਥੋਂ ਸਤਿਗੁਰ ਕਹਿੰਦੇ ਨਹੀਂ ਤੁਸਾਂ ਨੂੰ ਮੂਲ ਹੀ ਸਾਰ ਪਾਂਡੇ
ਪਹਿਲਾਂ ਵਾਹਿਗੁਰੂ ਤੋਂ ਪੈਦਾ ਪਵਨ ਹੋਈ ਹੋਯਾ ਪਵਨ ਤੋਂ ਜਲ ਵਚਾਰ ਪਾਂਡੇ
ਜਲ ਪਿਤਾ ਹੈ ਸਭ ਦਾ ਦੇਖ ਲਵੋ ਹੋਯਾ ਜਲ ਤੋਂ ਸਭ ਸੰਸਾਰ ਪਾਂਡੇ
ਮਾਸ ਘਾਸ ਸਭੇ ਜਲੋਂ ਹੋਣ ਪੈਦਾ ਜ਼ਰਾ ਸੋਚ ਕਰੋ ਦਿਲ ਧਾਰ ਪਾਂਡੇ
ਹੋਰ ਰਸ ਸਾਰੇ ਜਲੋਂ ਹੋਣ ਪੈਦਾ ਵਿਚ ਜਲ ਦੇ ਬਹੁਤ ਵਿਕਾਰ ਪਾਂਡੇ
ਛੱਡੇ ਰੱਸ ਜੋ ਸਭ ਕਰਤਾਰਸਿੰਘਾ ਹੋਵੇ ਫੇਰ ਓਹ ਆਖਣੇ ਹਾਰ ਪਾਂਡੇ

ਵਾਕ ਕਵੀ

ਇਹ ਸ਼ਬਦ ਪ੍ਰਥਾਇ ਪਖੰਡੀਆਂ ਦੇ ਸਤਿ ਗੁਰਾਂ ਉਚਾਰ ਸੁਜਾਨ ਕੀਤਾ
ਮਾਸ ਬਿਨਾਂ ਸੰਸਾਰ ਵਿਹਾਰ ਨਾਹੀਂ ਬਣਯਾਂ ਮਾਸ ਦਾ ਜਗਤ ਬਿਆਨ ਕੀਤਾ
ਕੋਈ ਕਿਸ ਤਰ੍ਹਾਂ ਮਾਸ ਨੂੰ ਛਡ ਸੱਕੇ ਮਾਸ ਬਿਨਾਂ ਨ ਜੀਵ ਭਗਵਾਨ ਕੀਤਾ
ਰੰਨ, ਕੁੜੀ, ਮੁੰਡਾ ਆਪ ਮਾਸ ਦੇ ਹਾਂ ਮਾਸ ਰੂਪ ਕਰਤਾਰ ਜਹਾਨ ਕੀਤਾ
ਏਥੇ ਖਾਣ ਨ ਖਾਣ ਦਾ ਨਹੀਂ ਝਗੜਾ ਨਿਰਨਾ ਮਾਸ ਦਾ ਗੁਰਾਂ ਨੇ ਜਾਨ ਕੀਤਾ
ਮਾਸੋਂ ਬੁਰਾ "ਹਰਾਮ" ਕਰਤਾਰਸਿੰਘਾ ਇਹ ਪਾਂਡਿਆਂ ਨੂੰ ਸਮਝਾਨ ਕੀਤਾ

ਤਥਾ

ਵਿਚ ਹਿੰਦੂਆਂ ਮਾਸ ਦਾ ਬੜਾ ਝਗੜਾ ਕਈ ਖਾਂਵਦੇ ਕਈ ਨ ਖਾਂਵਦੇ ਨੇ
ਨ ਖਾਣ ਵਾਲੇ ਖਾਣ ਵਾਲਿਆਂ ਨੂੰ ਆਖ ਰਾਕਸ਼ ਬੁੱਧੀ ਬੁਲਾਂਵਦੇ ਨੇ
ਪਰ ਹੈ ਵਚਾਰ ਕੇ ਵੇਖਯਾ ਜਾਂ ਦੋਵੇਂ ਧਿਰਾਂ ਹੀ ਪਾਪ ਕਮਾਂਵਦੇ ਨੇ
ਵਿਸ਼ਾ ਕਾਮ ਕ੍ਰੋਧ ਹੰਕਾਰ ਜੋ ਕਰ ਮਾਸ ਖਾਣ ਵਾਲੇ ਹੀ ਰਖਾਂਵਦੇ ਨੇ
ਨ ਖਾਣ ਵਾਲੇ ਓਦੂੰ ਘੱਟ ਨਾਹੀਂ ਅੱਗੇ ਵਧ ਕੇ ਕਦਮ ਟਕਾਂਵਦੇ ਨੇ

ਚੋਰੀ, ਯਾਰੀ, ਜੂਆ, ਝੂਠ, ਦਗੇ ਬਾਜ਼ੀ ਦੋਵੇਂ ਧਿਰਾਂ ਹੀ ਬਾਜ਼ ਨ ਆਂਵਦੇ ਨੇ
ਕਲ੍ਹਾ ਈਰਖਾ ਐਬ ਜਹਾਨ ਦੇ ਜੋ ਗੁੱਝੇ ਜ਼ਾਹਰ ਸਭੋ ਹੀ ਕਮਾਂਵਦੇ ਨੇ
ਮਾਸ਼ ਖਾਣ ਨ ਖਾਣ ਦੇ ਵੱਸ ਨਾਹੀਂ ਖੋਟੇ ਸੰਗ ਰਲ਼ੀਕ ਲਗਾਂਵਦੇ ਨੇ
ਅੱਜ ਹਿੰਦੁਸਤਾਨ ਦੇ ਬਿਨ ਸਾਰੇ ਮਾਸ ਘਾਸ ਸਭ ਪਾਰ ਲੰਘਾਂਵਦੇ ਨੇ
ਉੱਚੇ ਹਰ ਗੱਲੇ ਹਰ ਕੰਮ ਅੰਦਰ ਏਸ ਦੇਸ ਨਾਲੋਂ ਨਿਗ੍ਹਾ ਆਂਵਦੇ ਨੇ
ਇਲਮ ਹੁਨਰ ਅੰਦਰ ਉਹੋ ਵਧੇ ਹੋਏ ਸਾਡੇ ਘੱਸਾ ਹਾਰੀ ਹਿਠਾਂ ਜਾਂਵਦੇ ਨੇ
ਨ ਬੋਲ ਨ ਤੋਲ ਨ ਧਰਮ ਪੱਕਾ ਬੁਰੇ ਕਰਮ ਵਾਧਾ ਪਏ ਪਾਂਵਦੇ ਨੇ
ਕੋਈ ਮਾਸ ਤੇ ਕੋਈ ਸ਼ਰਾਬ ਪੀਏ ਕੋਈ ਤਮਾਕੂ ਦੇ ਧੂਏਂ ਉਠਾਂਵਦੇ ਨੇ
ਕਈ ਚਰਸ, ਚੰਡੂ, ਗਾਂਜਾ ਪੀ ਰਹੇ ਕਈ ਭੰਗ ਦੇ ਰੰਗ ਉਡਾਂਵਦੇ ਨੇ
ਵਿਹਲੀ ਦੁਨੀਆਂ ਝੇੜਿਆਂ ਵਿਚ ਪੈ ਰਹੀ ਨਹੀਂ ਸੁਧਾਰਦੀ ਵਿਉਂਤ ਬਨਾਂਵਦੇ ਨੇ
ਖਾਣ ਪੀਣ ਦੇ ਝੇੜੇ ਕਰਤਾਰਸਿੰਘਾ ਛੇੜ ਛੇੜ ਕੇ ਵਕਤ ਗਵਾਂਵਦੇ ਨੇ

ਪਾਂਡੇ

ਹੱਛਾ ਸੰਤ ਜੀ ਮਾਸ ਦਾ ਛੱਡ ਝੇੜਾ ਤੁਸੀਂ ਸੂਰਜ ਗ੍ਰਹਿਨ ਵਚਾਰ ਕਰਦੇ
ਰਾਹੁ ਕੇਤ ਨੇ ਗ੍ਰੱਸਿਆ ਸੂਰਜੇ ਨੂੰ ਦੂਰ ਜਪ ਕਰ ਕੇ ਓਹਦਾ ਭਾਰ ਕਰਦੇ
ਇਹ ਦਾਨ ਤੇ ਪੁੰਨ ਦਾ ਹੈ ਵੇਲਾ ਵੇਖੋ ਦਾਨ ਪਏ ਦੁਨਯਾ ਦਾਰ ਕਰਦੇ
ਏਸ ਵਕਤ ਖਾਣਾ ਕਰਤਾਰਸਿੰਘਾ ਮਹਾਂ ਪਾਪ ਹੈ ਪਾਂਡੇ ਉਚਾਰ ਕਰਦੇ

ਸ੍ਰੀ ਗੁਰੂ ਜੀ

ਇਹ ਭੀ ਚਾਤਰੀ ਤੁਸਾਂ ਦੇ ਵੱਡਿਆਂ ਦੀ ਹੀਲਾ ਲੁੱਟਣੇ ਲਈ ਬਨਾਯਾ ਜੀ
ਨ ਕੋਈ ਰਾਹੁ ਨ ਕੇਤੂ ਹੈ ਚੱਲ ਆਯਾ ਨ ਸੂਰਜ ਕਿਸੇ ਦਬਾਯਾ ਜੀ
ਇਹ ਸੂਰਜ ਤੇਜ਼ ਦਾ ਪੁੰਜ ਭਾਰਾ ਜੋਤ ਰੂਪ ਅਕਾਲ ਸਜਾਯਾ ਜੀ
ਏਸ ਧਰਤ ਤੋਂ ਹੈ ਕਈ ਗੁਣੇ ਵੱਡਾ ਕਿਵੇਂ ਰਾਹੂ ਦੇ ਮੂੰਹ ਵਿਚ ਆਯਾ ਜੀ
ਏਥੇ ਸਾੜਦਾ ਓਸ ਦਾ ਤੇਜ਼ ਆਕੇ ਦੂਰ ਕੋਹਾਂ ਕਰੋੜਾਂ ਬਤਾਯਾ ਜੀ
ਓਹਦੇ ਕੌਣ ਨੇੜੇ ਓਥੇ ਜਾ ਸੱਕੇ ਬਲ ਕਿਸੇ ਨ ਏਡ ਰਖਾਯਾ ਜੀ
ਇਹ ਝੂਠੇ ਹੀ ਜੋੜ ਢਕਵੰਜ ਰੱਖੇ ਝੂਠਾ ਭਰਮ ਲੋਕਾਂ ਵਿਚ ਪਾਯਾ ਜੀ

ਜਿਧਾ ਨਾਮ ਹੈ ਤੁਸਾਂ ਗ੍ਰਹਿਨ ਧਰਯਾ ਇਹ ਤਾਂ ਧਰਤ ਦਾ ਹੈ ਪਿਆ ਸਾਯਾ ਜੀ
ਜਿਸ ਮੁਲਕ ਅੱਗੇ ਛਾਯਾ ਆ ਜਾਂਦੀ ਦਿਸੇ ਸੂਰਜ ਤਹਾਂ ਛਪਾਯਾ ਜੀ
ਜਿਵੇਂ ਸੂਰਜ ਦੇ ਅੱਗੇ ਹੋਇ ਬੱਦਲ ਦਿੱਸੇ ਸੂਰਜ ਨਹੀਂ ਬਤਾਯਾ ਜੀ
ਅੱਗੇ ਸਾਡੀਆਂ ਅੱਖਾਂ ਦੇ ਹੋਇ ਪੜਦਾ ਸੂਰਜ ਜਿਥੇ ਹੈ ਓਥੇ ਰਹਾਯਾ ਜੀ
ਦੋਵੇਂ ਸੂਰਜ ਤੇ ਚੰਦ * ਚੱਲਦੇ ਨੇ ਗੇੜ ਹੈ ਅਕਾਲ ਚਲਾਯਾ ਜੀ
ਜਿੱਥੇ ਧਰਤ ਮੁਕਾਬਲੇ ਆ ਜਾਂਦੀ ਓਥੇ ਝੱਟ ਹਨੇਰ ਆ ਛਾਯਾ ਜੀ
ਜਦੋਂ ਗੇੜ ਖਾਂਦੇ ਅਗ੍ਹਾਂ ਲੰਘ ਜਾਂਦੇ ਹਟ ਜਾਇ ਗ੍ਰਹਿਨ ਬਤਾਯਾ ਜੀ
ਬੱਸ ਹੋਰ ਗ੍ਰਹਿਨ ਸਬੂਤ ਕੋਈ ਨ ਦੇਸ ਭਰਮਾਂ ਵਿਚ ਫਸਾਯਾ ਜੀ
ਉੱਚੇ ਸੁਣ ਕੇ ਬਚਨ ਕਰਤਾਰਸਿੰਘਾ ਸਭ ਪਾਂਡਿਆਂ ਸੀਸ ਝੁਕਾਯਾ ਜੀ

ਵਾਕ ਕਵੀ

ਮੋੱਲੇਵਾਲਿਆਂ ਦਾ ਧਿਆਨ ਤਰਫ਼ ਅਪਨੀ ਕਰਨ ਵਾਸਤੇ ਗੁਰਾਂ ਇਹ ਕਾਰ ਕੀਤੀ
ਵੇਖੀ ਹਾਂਡੀ ਤਾਂ ਨਿੱਕਲੀ ਖੀਰ ਵਿਚੋਂ ਹੋ ਹੈਰਾਨ ਸਭ ਨੇ ਨਮਸ਼ਕਾਰ ਕੀਤੀ
ਸਤਿ ਧਰਮ ਦਾ ਦੇ ਉਪਦੇਸ਼ ਬਾਬੇ ਓਥੋਂ ਚੱਲਨੇ ਦੀ ਨੀਤ ਧਾਰ ਕੀਤੀ
ਸਿੱਧੀ ਵੱਲ ਕਰਨਾਲ ਕਰਤਾਰਸਿੰਘਾ ਸ੍ਰੀ ਬਾਬੇ ਨੇ ਫੇਰ ਮੁਹਾਰ ਕੀਤੀ

ਤਥਾ

ਇਹ ਸਤਿਗੁਰਾਂ ਵਿਚ ਹੀ ਸ਼ਕਤ ਹੈਸੀ ਇਹੋ ਜਹੀ ਬਾਈਂ ਪ੍ਰਚਾਰ ਕਰਨਾ
ਅੱਗ ਕ੍ਰੋਧ ਹੰਕਾਰ ਵਿਚ ਸੜਦਿਆਂ ਨੂੰ ਨਾਲ ਬਚਨਾਂ ਦੇ ਠੰਢੇ ਠਾਰ ਕਰਨਾ
ਭਰੇ ਲੋਕ ਜਿੱਥੇ ਲੋਭ ਈਰਖਾ ਦੇ ਪਹੁੰਚ ਕੱਲਯਾਂ ਓਥੇ ਸੁਧਾਰ ਕਰਨਾ
ਆਪ ਝੱਲ ਕੇ ਦੁੱਖ ਕਰਤਾਰਸਿੰਘਾ ਲੱਖਾਂ ਦੁਖੀ ਜੀਵਾਂ ਦਾ ਉਧਾਰ ਕਰਨਾ

ਕਲਜੁਗ ਦਾ ਮਿਲਨਾ

ਲਿਖਯਾ ਪੋੱਥੀਆਂ ਵਿਚ ਪ੍ਰਸੰਗ ਹੈ ਇਹ ਬਾਬਾ ਸੰਘਨੀ ਜੰਗਲੀਂ ਜਾਇ ਰਿਹਾ
ਕਿਤੇ ਰੇਤ ਤੇ ਕਿਤੇ ਉਜਾੜ ਜੰਗਲ ਬਾਬਾ ਫਿਰਕੇ ਜੀਵ ਤਰਾਇ ਰਿਹਾ
ਕਲਜੁਗ ਉਜਾੜ ਦੇ ਵਿਚ ਮਿਲਯਾ ਸਤਿ ਗੁਰੂ ਜੀ ਤਈਂ ਭਰਮਾਇ ਰਿਹਾ

* ਅਜ ਕਲ ਦੇ ਸਾਇੰਸਦਾਨ ਤਾਂ ਧਰਤੀ ਨੂੰ ਫਿਰਦੀ ਸਾਬਤ ਕਰਦੇ ਹਨ ਪਰ ਸਤਿਗੁਰੂ ਨਾਨਕ ਦੇਵ ਜੀ ਜੋ ਪਰਮ ਸਾਇੰਸ ਦੇ ਗਯਾਤਾ ਸਨ ਓਹ ਚੰਦ ਤੇ ਸੂਰਜ ਨੂੰ ਫਿਰਦਾ ਦੱਸਦੇ ਹਨ ॥ ਯਥਾ—ਭੈ ਵਿਚ ਸੂਰਜ ਭੈ ਵਿਚ ਚੰਦੁ ॥ ਕੋਹ ਕਰੋੜੀ ਚਲਤ ਨ ਅੰਤ ॥ ਆਸਾਦੀ ਵਾਰ ॥

ਪਹਿਲਾਂ ਆਪਨਾ ਤੇਜ ਦਿਖਾਲ ਕਰਕੇ ਸ੍ਰੀ ਬਾਬੇ ਜੀ ਤਈਂ ਡਰਾਇ ਰਿਹਾ
ਡੋਲੇ ਗੁਰੂ ਜੀ ਨ ਜਦੋਂ ਓਸ ਪਾਸੋਂ ਫੇਰ ਪਰਖਨੇ ਨੂੰ ਲੋਭ ਪਾਇ ਰਿਹਾ
ਹੀਰੇ ਮੋਤੀ ਭੰਡਾਰ ਦਿਖਾਲ ਕਰਕੇ ਅੱਗੇ ਮੋਹਣੀ ਆਂ ਲਿਆਇ ਨਚਾਇ ਰਿਹਾ
ਕਿਸੇ ਗੱਲ ਦਾ ਅਸਰ ਨ ਮੂਲ ਹੋਯਾ ਜ਼ੋਰ ਆਪਨਾ ਕਲਜੁਗ ਲਾਇ ਰਿਹਾ
ਚਰਨ ਬਾਬੇ ਦੇ ਫੜ ਕਰਤਾਰਸਿੰਘਾ ਮੁੜ ਆਪਨੀ ਭੁੱਲ ਬਖਸ਼ਾਇ ਰਿਹਾ

ਵਿਚਾਰ

ਏਸ ਗੱਲ ਦੇ ਵਿਚ ਭੀ ਭੇਦ ਹੈ ਕੁਝ ਲਿਖਨ ਵਾਲਿਆਂ ਨੇ ਰੌਲਾ ਪਾਇ ਦਿਤਾ
ਨਾਮ ਕਲਜੁਗ ਸਮੇ ਦੀ ਵੰਡ ਦਾ ਏ ਜਿਦਾ ਰੂਪ ਧਰ ਆਉਨਾ ਲਿਖਾਇ ਦਿਤਾ
ਦਿਹ ਧਾਰ ਕੇ ਸਮੇ ਨੇ ਆਵਨਾ ਕੀਹ ਉਲਟ ਪੁਲਟ ਪ੍ਰਸੰਗ ਬਨਾਇ ਦਿਤਾ
ਹੈ ਸਮਝ ਦੀ ਗੱਲ ਕਰਤਾਰਸਿੰਘਾ ਮੇਰੀ ਸੋਚ ਨੇ ਇਉਂ ਬਤਾਇ ਦਿਤਾ

ਤਥਾ

ਕਲਜੁਗ ਅੰਦਰ ਗੁਰ ਪ੍ਰਗਟ ਹੋਏ ਜ਼ੋਰ ਸਮੇ ਦੀ ਚਾਲ ਨੇ ਪਾਯਾ ਨ
ਕਲਜੁਗ ਪਰਧਾਨ ਹਨ ਕਰਮ ਬੁਰੇ ਅਸ਼ਰ ਬਾਬੇ ਤੇ ਕਿਸੇ ਦਾ ਛਾਯਾ ਨ
ਦੌਲਤ ਦੁਨੀਆਂ ਸੁਖ ਆਰਾਮ ਸਾਰੇ ਬਾਬੇ ਕਿਸੇ ਨੂੰ ਭੀ ਮੂਲੋਂ ਚਾਹਯਾ ਨ
ਮਾਯਾ ਮੋਹਿਣੀ ਰੂਪ ਡੁਲਾ ਰਹੀ ਗੁਰ ਓਸ ਤੇ ਚਿੱਤ ਭਰਮਾਯਾ ਨ
ਰੱਖੀ ਮਾਨ ਵਡਿਆਈ ਦੀ ਚਾਹ ਨ ਸੀ ਹਿਰਸ ਗਾਰ ਵਿਚ ਪੈਰ ਫਸਾਯਾ ਨ
ਕਲਜੁਗ ਦੇ ਵਿਚ ਕਰਤਾਰਸਿੰਘਾ ਰਹਿ ਅਡੋਲ ਤੇ ਚਿਤ ਡੁਲਾਯਾ ਨ

ਹੋਰ ਖੋਜ

ਦੂਜਾ ਹੋਰ ਸਬੂਤ ਇਸ ਗੱਲ ਦਾ ਏ ਹੈ ਜੋ ਜੀਂਦ ਰਿਆਸਤ ਪਛਾਨ ਭਾਈ
ਜਗ੍ਹਾ ਤਖ਼ਤ ਦੀ ਨਾਮ ਸੰਗਰੂਰ ਜੀਦਾ ਓਥੋਂ ਤਿੰਨ ਕੋਹ ਤੇ ਇਕ ਥਾਨ ਭਾਈ
ਪਿੰਡ ਛੋਟੀਆਂ ਬਾਲੀਆਂ ਪਾਸ ਜਾਣੋ ਗੁਰਦ੍ਵਾਰਾ ਹੈ ਇਕ ਮਹਾਨ ਭਾਈ
ਓਸ ਥਾਂ ਕਹਿੰਦੇ ਕਲਜੁਗ ਮਿਲਯਾ ਸ੍ਰੀ ਗੁਰੂ ਜੀ ਦੇ ਤਈਂ ਆਨ ਭਾਈ
ਬੜੇ ਬੜੇ ਮਕਾਨ ਹਨ ਸ਼ਾਨ ਵਾਲੇ ਹੈ ਝੂਲਦਾ ਗੁਰੂ ਨਸ਼ਾਨ ਭਾਈ
ਕੁਰਖੇਤਰੋਂ ਗੁਰੂ ਜੀ ਉਧਰ ਗਏ ਓਥੇ ਹੋਊ ਰਾਜਾ ਕੋ ਸਿਆਨ ਭਾਈ
ਬੁਰੇ ਕਰਮ ਕਰਦਾ ਪਾਪੀ ਹੋਊ ਜ਼ਾਲਮ ਕਲਜੁਗ ਕਰ ਲੋਕ ਬੁਲਾਨ ਭਾਈ

ਪਹੁੰਚੇ ਗੁਰੂ ਜੀ ਓਹਦਾ ਸੁਧਾਰ ਕਰਨੇ ਓਸ ਜ਼ਾਲਮ ਨੇ ਹਠ ਠਾਨ ਭਾਈ
ਪਹਿਲਾਂ ਗੁਰੂ ਜੀ ਤਈਂ ਡਰਾਯਾ ਹੋਸੀ ਦੱਸ ਰਾਜ ਪਰਤਾਪ ਦਾ ਮਾਨ ਭਾਈ
ਡਰ ਮੰਨਯਾ ਬਾਬੇ ਨ ਮੂਲ ਹੋਸੀ ਪਰਖਨ ਲੱਗਾ ਫਿਰ ਹੋਊ ਅਵਾਨ ਭਾਈ
ਰਾਜ ਭਾਗ ਦਾ ਲੋਭ ਭੀ ਪਾਯਾ ਹੋਸੀ ਮਹਿਲ ਮਾੜੀਆਂ ਦੇ ਦੱਸ ਸ਼ਾਨ ਭਾਈ
ਨਾਰਾਂ ਮੋਹਣੀਆਂ ਭੇਜੀਆਂ ਹੋਣ ਗੀਆਂ ਚਾਹਯਾ ਗੁਰਾਂ ਨੂੰ ਹੋਊ ਡੁਲਾਨ ਭਾਈ
ਬਾਬਾ ਡੋਲਯਾ ਮੂਲ ਡੋਲਾਯਾ ਨ ਨਾਸ ਵੰਤ ਪਦਾਰਥ ਜਾਨ ਭਾਈ
ਏਸ ਸਾਖੀ ਦੇ ਤਈਂ ਕਰਤਾਰ ਸਿੰਘਾ ਉਲਟਾ ਗਏ ਬੁਧਵਾਨ ਭਾਈ

### ਬਾਬੇ ਜੀ ਦੇ ਦਿੱਲੀ ਵਿਚ ਦੀਦਾਰੇ

ਬਾਂਗਰ ਦੇਸ ਤਾਈਂ ਬਾਬਾ ਹੁੰਦਾ ਹੋਯਾ ਲੱਖਾਂ ਜੀਆਂ ਦੇ ਤਈਂ ਤਰਾਇ ਵੀਰੋ
ਟਿੱਲੇ ਮਜਨੂੰ ਦੇ ਦਿੱਲੀ ਜਾਇ ਬੈਠੇ ਵੱਗੇ ਹੇਠ ਜਮਨਾ ਦਰਯਾਇ ਵੀਰੋ
ਬਾਣੀ ਉਚਰੀ ਛੇੜ ਰੁਬਾਬ ਜਦੋਂ ਸੁਣ ਪਸ਼ੂ ਪੰਛੀ ਹਰਖਾਇ ਵੀਰੋ
ਲਿਖਯਾ ਹੈ ਨਾਨਕ ਪ੍ਰਕਾਸ਼ ਅੰਦਰ ਜਿਥੇ ਸ੍ਰੀ ਬਾਬਾ ਬੈਠੇ ਜਾਇ ਵੀਰੋ
ਓਥੇ ਲੋਦੀ ਸਕੰਦ੍ਰ ਦਾ ਬਾਗ਼ ਹੈ ਸੀ ਵੇਲ ਬੂਟੇ ਰਹੇ ਛਬ ਪਾਇ ਵੀਰੋ
ਹੱਥੀ ਬਾਦਸ਼ਾਹ ਦਾ ਮਰ ਗਿਆ ਓਥੇ ਟੱਬਰ ਰੋਵੇ ਮਹਾਵਤ ਦਾ ਆਇ ਵੀਰੋ
ਦੇਖ ਬਾਬੇ ਜੀ ਦੇ ਦਿਲ ਰਹਿਮ ਆਯਾ ਸਤਿ ਨਾਮ ਕਹਿ ਦੀਆ ਜਵਾਇ ਵੀਰੋ
ਖ਼ਬਰ ਧੁੰਮ ਗਈ ਸਾਰੇ ਸ਼ਹਿਰ ਅੰਦਰ ਲੋਕ ਦਰਸ਼ਨਾਂ ਨੂੰ ਚਲੇ ਧਾਇ ਵੀਰੋ
ਤੇਜ਼ ਵੇਖ ਸਤਿਗੁਰੂ ਦਾ ਨੂਰ ਮੱਥੇ ਝੁਕੀਆਂ ਖ਼ਲਕਤਾਂ ਸੀਸ ਝੁਕਾਇ ਵੀਰੋ
ਬਹੁਤ ਲੋਕ ਤਰ ਗਏ ਕਰਤਾਰ ਸਿੰਘਾ ਜਿਨ੍ਹਾਂ ਹਿਰਦੇ ਬਚਨ ਵਸਾਇ ਵੀਰੋ

### ਸਿਕੰਦਰ ਲੋਦੀ

ਓਸ ਵਕਤ ਸੀ ਦਿੱਲੀ ਦੇ ਤਖ਼ਤ ਉੱਤੇ ਜ਼ਾਲਮ ਬਾਦਸ਼ਾਹ ਜ਼ੁਲਮ ਕਮਾਇ ਬਹੁਤੇ
ਓਹ ਦਾ ਨਾਮ ਸਿਕੰਦਰ ਗੋਤ ਲੋਦੀ ਧੜੇ ਮਜ਼੍ਹਬੀ ਓਹ ਰਖਾਇ ਬਹੁਤੇ
ਤੰਗ ਕਰ ਰੱਖੀ ਓਸ ਹਿੰਦ ਸਾਰੀ ਉਤੇ ਹਿੰਦੂਆਂ ਦੇ ਡੱਨ ਲਾਇ ਬਹੁਤੇ
ਆਖੇ ਲੱਗ ਕੇ ਕਾਜ਼ੀਆਂ ਪਾਜ਼ੀਆਂ ਦੇ ਨਾਮਦੇਵ ਨੂੰ ਦੁਖ ਪੁਚਾਇ ਬਹੁਤੇ
ਫੰਗਾ ਵਿਚ ਸੁਟਾਇ ਕਬੀਰ ਤਾਈਂ ਸਾਧ ਹੋਰ ਬੇ ਅੰਤ ਸਤਾਇ ਬਹੁਤੇ

ਸ਼ਿਵਾਨੰਦ ਜੈਸੇ ਮਸ਼ਹੂਰ ਪੰਡਿਤ ਏਸ ਪੱਥਰਾਂ ਨਾਲ ਮਰਵਾਇ ਬਹੁਤੇ
ਹੈਸੀ ਏਸੇ ਰਵਿਦਾਸ ਨੂੰ ਕੈਦ ਕੀਤਾ ਦੁੱਖ ਸਧਨੇ ਤਈਂ ਦਵਾਇ ਬਹੁਤੇ
ਜੀਊਂਦਾ ਸਧਨਾ ਵਿੱਚ ਦੀਵਾਰ ਦਿਤਾ ਜ਼ਾਲਮ ਬਣ ਕੇ ਸ਼ੋਰ ਮਚਾਇ ਬਹੁਤੇ
ਬੜੇ ਬੜੇ ਆਲੀ ਸ਼ਾਨ ਕਈ ਥਾਈਂ ਹੁਕਮ ਦੇ ਮੰਦਰ ਗਿਰਵਾਇ ਬਹੁਤੇ
ਬੇੜਾ ਡੁੱਬਨੇ ਤੇ ਕਰਤਾਰਸਿੰਘਾ ਆਯਾ, ਹੱਦ ਤੋਂ ਪਾਪ ਟਪਾਇ ਬਹੁਤੇ

ਸ੍ਰੀ ਬਾਬੇ ਜੀ ਨੂੰ ਭੀ ਕੈਦ ਕਰ ਲੈਨਾ

ਕਈ ਸੈਕੜੇ ਹਿੰਦੂ ਫਕੀਰ ਇਸ ਨੇ ਬੰਨ੍ਹ ਜੇਲ੍ਹਖ਼ਾਨੇ ਵਿਚ ਪਾਇ ਭਾਈ
ਕਰਾਮਾਤ ਦੱਸੋ ਆਖੇ ਸਭ ਤਾਈਂ ਰੋਜ਼ ਬੜੇ ਕਲੇਸ਼ ਦਵਾਇ ਭਾਈ
ਸਣੇ ਸਾਥੀਆਂ ਫੜਕੇ ਬਾਬੇ ਜੀ ਨੂੰ ਕੈਦ ਖ਼ਾਨੇ ਦੇ ਵਿਚ ਪੁਚਾਇ ਭਾਈ
ਜਿਵੇਂ ਅੱਗੇ ਫਕੀਰਾਂ ਤੋਂ ਕਾਰ ਲੈਂਦੇ ਚੱਕੀ ਪੀਹਨ ਬਾਬਾ ਜੀ ਭੀ ਲਾਇ ਭਾਈ
ਰਾਤ ਪਿਛਲੀ ਕਹਯਾ ਮਰਦਾਨੇ ਤਾਈਂ ਸੁਰ ਕਰ ਰੁਬਾਬ ਵਜਾਇ ਭਾਈ
ਬਾਬੇ ਸ਼ਬਦ ਉਚਾਰਿਆ ਵਿਚ ਆਸਾ ਧਿਆਨ ਰੂਪ ਅਕਾਲ ਜਮਾਇ ਭਾਈ
ਓਹ ਸਲੋਕ "ਕੋਹਲੂ ਚੱਕੀ ਚਰਖ਼ੇ" ਵਾਲਾ ਜਦ ਉਚਰਯਾ ਸਹਿਜ ਸੁਭਾਇ ਭਾਈ
ਫਿਰਨ ਲੱਗੀਆਂ ਚੱਕੀਆਂ ਸਾਰੀਆਂ ਜੀ ਚੌਂਕੀਦਾਰ ਸਾਰੇ ਬਿਸਮਾਇ ਭਾਈ
ਬਾਦਸ਼ਾਹ ਨੂੰ ਖ਼ਬਰ ਪੁਚਾਈ ਸਾਰੀ ਦਿਨ ਚੜ੍ਹਦੇ ਨੂੰ ਆਯਾ ਧਾਇ ਭਾਈ
ਵੇਖ ਨੂਰ ਜਹੂਰ ਕਰਤਾਰਸਿੰਘਾ ਡਿੱਗ ਕਦਮੀ ਸੀਸ ਝੁਕਾਇ ਭਾਈ

ਬਾਦਸ਼ਾਹ ਸਤਿਗੁਰਾਂ ਦੀ ਸ਼ਰਨ ਆਯਾ

ਰੱਬੀ ਨੂਰ ਮੱਥੇ ਵੇਖ ਬਾਬੇ ਜੀ ਦੇ ਕਹਿੰਦਾ ਬਹੁਤ ਮੈਂ ਪਾਪ ਕਮਾਯਾ ਸੰਤੋ
ਪਿਛੇ ਸ਼ਰ੍ਹਾ ਦੇ ਲੱਗ ਮੈਂ ਭੁੱਲ ਰਿਹਾ ਬੇਗੁਨਾਹਾਂ ਦੇ ਤਈਂ ਸਤਾਯਾ ਸੰਤੋ
ਤੁਸੀਂ ਰੱਬ ਦੀ ਸੂਰਤ ਚੱਲ ਆਏ ਹੱਥੀ ਮੇਰਾ ਹੈ ਤੁਸਾਂ ਜਵਾਯਾ ਸੰਤੋ
ਮੈਨੂੰ ਬਖ਼ਸ਼ੋ ਹੁਣ ਕਰਤਾਰਸਿੰਘਾ ਹੈ ਸੀ ਕਾਜ਼ੀਆਂ ਬਹੁਤ ਭੁਲਾਯਾ ਸੰਤੋ

ਸ੍ਰੀ ਬਾਬਾ ਜੀ

ਏਕ ਨੂਰ ਤੇ ਖ਼ਲਕ ਉਪਾਈ, ਆਪ ਖ਼ੁਦਾ ਨੇ ਵਾੜੀ ਲਾਈ ॥
ਬਾਦਸ਼ਾਹ ਰਾਜੇ ਇਹ ਮਾਲੀ, ਪਾਲਨ ਹੇਤ ਬਨਾਇ ਹੈ ॥ ੧ ॥
ਹਿੰਦੂ ਤੁਰਕ ਦੀਨ ਸਭ ਹੂਕੇ, ਬਾਦ ਵਿਬਾਦ ਕਰਤ ਹੈਂ ਮੂੜੇ ॥

ਜਨਮ ਮਰਨ ਏਕ ਸਮ ਸਭ ਕੋ, ਲੇਖਾ ਦੇਨਾ ਜਾਇ ਹੇ ॥੨॥
ਦੂਈ ਦਿਲ ਧਰ ਖ਼ਲਕ ਦੁਖਾਈ, ਖੁੱਸ ਖੁੱਸ ਲੈਂਦੇ ਵਸਤ ਪਰਾਈ॥
ਅਜ਼ਰਾਈਲ ਤਿਨ੍ਹੈ ਫੜ ਮਾਰੇ, ਦੋਜ਼ਖ਼ ਦੇ ਵਿਚ ਪਾਇ ਹੇ ॥੩॥
ਆਪ ਖ਼ੁਦਾ ਨਿਆਉ ਨਬੇੜੇ, ਲੈਨ ਸਜਾਈਂ ਜੈਸੇ ਫੇੜੇ॥
ਈਸਾ, ਮੂਸਾ, ਰਾਮ, ਮੁਹੰਮਦ, ਕੋਇ ਨ ਕਿਸੇ ਛੁਡਾਇ ਹੇ ॥੪॥
ਏਥੇ ਗੋਇਲ ਵੱਸਾ ਆਏ, ਦੁਨੀਆਂ ਕਾਰਨ ਪਾਪ ਕਮਾਏ ॥
ਲੇੱਖਾ ਮੰਗੇ ਸਿਰਜਨਹਾਰਾ, ਖਸ ਖਸ ਦੇ ਸੰਮ ਭਾਇ ਹੇ ॥੫॥
ਪੀਰ ਪੈਗ਼ੰਬ੍ਰ ਵਲੀ ਫ਼ਕੀਰਾ, ਬਾਦਸ਼ਾਹ ਕੰਗਾਲ ਅਮੀਰਾ ॥
ਅਮਲਾਂ ਉਤੇ ਹੋਣ ਨਬੇੜੇ, ਸਚੋ ਸਚ ਤਬਾਇ ਹੇ ॥੬॥
ਬਾਦਸ਼ਾਹ ਜੋ ਦਾਨ ਨ ਦੇਵੇ, ਸੋ ਦੋਜ਼ਖ਼ ਵਿਚ ਬਹੁ ਦੁਖ ਲੇਵੇ ॥
ਕਰੇ ਨਿਆਉ ਭਿਸ਼ਤ ਸੋ ਪਾਵੈ, ਨਾਨਕ ਸੱਚ ਸੁਨਾਇ ਹੇ॥੭॥

ਇਸਦਾ ਭਾਵ

ਸ੍ਰੀ ਸਤਿ ਗੁਰੂ ਬੋਲ ਸੁਨਾਯਾ ਜੀ ਸਾਡੀ ਬਾਤ ਸੁਣੀ ਚਿੱਤ ਲਾਇ ਸ਼ਾਹਾ
ਇਕ ਨੂਰ ਤੋਂ ਖ਼ਲਕਤਾਂ ਕਰ ਪੈਦਾ ਵਾੜੀ ਲਾਈ ਹੈ ਆਪ ਖ਼ੁਦਾਇ ਸ਼ਾਹਾ
ਏਸ ਬਾਗ਼ ਦੇ ਪਾਲਨੇ ਵਾਸਤੇ ਜੀ ਮੱਲੀ ਬਾਦਸ਼ਾਹ ਰਾਜੇ ਬਨਾਇ ਸ਼ਾਹਾ
ਇਕੋ ਜੋਤ ਦੇ ਧਰ ਲਏ ਨਾਮ ਦੋ ਨੇ ਜ਼ਿੱਦਾਂ ਝਗੜੇ ਮੁਫ਼ਤ ਵਧਾਇ ਸ਼ਾਹਾ
ਮੁਸਲਮਾਨ ਹੋਏ ਚਾਹੇ ਹੋਇ ਹਿੰਦੂ ਲੇਖਾ ਪਏਗਾ ਦੇਵਨਾ ਜਾਇ ਸ਼ਾਹਾ
ਲੈਂਦੇ ਖੋਹ ਜੋ ਵਸਤ ਪਰਾਈ ਤਾਈਂ ਦੂਈ ਧਾਰ ਜੋ ਖ਼ਲਕ ਦੁਖਾਇ ਸ਼ਾਹਾ
ਚਾਹੇ ਕੋਈ ਹੋਵੇ ਇਜ਼ਰਾਈਲ ਫੜ ਕੇ ਓਹਨੂੰ ਦੋਜ਼ਖ਼ਾਂ ਦੇ ਵਿਚ ਪਾਇ ਸ਼ਾਹਾ
ਕਰੇ ਆਪ ਖ਼ੁਦਾਉ ਨਿਆਉਂ ਸਭ ਦਾ ਪੈਨ ਭਰਨੇ ਅਮਲ ਕਮਾਇ ਸ਼ਾਹਾ
ਈਸਾ, ਮੂੱਸਾ, ਮੁਹੰਮਦ, ਰਾਮ ਕੋਈ ਕਿਸੇ ਤਈਂ ਨ ਸਕੇ ਛੁਡਾਇ ਸ਼ਾਹਾ
ਬੁਰੇ ਭਲੇ ਜੋ ਦੁਨੀਆਂ ਵਿਚ ਕੀਤੇ ਅਮਲ ਹੋਣ ਗਵਾਹ ਦਰਗਾਹਿ ਸ਼ਾਹਾ
ਆਇ ਚਾਰ ਦਿਹਾੜੇ ਦੇ ਵੱਸਨੇ ਨੂੰ ਏਥੇ ਬੈਠ ਗਏ ਪੈਰ ਫਲਾਇ ਸ਼ਾਹਾ
ਦੁਨੀਆਂ ਕਾਰਨੇ ਦੀਨ ਗਵਾ ਕਰ ਕੇ ਸੰਗਲ ਆਪਨੇ ਗਲ ਪਵਾਇ ਸ਼ਾਹਾ

ਵਲੀ ਪੀਰਾਂ ਫ਼ਕੀਰਾਂ ਪੈਗੰਬਰਾਂ ਦਾ ਬਾਦਸ਼ਾਹ ਉਮਰਾਇ ਕੰਗਾਲ ਸ਼ਾਹਾ
ਲੇਖਾ ਸਭ ਦਾ ਵਿਚ ਦਰਗਾਹ ਹੋਵੇ, ਮਿਲੇ ਝੂਠਿਆਂ ਤਈਂ ਸਜ਼ਾਇ ਸ਼ਾਹਾ
ਬਾਦਸ਼ਾਹ ਜੋ ਕਰਨ ਇਨਸਾਫ਼ ਨਾਹੀਂ ਪਰਜਾ ਜਿਨ੍ਹਾਂ ਤੋਂ ਦੁਖੀ ਕੁਰਲਾਇ ਸ਼ਾਹਾ
ਅੱਗ ਦੋਜ਼ਖ਼ਾਂ ਦੀ ਓਹਨਾਂ ਲਈ ਅੱਗੇ ਰੋਣ ਦੋਜ਼ਖ਼ੀਂ ਦੁੱਖ ਉਠਾਇ ਸ਼ਾਹਾ
ਵਾੜ ਹੋਕੇ ਖੇਤ ਨੂੰ ਖਾਂਵਦੇ ਜੋ ਖ਼ੌਫ਼ ਰੱਬ ਦਾ ਦਿਲੋਂ ਭੁਲਾਇ ਸ਼ਾਹਾ
ਕਹਿਰ ਰੱਬ ਦਾ ਉਨ੍ਹਾਂ ਦੇ ਵਾਸਤੇ ਹੈ ਸੜਨ ਦੋਜ਼ਖ਼ਾਂ ਦੀ ਵਿਚ ਭਾਹਿ ਸ਼ਾਹਾ
ਜਿਹੜੇ ਕਰਨ ਨਿਆਉਂ ਬਹਿਸ਼ਤ ਪਾਵਨ ਰੱਬ ਉਨ੍ਹਾਂ ਤਾਈਂ ਵਡਿਆਇ ਸ਼ਾਹਾ
ਤੋਬਾ ਕਰ ਤੂੰ ਹੁਣ ਕਰਤਾਰਸਿੰਘਾ ਜ਼ਿੱਦ ਮਜ਼ਬੀ ਦਿਲੋਂ ਹਟਾਇ ਸ਼ਾਹਾ

ਸਾਧਾਂ ਫ਼ਕੀਰਾਂ ਦੀ ਖ਼ਲਾਸੀ ਤੇ ਬਾਦਸ਼ਾਹ ਦੀ ਬੇਨਤੀ

ਬਾਦਸ਼ਾਹ ਤਾਂ ਸੁਣ ਕੇ ਕੰਬ ਗਿਆ ਕਹਿੰਦਾ ਰਾਹ ਪਾਈਂ ਮੈਨੂੰ ਵਲੀ ਅੱਲਾ
ਇਕ ਦਮ ਫ਼ਕੀਰ ਤੇ ਸਾਧ ਛੱਡੇ ਕਹਿੰਦਾ ਬਖ਼ਸ਼ਾਈਂ ਮੈਨੂੰ ਵਲੀ ਅੱਲਾ
ਮੈਂ ਗ਼ੁਲਾਮ ਹੋ ਕੇ ਕਰਾਂ ਟਹਿਲ ਤੇਰੀ ਕੁਝ ਫ਼ਰਮਾਈਂ ਮੈਨੂੰ ਵਲੀ ਅੱਲਾ
ਲੈ ਦੌਲਤ ਕੁਝ ਕਰਤਾਰਸਿੰਘਾ ਦੇਵੀਂ ਦਰਸ ਆਈਂ ਮੈਨੂੰ ਵਲੀ ਅੱਲਾ

ਸ੍ਰੀ ਬਾਬਾ ਜੀ

ਇਹਨਾਂ ਦੌਲਤਾਂ ਦੀ ਸਾਨੂੰ ਭੁੱਖ ਕੋਈ ਨ ਭਰੇ ਵਾਹਿਗੁਰੂ ਦੇ ਭੰਡਾਰ ਸ਼ਾਹਾ
ਸਾਡੀ ਏਹੋ ਹੀ ਇੱਕ ਫ਼ਰਮਾਇਸ਼ ਹੈਗੀ ਕਰ ਅਦਲ ਇਨਸਾਫ਼ ਦੀ ਕਾਰ ਸ਼ਾਹਾ
ਅਗੋਂ ਪਰਜਾ ਨੂੰ ਕਦੇ ਨ ਦੁੱਖ ਦਈਂ ਦਿਲੋਂ ਮਜ਼ਬੀ ਜ਼ਿੱਦ ਉਤਾਰ ਸ਼ਾਹਾ
ਬੰਦਾ ਬਣ ਖ਼ੁਦਾ ਕਰਤਾਰਸਿੰਘਾ ਬਖ਼ਸ਼ ਦੇਵੇ ਤੈਨੂੰ ਕਰਤਾਰ ਸ਼ਾਹਾ

ਵਾਕ ਕਵੀ

ਬਾਦਸ਼ਾਹ ਨੂੰ ਨੇਕੀ ਦੇ ਰਾਹ ਪਾਯਾ ਕੈਦੀ ਸਾਧ ਫ਼ਕੀਰ ਛੁਡਾ ਕਰ ਕੇ
ਟਿੱਲੇ ਮਜਨੂੰ ਦੇ ਫੇਰ ਜਾ ਬੈਠੇ ਲੋਕ ਦਰਸ਼ਨਾਂ ਨੂੰ ਆਏ ਧਾ ਕਰ ਕੇ
ਮੌਲਾ ਰਹੇ ਸਤਿਗੁਰਾਂ ਹਜ਼ੂਰ ਲੱਗਾ ਮਿਲਨ ਸਾਧ ਫ਼ਕੀਰ ਭੀ ਆ ਕਰ ਕੇ
ਹਸਨ ਬੇਦਲਾ ਮੀਆਂ ਮਾਰੂਫ਼ ਜੇਹੇ ਰੋਜ਼ ਕਰਨ ਚਰਚਾ ਪ੍ਰੇਮ ਭਾ ਕਰ ਕੇ
ਹਿੰਦੂ ਸੰਤ ਚੰਗੇ ਰਾਘੋ ਦਾਸ ਵਰਗੇ ਮੱਦੇ ਸ਼ਾਹ ਜਹੇ ਸੀਸ ਝੁਕਾ ਕਰ ਕੇ
ਆਣ ਬਾਬੇ ਦੇ ਸਭ ਮੁਰੀਦ ਹੋਏ ਕਰਾਮਾਤ ਦੇ ਧਨੀ ਅਜ਼ਮਾ ਕਰ ਕੇ

ਸਤਿ ਨਾਮ ਦੇ ਜਾਪ ਤੇ ਲੋਕ ਲਾਏ ਪੱਥਰ ਪੂਜਨੋਂ ਬਾਬੇ ਹਟਾ ਕਰ ਕੇ
ਬਹੁਤ ਦਿਨ ਰਹਿ ਫੇਰ ਕਰਤਾਰ ਸਿੰਘਾ ਚੱਲੇ ਸਤਿ ਕਰਤਾਰ ਬੁਲਾ ਕਰ ਕੇ

ਸ੍ਰੀ ਬਾਬਾ ਜੀ ਦੇ ਗੰਗਾ ਤੇ ਦਰਸ਼ਨ

ਨਜੀਬਾ ਬਾਦ ਥਾਣੀ ਹੁੰਦੇ ਵੱਲ ਗੰਗਾ ਟੁਰੇ ਬਾਲਾ ਮਰਦਾਨਾ ਭੀ ਨਾਲ ਭਾਈ
ਗੰਗਾ ਹਿੰਦੂਆਂ ਦਾ ਜਾਨ ਬੜਾ ਤੀਰਥ ਮੇਲੇ ਲਗਦੇ ਨੇ ਹਰ ਸਾਲ ਭਾਈ
ਓਥੇ ਸਤਿ ਪਰਚਾਰ ਦੀ ਲੋੜ ਬਹੁਤੀ ਸ੍ਰੀ ਬਾਬੇ ਨੇ ਕੀਤਾ ਖ਼ਿਆਲ ਭਾਈ
ਸਾਲ ਬਾਹਰਵਾਂ ਮੇਲਾ ਵਸਾਖੀ ਦਾ ਸੀ ਸੀ ਭਰਯਾ ਸਮਝ ਬਸਾਲ ਭਾਈ
ਨਾਨਕ ਵਾੜਾ ਅਸਥਾਨ ਹੈ ਹੁਣ ਜਿੱਥੇ ਓਥੇ ਜਾ ਬੈਠੇ ਆਸਨ ਡਾਲ ਭਾਈ
ਬਾਬੇ ਕਹਯਾ ਮਰਦਾਨੇ ਰੁਬਾਬ ਛੇੜੋ ਚੰਗੀ ਤਰ੍ਹਾਂ ਕਰਕੇ ਸੁਰ ਤਾਲ ਭਾਈ
ਪੜ੍ਹੀ ਨਾਲ ਰੁਬਾਬ ਅਗੰਮ ਬਾਣੀ ਭਰੀ ਨਾਲ ਜੋ ਯੱਸ ਗੋਪਾਲ ਭਾਈ
ਲੋਕ ਸੈਂਕੜੇ ਆਣ ਕੇ ਹੋਇ ਕੱਠੇ ਦਰਸ ਕਰ ਕੇ ਹੋਏ ਨਿਹਾਲ ਭਾਈ
ਸ੍ਰੀ ਵਾਹਿਗੁਰੂ ਨਾਮ ਪਰਚਾਰ ਕਰਦੇ ਖੰਡ ਕਰ ਪਖੰਡਾਂ ਦੇ ਜਾਲ ਭਾਈ
ਭਗਤੀ ਪ੍ਰੇਮ ਦਾ ਰਾਹ ਕਰਤਾਰ ਸਿੰਘਾ ਦੱਸ ਕੱਟਦੇ ਭਰਮ ਜੰਜਾਲ ਭਾਈ

ਪਾਂਡੇ

ਪਾਂਡੇ ਆਣ ਬਾਬੇ ਜੀ ਨੂੰ ਕਹਿਨ ਲੱਗੇ ਹਰਦ੍ਵਾਰ ਦਾ ਉਠ ਅਸ਼ਨਾਨ ਕਰੋ
ਏਥੇ ਨ੍ਹਾਤਿਆਂ ਮੁਕਤ ਹੋ ਜਾਇ ਸਭ ਦੀ ਜੋ ਪੁੱਜਦਾ ਹੈ ਹਥੋਂ ਦਾਨ ਕਰੋ
ਇਹ ਦੇਉਤਿਆਂ ਦੀ ਨਦੀ ਜੱਗ ਮੱਨੇ ਪਾਉ ਫਲ ਜੋ ਰਿਦੇ ਧਿਆਨ ਕਰੋ
ਬੱਬੇ ਉਚਰਯਾ ਸ਼ਬਦ ਕਰਤਾਰ ਸਿੰਘਾ ਅਸਲ ਤੀਰਥ ਤੁਸੀਂ ਪਛਾਨ ਕਰੋ

ਤੀਰਥੁ ਤਪੁ ਦਇਆ ਦਤੁ ਦਾਨੁ ।
ਜੇ ਕੋ ਪਾਵੈ ਤਿਲਕਾ ਮਾਨੁ ॥
ਸੁਣਿਆ ਮੰਨਿਆ ਮਨਿ ਕੀਤਾ ਭਾਉ ।
ਅੰਤਰ ਗਤਿ ਤੀਰਥਿ ਮਲਿ ਨਾਉ ॥ ( ਜਪੁਜੀ ਸਾਹਿਬ )

ਇਸਦਾ ਭਾਵ

ਗੰਗਾ ਜਲ ਗੋਬਿੰਦ ਦਾ ਨਾਮ ਚੰਗਾ ਅਸੀਂ ਨਿੱਤ ਕਰਦੇ ਅਸ਼ਨਾਨ ਭਾਈ
ਤੀਰਥ ਤਪ ਦਾ ਅਸਾਂ ਦੇ ਪਾਸ ਚੰਗਾ ਅਤੇ ਦਯਾ ਦਾ ਕਰਦੇ ਦਾਨ ਭਾਈ

ਸੁਣਕੇਮੱਨਿਆਂਨਾਮਜੋਵਾਹਿਗੁਰੂਦਾਕੀਤਾਭਾਉਹਿਰਦੇਧਰਧਜਾਨਭਾਈ
ਅੰਦਰ ਆਪਣੇ ਅੰਮ੍ਰਿਤ ਰੂਪ ਤੀਰਥ ਨ੍ਹਾਤੇ ਮੈਲ ਲਹਿ ਗਈ ਪਛਾਨ ਭਾਈ
ਸ਼ਬਦ ਰੂਪ ਤੀਰਥ ਵਿਚ ਤੁਸੀਂ ਨ੍ਹਾਵੋ ਪਾਪ ਦੂਰ ਹੋਵਨ ਲਿਹੋ ਠਾਨ ਭਾਈ
ਸਤਿ ਸੰਗ ਤੀਰਥ ਕਰਤਾਰਸਿੰਘਾ ਹੈ ਜਿਸ ਦਾ ਪੁੰਨ ਮਹਾਨ ਭਾਈ

ਰਾਜਾ ਬਿਜੇ ਪ੍ਰਕਾਸ਼

ਬਚਨ ਸੁਣ ਰਾਜਾ ਗੜ੍ਹ ਵਾਲ ਵਾਲਾ ਸਤਿ ਗੁਰਾਂ ਨੂੰ ਸੀਸ ਝੁਕਾਂਵਦਾ ਏ
ਇਹ ਤੀਰਥ ਮੁੱਢ ਦੇ ਚਲੇ ਆਏ ਸਾਰਾ ਮੰਨਦਾ ਦੇਸ ਸੁਨਾਂਵਦਾ ਏ
ਗੰਗਾਮਾਈਇਹਨਦੀਹੈਦੇਉਤਯਾਂਦੀਮੁਕਤਕਰੇਓਹਦੀਜਿਹੜਾਨ੍ਹਾਂਵਦਾਏ
ਇਹਤਾਂਨਿਕਲੀਵਿਸ਼ਨਦੇਗੋਡਿਆਂਚੋਂਤਾਹੀਏਂਜਾਹਨਵੀਂਨਾਮ ਸੁਹਾਂਵਦਾ ਏ
ਫੇਰ ਰਹੀ ਹੈ ਸ਼ਿਵਾਂ ਦੀ ਜਟਾਂ ਅੰਦਰ ਜੋ ਨ੍ਹਾਂਵਦਾ ਜਨਮ ਨ ਪਾਂਵਦਾ ਏ
ਇਹ ਸੁਣ ਕੇ ਗੱਲ ਕਰਤਾਰਸਿੰਘਾ ਸ੍ਰੀ ਬਾਬਾ ਜੀ ਬਚਨ ਅਲਾਂਵਦਾ ਏ

ਸ੍ਰੀ ਬਾਬਾ ਜੀ

ਸਭੋ ਨਦੀਆਂ ਤੇ ਥਾਂ ਰੱਬ ਦੇ ਨੇ ਰਹੀ ਓਸ ਦੀ ਜੋਤ ਸਮਾਇ ਸਾਰੇ
ਨਿਕਲ ਸਭ ਦਰਯਾ ਪਹਾੜਾਂ ਵਿਚੋਂ ਰਹੇ ਤਰਫ਼ ਸਮੁੰਦਰ ਜਾਇ ਸਾਰੇ
ਨਦੀਨਿਕਲਨੀਵਿਸ਼ਨਦੇਗੋਡਿਆਂਤੋਂਇਹਚਾਤਰਾਂਘੜਬਨਾਇ ਸਾਰੇ
ਸੀ ਜੂੰ ਜੜਾਵਾਂ ਦੇ ਵਿਚ ਫਸੀ ਗੱਪਾਂ ਜੋੜ ਕੇ ਰਹੇ ਉਡਾਇ ਸਾਰੇ
ਬੇ ਸ਼ੱਕ ਜਿੱਥੇ ਸੰਤ ਬੈਠਦੇ ਨੇ ਥਾਨ ਸਦਾ ਓਹ ਰਹੇ ਸੁਹਾਇ ਸਾਰੇ
ਓਥੇ ਕਰੇ ਜਿਹੜਾ ਸਤਿ ਸੰਗ ਆਕੇ ਜਨਮ ਮਰਨ ਦੇ ਫੰਧ ਕਟਾਇ ਸਾਰੇ
ਹੋਰਪਾਣੀਕੀਹਕਿਸੇਦੀਮੁਕਤਕਰਨੀਇਹਤਾਂਚਾਤ੍ਰਾਂਨੇਢੱਬਲਾਇ ਸਾਰੇ
ਬਿਨਾਂ ਭਗਤ ਭਗਵਾਨ ਨ ਮੁਕਤ ਹੋਵੇ ਰਹੇ ਬੇਦ ਪੁਰਾਨ ਸੁਨਾਇ ਸਾਰੇ
ਪਾਣੀ ਬਾਹਿਰ ਦੀ ਮੈਲ ਨੂੰ ਦੂਰ ਕਰਦਾ ਪਾਪ ਅੰਦਰ ਰਹੇਸਮਾਇ ਸਾਰੇ
ਤੀਰਥ ਨ੍ਹਾਤਿਆਂ ਜੇਕਰ ਮੁਕਤ ਹੋਵੇ ਡੱਡੂ ਮੱਛੀਆਂ ਰਹੇਨੇਨ੍ਹਾਇ ਸਾਰੇ
ਹਾਂਉਨ੍ਹਾਂਦੀਮੁਕਤਭੀਹੋਈਚਾਹੀਏਨਹੀਂਹੋਂਵਦੀਕਹਿਨਦਾਨਾਇ ਸਾਰੇ
ਏਥੇ ਲਿਆ ਕੇ ਲੋਕ ਜੋ ਫੁੱਲ ਪਾਂਦੇ ਭੇੱਡਾ ਚਾਲ ਓਹ ਰਹੇ ਕਮਾਇ ਸਾਰੇ

ਜਿਧੇ ਫੁੱਲ ਓਹ ਪਤਾ ਨ ਗਿਆ ਕਿੱਧਰ ਹੱਡ ਮੁਰਦਿਆਂ ਰਹੇ ਨੁਲ੍ਹਾਇ ਸਾਰੇ
ਗੰਗਾ ਫੁੱਲ ਪਾਇਆਂ ਕਿਵੇਂ ਮੁਕਤ ਹੋਵੇ ਦੱਸੋ ਯੁਕਤੀ ਕੋਈ ਲਖਾਇ ਸਾਰੇ
ਜਹੇ ਕਰਮ ਕੀਤੇ ਜੀਵ ਭਰੂ ਅੱਗੇ ਰਹੇ ਸਾਖੀਆਂ ਲੋਕ ਜਤਾਇ ਸਾਰੇ
ਫੇਰ ਪਤਾ ਨਾਹੀਂ ਕਰਤਾਰਸਿੰਘਾ ਗੰਗਾ ਵੱਲ ਕਿਉਂ ਆਂਵਦੇ ਧਾਇ ਸਾਰੇ

ਪਾਂਡੇ

ਇਹ ਸੰਤ ਜੀ ਤੁਸੀਂ ਉੱਪਦ੍ਰ ਕਰੋ ਗੰਗਾ ਨਦੀਆਂ ਦੇ ਜਹੀ ਨਦੀ ਨਾਹੀਂ
ਇਹ ਤਾਂ ਖ਼ਾਸ ਆਈ ਬ੍ਰਹਮ ਲੋਕ ਵਿਚੋਂ ਹਿੰਦੂ ਮੰਨ ਦੇ ਏਸਨੂੰ ਸਭ ਤਾਹੀਂ
ਆਂਦੀ ਕਰਕੇ ਤਪ ਭਾਗੀਰਥੇ ਨੇ ਪਿਤਰ ਤਾਰਨੇ ਵਾਸਤੇ ਜੱਗ ਮਾਹੀਂ
ਹਰਦ੍ਵਾਰ ਇਹ ਬੂਹਾ ਬੈਕੁੰਠ ਦਾ ਏ ਸਿੱਧੇ ਜਾਣ ਬੈਕੁੰਠ ਜੋ ਆਣ ਨ੍ਹਾਹੀਂ
ਜਿਸ ਪਿਤ੍ਰ ਦੇ ਪੈਜਾਣ ਫੁੱਲ ਏਥੇ ਮੁਕਤ ਹੋਵੇ ਨ ਓਸ ਨੂੰ ਜਮ ਖਾਹੀਂ
ਫੁੱਲ ਪਾਇਆਂ ਬਿਨਾਂ ਕਰਤਾਰਸਿੰਘਾ ਜੀਵ ਮਰਕੇ ਨਰਕ ਦੇ ਵਿਚ ਜਾਹੀਂ

ਤਾਂ ਬਾਬੇ ਜੀ ਨੇ ਇਹ ਸ਼ਬਦ ਉਚਾਰਨ ਕੀਤਾ

ਕਰਮ ਧਰਮ ਕਰਿ ਮੁਕਤਿ ਮੰਗਾਹੀ। ਮੁਕਤਿ ਪਦਾਰਥੁ ਸਬਦਿ ਸਲਾਹੀ॥
ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥

ਤਥਾ (ਮਾਰੂ ਸੋਲਹੇ ਮਹਲਾ ੧)

ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ॥
ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ॥

(ਤਿਲੰਗ ਮਹਲਾ ੪)

ਗੰਗਾ ਨਦੀਆਂ ਦੇ ਜਹੀ ਨਦੀ ਹੈ ਜੀ ਕਰੋ ਦਿਲ ਦੇ ਵਿਚ ਵਿਚਾਰ ਪਾਂਡੇ
ਬ੍ਰਹਮ ਲੋਕ ਕਿਹੜੇ ਵਿਚੋਂ ਆਵਨੀ ਸੀ ਹੈ ਨਿਕਲਦੀ ਵਿਚੋਂ ਪਹਾੜ ਪਾਂਡੇ
ਬ੍ਰਹਮ ਲੋਕ ਅਕਾਸ਼ ਦੇ ਵਿਚ ਨਾਹੀਂ ਬ੍ਰਹਮ ਲੋਕ ਸਾਰਾ ਸੰਸਾਰ ਪਾਂਡੇ
ਬ੍ਰਹਮ ਪਸਰ ਰਿਹਾ ਜੀਵ ਜੰਤ ਅੰਦਰ ਜੋਤ ਰੂਪ ਰਿਹਾ ਚਮਕਾਰ ਪਾਂਡੇ
ਪੁੱਤ੍ਰ ਸਘਰ ਦੇ ਕਪਲ ਨੇ ਭਸਮ ਕੀਤੇ ਜੀਵ ਨਿਕਲ ਕੇ ਹੋਇ ਉਡਾਰ ਪਾਂਡੇ
ਵਿਹਾਂ ਉਨ੍ਹਾਂ ਦੀਆਂ ਓਥੇ ਪਈਆਂ ਰਹੀਆਂ ਸਾਲ ਗੁਜ਼ਰੇ ਕਈ ਹਜ਼ਾਰ ਪਾਂਡੇ

ਪਿਛੋਂ ਗੰਗਾ ਭਗੀਰਥ ਲੈ ਆਯਾ ਕਿਨ੍ਹੂੰ ਮੁਕਤ ਕੀਤਾ ਓਥੋਂ ਤਾਰ ਪਾਂਡੇ
ਰਹੀ ਓਥੇ ਤਾਂ ਉਨ੍ਹਾਂ ਦੀ ਭਸਮ ਭੀ ਨ ਸਮਾਂ ਗੁਜ਼ਰਯਾ ਬਹੁਤ ਹੁੱਸ਼ਯਾਰ ਪਾਂਡੇ
ਹਰਦ੍ਵਾਰ ਬੈਕੁੰਠ ਦਾ ਬੂਹਾ ਕਿਥੇ ਸੁਰਗ ਸ਼ਹਿਰ ਨਾਹੀਂ ਕੋਈ ਧਾਰ ਪਾਂਡੇ
ਸਤਿ ਸੰਗਤ ਹੈ ਬੈਕੁੰਠ ਭਾਈ ਹਰ ਥਾਂ ਹੋ ਸੱਕੇ ਹਰਦ੍ਵਾਰ ਪਾਂਡੇ
ਜੀਵ ਛੱਡ ਕੇ ਦਿਹ ਨੂੰ ਚਲਾ ਗਿਆ ਪਿਛੇ ਰਿਹਾ ਸਰੀਰ ਮੁਰਦਾਰ ਪਾਂਡੇ
ਪਾਪ ਪੁੰਨ ਓਹਦੇ ਵਿਚ ਕੋਈ ਨਾਹੀਂ ਮਿੱਟੀ ਰਹੀ ਪਿਛੇ ਬਿਨਾਂ ਸਾਰ ਪਾਂਡੇ
ਓਹਨੂੰ ਗੰਗਾ ਸੁੱਟੋ ਚਾਹੇ ਪਾਓ ਕਿਤੇ ਕੁੱਤੇ ਕਾਂ ਕਰ ਜਾਨ ਅਹਾਰ ਪਾਂਡੇ
ਓਹਦਾ ਵਿਗੜਦਾ ਸੌਰਦਾ ਕੁਝ ਭੀ ਨ ਠੀਕਰ ਭਾਂਡੇ ਦੇ ਰਖੋ ਸੰਭਾਰ ਪਾਂਡੇ
ਜਿਧੀ ਮੁਕਤ ਹੋਣੀ ਓਹ ਨ ਵਿਚ ਫੁੱਲਾਂ ਬੱਧਾ ਗਿਆ ਕਰਮਾਂ ਅਨੁਸਾਰ ਪਾਂਡੇ
ਪਤਾ ਨਹੀਂ ਕਿਹੜੀ ਜੂਨ ਜਾ ਪਿਆ ਗੰਗਾ ਕਿਨ੍ਹੂੰ ਕਰੇ ਦੱਸ ਪਾਰ ਪਾਂਡੇ
ਮੁਕਤ ਭਗਤੀ ਪ੍ਰੇਮ ਦੇ ਬਿਨਾਂ ਨਾਹੀਂ ਸਭ ਆਖੰਦੇ ਗ੍ਰੰਥ ਪੁਕਾਰ ਪਾਂਡੇ
ਭਗਤੀ ਗੰਗਾ ਤੇ ਕਰੋ ਚਾਹੁ ਕਰੋ ਕਿਧਰੇ ਜਾਪ ਨਾਮ ਦੇਵੇ ਪਾਪ ਟਾਰ ਪਾਂਡੇ
ਇਹ ਤੀਰਥ ਨੇ ਸਤਿ ਸੰਗ ਲਈ ਤੁਸਾਂ ਲਏ ਬਨਾ ਰੁਜ਼ਗਾਰ ਪਾਂਡੇ
ਸੋਹਣੇ ਥਾਂ ਨਵੇਕਲੇ ਵੇਖ ਰਿਖੀਆਂ ਆਸਨ ਲਾਇਆ ਗੰਗ ਕਨਾਰ ਪਾਂਡੇ
ਓਹ ਥਾਨ ਪਵਿੱਤ੍ਰ ਹੈਨ ਸਾਰੇ ਜਿਥੇ ਬੈਠ ਜਪਯਾ ਕਰਤਾਰ ਪਾਂਡੇ
ਹੁਣ ਰਿਖੀ ਤਾਂ ਏਸ ਨੂੰ ਛਡ ਗਏ ਆ ਹੋਇ ਕੱਠੇ ਦੁਨੀਆਂ ਦਾਰ ਪਾਂਡੇ
ਤੁਸਾਂ ਲੋਕਾਂ ਨੇ ਆਪਣੇ ਪੇਟ ਬਦਲੇ ਕਰ ਰਖੇ ਬਹੁ ਢੰਗ ਤਯਾਰ ਪਾਂਡੇ
ਭੋਲੇ ਲੋਕਾਂ ਨੂੰ ਸੁਰਗ ਦੇ ਦੇ ਧੋਖੇ ਲੁੱਟ ਖਾਂਦੇ ਓ ਰੱਬ ਵਸਾਰ ਪਾਂਡੇ
ਚਰਚਾ ਭਗਤੀ ਪ੍ਰੇਮ ਤਾਂ ਰਿਹਾ ਨਾਹੀਂ ਮੇਲਾ ਵੇਖ ਜਾਂਦੇ ਨਰ ਨਾਰ ਪਾਂਡੇ
ਬਿਨਾਂ ਗੁਰੂ ਦੇ ਸ਼ਬਦ ਕਰਤਾਰ ਸਿੰਘਾ ਜਲ ਨ੍ਹਾਤਿਆਂ ਨਹੀਂ ਛੁਟਕਾਰ ਪਾਂਡੇ

ਵਾਕ ਕਵੀ

ਸੱਚੇ ਸਤਿਗੁਰਾਂ ਦੇ ਉਪਦੇਸ਼ ਸੁਣ ਕੇ ਨਿਸ਼ਾ ਸਾਰਿਆਂ ਦੀ ਇਕ ਵਾਰ ਹੋਈ
ਝੁਕ ਪਿਆ ਮੇਲਾ ਸਾਰਾ ਕਦਮਾਂ ਤੇ ਸ੍ਰੀ ਬਾਬੇ ਜੀ ਦੀ ਮਹਿਮਾ ਭਾਰ ਹੋਈ
ਭਗਤ ਲੋਕ ਤਾਂ ਬਹੁਤ ਨਿਹਾਲ ਹੋਏ ਦਿਲ ਭੇਖੀ ਪਖੰਡੀਆਂ ਖ਼ਾਰ ਹੋਈ

ਪਾਣੀ ਪੱਥਰ ਛੱਡ ਕਰਤਾਰਸਿੰਘਾ ਮੇੱਲੇ ਵਿਚ ਕਰਤਾਰ ਕਰਤਾਰ ਹੋਈ

ਵੈਸ਼ਨੋ ਸਾਧ

ਨੇੜੇ ਓਥੇ ਹੀ ਵੈਸ਼ਨੋ ਸਾਧ ਬਹੁਤੇ ਡੇਰਾ ਲਾ ਓਹਨਾਂ ਬਾਊਂ ਮੱਲਯਾ ਜੀ
ਦੂਰ ਉਨ੍ਹਾਂ ਦਾ ਕਰਨ ਹੰਕਾਰ ਚਾਹਯਾ ਅੱਗ ਲੈਣ ਮਰਦਾਨੇ ਨੂੰ ਘੱਲਯਾ ਜੀ
ਚੌਂਕੇ ਉਨ੍ਹਾਂ ਤੇ ਜਦੋਂ ਪਰਛਾਵਾਂ ਪਿਆ ਦਿਲ ਸਾਧਾਂ ਦਾ ਕ੍ਰੋਧ ਪਥੱਲਯਾ ਜੀ
ਉੱਠ ਪਏ ਮਾਰਨ ਕਰਤਾਰਸਿੰਘਾ ਉਨ੍ਹਾਂ ਅੱਗੇ ਮਰਦਾਨਾ ਆ ਚੱਲਯਾ ਜੀ

ਸਾਧਾਂ ਨੇ ਸ਼ੋਰ ਕਰਨਾ

ਅਸੀਂ ਵੈਸ਼ਨੋ ਸਾਧ ਪਵਿੱਤ੍ਰ ਵੱਡੇ ਭੋਜਨ ਕਿਸੇ ਦੇ ਹੱਥ ਦਾ ਖਾਵੀਏ ਨ
ਚੁੱਲ੍ਹੇ ਬਾਲਨ ਧੋ ਕੇ ਬਾਲਦੇ ਹਾਂ ਚੌਂਕੇ ਕਾਰ ਬਿਨਾਂ ਅੰਨ ਪਾਵੀਏ ਨ
ਚੌਂਕਾ ਭਿੱਟਯਾ ਸੱਡਾ ਪਰਛਾਵਾਂ ਦੇਕੇ ਇਹਨੂੰ ਸਜ਼ਾ ਦਿਤੀ ਬਿਨਾਂ ਜਾਵੀਏ ਨ
ਅਸੀਂ ਬੜੇ ਪਵਿੱਤ੍ਰ ਕਰਤਾਰਸਿੰਘਾ ਕੱਨੀ ਨੀਚ ਦੇ ਨਾਲ ਛੁਹਾਵੀਏ ਨ

ਤਾਂ ਸ੍ਰੀ ਬਾਬੇ ਜੀ ਨੇ ਸ਼ਬਦ ਉਚਾਰਨ ਕੀਤਾ

ਕਬੁਧਿ ਡੂਮਣੀ ਕੁਦਇਆ ਕਸਾਇਣਿ ਪਰਨਿੰਦਾ ਘਟ ਚੂਹੜੀ ਮੁਠੀ
ਕ੍ਰੋਧਿ ਚੰਡਾਲਿ। ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ

ਵਾਰ ਸ੍ਰੀ ਰਾਗ ਮਹਲਾ ੧

ਇਸਦਾ ਭਾਵ

ਕਹਿੰਦੇ ਗੁਰੂ ਜੀ ਪਾਓ ਨ ਸ਼ੋਰ ਐਵੇਂ ਜ਼ਰਾ ਦਿਲ ਵਿਚ ਕਰੋ ਖ਼ਯਾਲ ਸੰਤੋ
ਤੁਹਾਡੇ ਚੌਂਕੇ ਤਾਂ ਸਦਾ ਭ੍ਰਿਸ਼ਟ ਹੀ ਨੇ ਜਿੱਥੇ ਬੈਠਦੇ ਤੁਸੀਂ ਸੰਭਾਲ ਸੰਤੋ
ਛਾਊਂ ਡੂਮ ਦੀ ਤੁਸਾਂ ਨੂੰ ਬੁਰੀ ਲੱਗੀ ਕਾਹਲੇ ਪੈ ਗਏ ਹੋ ਉਤਾਲ ਸੰਤੋ
ਜਿੱਥੇ ਬੈਠੋ ਓਥੇ ਤੁਹਾਡੇ ਪਾਸ ਬੈਠੇ ਖੋਟੀ ਬੁੱਧ ਲੌ ਡੂਮਣੀ ਭਾਲ ਸੰਤੋ
ਚੂੜ੍ਹੀ ਨਿੰਦਯਾ ਘਟ ਦੇ ਵਿਚ ਵੱਸੇ ਸਦਾ ਬੈਠਦੀ ਤੁਸਾਂ ਦੇ ਨਾਲ ਸੰਤੋ
ਨਾਲ ਫਿਰੇ ਕੁਦਯਾ ਕਸੈਣ ਸਦਾ ਵੱਡਾ ਸਭ ਤੋਂ ਕ੍ਰੋਧ ਚੰਡਾਲ ਸੰਤੋ
ਏੱਨੇ ਨੀਚ ਜਿੱਥੇ ਚੌਂਕੇ ਵਿੱਚ ਹੋਵਨ ਓਹ ਪਵਿੱਤ੍ਰ ਹੋਏ ਕਿਹੜੀ ਚਾਲ ਸੰਤੋ
ਸਦਾ ਆਦਮੀ ਭ੍ਰਿਸ਼ਟ ਕਰਤਾਰਸਿੰਘਾ ਹੋਇ ਪਵਿੱਤ੍ਰ ਜਪੇ ਗੋਪਾਲ ਸੰਤੋ

ਸਾਧ

ਇਹ ਸੁਣ ਕੇ ਸਾਧਾਂ ਦੀ ਨਿਸ਼ਾ ਹੋਈ ਕਹਿੰਦੇ ਇਹ ਤਾਂ ਠੀਕ ਵਚਾਰ ਹੈ ਜੀ

ਬੰਦਾ ਗੰਦਾ ਹੈ ਸਦਾ ਭ੍ਰਿਸ਼ਟ ਭਾਰਾ ਅਤੇ ਪੰਜਾਂ ਚੰਡਾਲਾਂ ਦਾ ਯਾਰ ਹੈ ਜੀ
ਚੌਂਕਾ ਕਿਸ ਤਰ੍ਹਾਂ ਹੋਇ ਪਵਿੱਤ੍ਰ ਸਾਡਾ ਕਿਹੜੀ ਕਰਨੀ ਚਾਹੀਦੀ ਕਾਰ ਹੈ ਜੀ
ਤੁਕਾਂ ਅਗਲੀਆਂ ਫੇਰ ਕਰਤਾਰ ਸਿੰਘਾ ਬਾਬੇ ਉਚਰਯਾਂ ਇਉਂ ਦਯਾਧਾਰ ਹੈ ਜੀ

ਸ੍ਰੀ ਬਾਬੇ ਜੀ ਨੇ ਹੋਰ ਤੁਕਾਂ ਉਚਾਰਨ ਕਰਨੀਆਂ

ਸਚ ਸੰਜਮ ਕਰਨੀ ਕਾਰਾਂ ਨਾਵਣ ਨਾਉ ਜਪੇਹੀ
ਨਾਨਕ ਅਗੈ ਉਤਮ ਸੇਈ ਜਿ ਪਾਪਾ ਪੰਦਿ ਨ ਦੇਹੀ

ਇਸਦਾ ਭਾਵ

ਬੋਰਾ ਗੰਦ ਦਾ ਭਰਯਾ ਭ੍ਰਿਸ਼ਟ ਭੈੜਾ ਸਦਾ ਫਿਰਦੇ ਹੋ ਉਠਾਇ ਜਿਹੜਾ
ਚੌਂਕਾ ਉਸਦਾ ਸਦਾ ਪਵਿੱਤ੍ਰ ਹੋਵੇ ਪੋਚਾ ਸੱਚ ਦਾ ਰਿਦੇ ਫਿਰਾਇ ਜਿਹੜਾ
ਨੇਕ ਅਮਲ ਦੀਆਂ ਕਾਰਾਂ ਗਿਰਦ ਕੱਢੇ ਸਤਿਨਾਮ ਤੀਰਥ ਵਿਚ ਨ੍ਹਾਇ ਜਿਹੜਾ
ਉੱਤਮ ਪੁਰਸ਼ ਓਹ ਜਾਨ ਕਰਤਾਰ ਸਿੰਘਾ ਭਲਾ ਬਣਕੇ ਭਲਾ ਕਹਿਲਾਇ ਜਿਹੜਾ

ਵਾਕ ਕਵੀ

ਗੰਗਾ ਹਿੰਦੂਆਂ ਦਾ ਵੱਡਾ ਹੈ ਤੀਰਥ, ਸਤਿਨਾਮ ਓਥੇ ਪਰਚਾਰ ਕਰਕੇ
ਕਿਸੇ ਪਾਣੀ ਤੋਂ ਮੁਕਤੀ ਨਹੀਂ ਹੁੰਦੀ ਬਿਨਾਂ ਭਗਤੀ ਇਹ ਨਤਾਰ ਕਰਕੇ
ਸਤਿ ਸੰਗ ਹੈ ਤੀਰਥ ਬੜਾ ਸਭ ਤੋਂ ਜੋ ਪੁਰਸ਼ ਨ੍ਹਾਵੇ ਨਿਹਚਾ ਧਾਰ ਕਰਕੇ
ਜਨਮ ਮਰਨ ਓਹਦੇ ਦੁੱਖ ਜਾਣ ਕੱਟੇ ਜਾਏ ਜੂਨ ਮਾਨੁੱਖ ਸਵਾਰ ਕਰਕੇ
ਲੋਕ ਨਾਮ ਦੀ ਭਗਤੀ ਕਰਨ ਲਾਏ ਆਪ ਅਗ੍ਹਾਂ ਨੂੰ ਗਏ ਸਿਧਾਰ ਕਰਕੇ
ਦੇਸ ਤਾਰਦੇ ਬਹੁਤ ਕਰਤਾਰਸਿੰਘਾ ਗਏ ਕਾਂਸ਼ੀ ਦੀ ਤਰਫ਼ ਵਚਾਰ ਕਰਕੇ

ਸ੍ਰੀ ਬਾਬੇ ਜੀ ਦੇ ਕਾਂਸ਼ੀ ਵਿਚ ਦੀਦਾਰੇ

ਨਦੀ ਮੇਘ ਦੀ ਵੱਲ ਦੇ ਚਾਲ ਗੁਰ ਜੀ ਵਿੱਚ ਕਾਂਸ਼ੀ ਦੇ ਇਕ ਥਾਂ ਜਾਇ ਬੈਠੇ
ਜਿਸ ਥਾਂ ਹੁਣ ਗੁਰੂ ਕਾ ਬਾਗ਼ ਹੈ ਜੀ ਵਿਚ ਚੌਂਕ ਦੇ ਆਸਨ ਲਾਇ ਬੈਠੇ
ਪੂਰਨ ਪੁਰਖ ਦੀ ਜੋਤ ਨ ਰਹੇ ਗੁੱਝੀ ਲੋਕ ਦਰਸ਼ਨਾਂ ਨੂੰ ਪਾਸ ਆਇ ਬੈਠੇ
ਹਿੰਦੂ ਮੱਤ ਦਾ ਸ਼ਹਿਰ ਕਰਤਾਰਸਿੰਘਾ ਝੰਡਾ ਨਾਮ ਦਾ ਗੁਰ ਗਡਾਇ ਬੈਠੇ

ਪੰਡਿਤ ਚਤਰ ਦਾਸ

ਚਤਰ ਦਾਸ ਸੀ ਬੜਾ ਮਸ਼ਹੂਰ ਪੰਡਿਤ ਵੇਦ ਵਿੱਦਯਾ ਦਾ ਭੇਦ ਪਾਯਾ ਹੋਯਾ
ਓਹ ਭੀ ਲੰਘਦਾ ਠਹਿਰਯਾ ਆਨ ਓਥੇ ਕਹਿੰਦਾ ਭੇਖ ਕੀ ਹੁਤੁਸਾਂ ਬਨਾਯਾ ਹੋਯਾ

ਤੁਲਸੀ ਮਾਲਾ ਨ ਸਾਲਗਰਾਮ ਪੂਜੋ ਗੋਪੀ ਚੰਦਨ ਤਿਲਕ ਨ ਲਾਯਾ ਹੋਯਾ
ਕਿਹੜੇ ਭੇਖ ਦੇ ਸਾਧ ਕਰਤਾਰਸਿੰਘਾ ਤੁਸਾਂ ਕੀਹ ਪਖੰਡ ਖੰਡਾਯਾ ਹੋਯਾ

ਤਾਂ ਸ੍ਰੀ ਬਾਬੇ ਜੀ ਨੇ ਇਹ ਸ਼ਬਦ ਉਚਾਰਨ ਕੀਤਾ—ਰਾਗ ਬਸੰਤ ਮਹਲਾ ੧

ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ
ਰਾਮ ਨਾਮ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ
॥ ੧ ॥ ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ
ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥ ੧ ॥ ਰਹਾਉ

ਇਸਦਾ ਭਾਵ

ਸੁਣੋ ਬਿੱਪਰ ਜੀ ਆਖਦੇ ਗੁਰੂ ਸਾਹਿਬ ਤੁਸੀਂ ਰਾਹ ਉਲਟੇ ਪਏ ਜਾਂਵਦੇ ਹੋ
ਅਸੀਂ ਪੂਜਦੇ ਸਾਲਗ੍ਰਾਮ ਸਦਾ ਤੁਸੀਂ ਪੱਥਰਾਂ ਤਈਂ ਮਨਾਂਵਦੇ ਹੋ
ਠਾਕੁਰ ਰਾਮ ਰਵਿਆਂ ਹਰ ਥਾਂ ਸੱਡਾ ਤੁਸੀਂ ਵਿਚ* ਪਰਯੰਗੀ ਬੈਠਾਂਵਦੇ ਹੋ
ਇਹ ਤਾਂ ਮਿਸ਼ਰ ਜੀ ਸੱਡੇ ਤੇ ਦਯਾ ਰਖੋ ਪੱਥਰ ਪੂਜਨਾ ਸਾਨੂੰ ਸਖਾਂਵਦੇ ਹੋ
ਸ਼ੁਭ ਕਰਮ ਕਰੋ ਹਰੋ ਪਾਪ ਸਾਰੇ ਮਾਲਾ ਤਿਲਕ ਲਾ ਕਿਨੂੰ ਵਿਖਾਂਵਦੇ ਹੋ
ਇਹ ਜੋ ਕਰਮ ਕਰੋ ਸਾਰੇ ਜਾਣ ਐਵੇਂ ਪਏ ਕੱਲਰ ਤਾਈਂ ਸਿੰਜਾਂਵਦੇ ਹੋ
ਅੰਤ ਕਾਲ ਨੂੰ ਢਹੇਗਾ ਕੋਟ ਝੂਠਾ ਕੰਧਾਂ ਕੱਚੀਆਂ ਪਏ ਬਨਾਂਵਦੇ ਹੋ
ਪੱਥਰ ਪੂਜ ਕੇ ਤੁਸੀਂ ਕਰਤਾਰਸਿੰਘਾ ਐਵੇਂ ਜਨਮ ਅਮੋਲ ਗਵਾਂਵਦੇ ਹੋ

ਚਤਰ ਦਾਸ

ਇਹ ਸੁਣ ਕਲੇਜੇ ਨੂੰ ਧੂਹ ਪਈ ਕਹਿੰਦਾ ਏਸ ਦਾ ਭੇਦ ਬਤਾਉ ਸੰਤੋ
ਪੂਜਾ ਮੂਰਤਾਂ ਦੀ ਕੱਲਰ ਸਿੰਜਣੀ ਹੈ ਧਰਤ ਬੀਜਣੀ ਮੈਨੂੰ ਸਿਖਾਉ ਸੰਤੋ
ਰਾਮ ਨਾਮ ਦਾ ਜਿਵੇਂ ਅੰਗੂਰ ਉੱਗੇ ਓਸ ਕੰਮ ਕ੍ਰਿਪਾ ਕਰ ਲਾਉ ਸੰਤੋ
ਤੁਸੀਂ ਪੂਰਨ ਪੁਰਖ ਕਰਤਾਰਸਿੰਘਾ ਮੈਨੂੰ ਭਰਮਾਂ ਵਿਚੋਂ ਛੁਡਾਉ ਸੰਤੋ

ਸ੍ਰੀ ਬਾਬੇ ਜੀ ਨੇ ਅਗਲੀਆਂ ਤੁਕਾਂ ਉਚਾਰਨੀਆਂ

ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ

---

* ਪਰਜੰਗੀ ਲੱਕੜ ਦੀ ਛੋਟੀ ਜਹੀ ਚੌਂਕੀ ਦਾ ਨਾਮ ਹੈ ਜਿਸ ਵਿਚ ਹਿੰਦੂ ਲੋਕ ਠਾਕਰਾਂ ਦੀ ਮੂਰਤੀ ਰੱਖਦੇ ਹਨ।

ਅੰਮ੍ਰਿਤ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥੨॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ
ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ

ਇਸਦਾ ਭਾਵ

ਰਿਦੇ ਵਿਚ ਜੇ ਨਾਮ ਨੂੰ ਬੀਜਨਾ ਹੈ ਤਾਂ ਬਚਨ ਸਾਡੇ ਚਿੱਤ ਧਰੋ ਭਾਈ
ਸ਼ੁਭ ਕਰਮਾਂ ਦਾ ਕਹੋ ਸਾਮਾਨ ਖੂਹ ਦਾ ਸਿੱਧਾ ਜੋਤ ਕੇ ਮਨ ਨੂੰ ਕਰੋ ਭਾਈ
ਅੰਮ੍ਰਿਤ ਨਾਮ ਸਿੰਚੋ ਰਿਦੇ ਧਰਤ ਅੰਦਰ ਜਨਮ ਮਰਨ ਫਿਰ ਦੁੱਖਨ ਜਰੋ ਭਾਈ
ਕਾਮ ਕ੍ਰੋਧ ਨੂੰ ਮਾਰ ਦੋ ਕਰੋ * ਰੰਬੇ ਘਾ ਬੂਟ ਵਿਕਾਰਾਂ ਦਾ ਹਰੋ ਭਾਈ
ਜਿੱਨਾ ਗੋਡੋਗੇ ਆਪਣੇ ਰਿਦੇ ਤਾਈਂ ਸੁੱਖ ਓਤਨਾ ਹੀ ਅੰਦਰ ਭਰੋ ਭਾਈ
ਮੱਲੀ ਕਰੋ ਸੰਭਾਲ ਕਰਤਾਰ ਸਿੰਘਾ ਰਾਮ ਨਾਮ ਨਿਤਾ ਪ੍ਰਤ ਰਰੋ ਭਾਈ

ਚਤਰ ਦਾਸ

ਬੱਤਾਂ ਸੁਣ ਅਰੀਮ ਹੋ ਦੰਗ ਗਿਆ ਚਤਰ ਦਾਸ ਕਹਿੰਦਾ ਨਮਸ਼ਕਾਰ ਸੰਤੋ
ਸੱਡੀ ਬੁੱਧ ਨ ਪੁੱਜਦੀ ਏਸ ਥਾਂ ਤੇ ਏਥੇ ਵਿੱਦਯਾ ਦੀ ਨਾਹੀਂ ਕਾਰ ਸੰਤੋ
ਪਰਮ ਹੰਸ ਤੁਸੀਂ ਤੁਹਾਡੀ ਬੁੱਧ ਉੱਚੀ ਮੈਨੂੰ ਦਿੱਸਦੇ ਰੂਪ ਕਰਤਾਰ ਸੰਤੋ
ਅਸੀਂ ਬਗਲੇ ਕਾਗ ਕਰਤਾਰ ਸਿੰਘਾ ਕੀਹ ਜਾਣੀਏਂ ਹੰਸ ਦੀ ਸਾਰ ਸੰਤੋ

ਤਾਂ ਸ੍ਰੀ ਬਾਬੇ ਜੀ ਨੇ ਹੋਰ ਤੁਕਾਂ ਉਚਾਰਨ ਕੀਤੀਆਂ

ਬਗੁਲੇ ਤੇ ਪੁਨਿ ਹੰਸਲਾ ਹੋਵੈ ਜੇ ਤੂੰ ਕਰਹਿ ਦਇਆਲਾ
ਪ੍ਰਣਵਤਿ ਨਾਨਕ ਦਾਸਨਿ ਦਾਸਾ ਦਇਆ ਕਰਹੁ ਦਇਆਲਾ

ਇਸਦਾ ਭਾਵ

ਸਤਿ ਗੁਰ ਬੋੱਲੇ ਸੁਣ ਚਤਰ ਦੱਸਾ ਜੋ ਚਾਹੇ ਈਸ਼੍ਵਰ ਕਰਵਾ ਦੇਵੇ
ਸਿਰਜਨਹਾਰ ਕਰਤਾਰ ਦਿਆਲ ਸਦਾ ਸ਼ਰਨ ਆਯਾਂ ਨੂੰ ਰਾਸਤੇ ਪਾ ਦੇਵੇ
ਬੁੱਧ ਪਲਟ ਮਲੀਨ ਹੋ ਸੁੱਧ ਜਾਇ ਨੀਚ ਕਾਗ ਤੋਂ ਹੰਸ ਬਨਾ ਦੇਵੇ
ਪੂਰਾ ਗੁਰ ਜਾਂ ਮਿਲੇ ਕਰਤਾਰ ਸਿੰਘਾ ਰੰਗ ਹੋਰ ਦਾ ਹੋਰ ਪਲਟਾ ਦੇਵੇ

ਵਾਕ ਕਵੀ

ਚਤਰ ਦਾਸ ਤਾਂ ਬਾਬੇ ਦਾ ਸਿੱਖ ਬਣਯਾਂ ਮਾਨ ਵਿੱਦਯਾ ਓਸ ਗਵਾਯਾ ਜੀ

* ਰੰਬੇ ਪੰਜਾਬੀ ( ਖਰਪੇ )

ਦੂਰ ਸੁਟ ਕਤਾਬਾਂ ਦਾ ਭਾਰ ਸਾਰਾ ਲਾਲ ਅੰਦਰੋਂ ਓਸ ਨੇ ਪਾਯਾ ਜੀ
ਵਿੱਦਵਾਨ ਕਹਿੰਦੇ ਓਅੰਕਾਰ ਸਾਰਾ ਚਤਰ ਦਾਸ ਨੂੰ ਗੁਰਾਂ ਸੁਨਾਯਾ ਜੀ
ਨਾਲੇ * ਭੈਣ ਉਸ ਦੀ ਕਰਤਾਰ ਸਿੰਘਾ ਉਪਦੇਸ਼ ਲੈ ਫੰਧ ਕਟਾਯਾ ਜੀ

ਸੰਤਾਂ ਭਗਤਾਂ ਦਾ ਮਿਲਾਪ 'ਤੇ ਪਰਚਾਰ

ਲੋਕ ਕਾਂਸ਼ੀ ਦੇ ਮੂਰਤਾਂ ਪੂਜਦੇ ਸਨ ਨ ਮੰਦ੍ਰਾਂ ਦਾ ਕੋ ਸ਼ੁਮਾਰ ਭਾਈ
ਭਗਤੀ ਪ੍ਰੇਮ ਭੀ ਸ਼ਹਿਰ ਦੇ ਵਿਚ ਬਹੁਤਾ ਵੇਦ ਵਿੱਦਯਾ ਦਾ ਪਰਚਾਰ ਭਾਈ
ਜ਼ੋਰ ਬ੍ਰਹਿਮਣੀ ਮੱਤ ਦਾ ਜ਼ੋਰ ਅੰਦਰ ਹੋਰ ਮੱਤ ਭੀ ਬਹੁਤ ਵਚਾਰ ਭਾਈ
ਵੇਦ ਵਿੱਦਯਾ ਦੇ ਵੱਡੇ ਜਾਲ ਫੈੱਲੇ ਦ੍ਵੈਤ ਮੱਤ ਘੇਰੇ ਨਰ ਨਾਰ ਭਾਈ
ਐਸੀ ਨਗ਼ਰੀ ਦੇ ਵਿਚ ਬਹੁਤ ਥੋੜੇ ਬ੍ਰਹਮ ਗਜਾਨ ਦੀ ਜਿਨ੍ਹਾਂ ਨੂੰ ਸਾਰ ਭਾਈ
ਨਾਮਦੇਵ, ਤ੍ਰਿਲੋਚਨ, ਹਾਂਸੇ ਰਾਇ, ਧਰਮ ਦਾਸ, ਰਵਿ ਦਾਸ ਚੁਮਾਰ ਭਾਈ
ਨਿਤਾਨੰਦ ਕਬੀਰ ਜਹੇ ਗਯਾਨ ਵਾਲੇ ਇਹ ਵਿਚ ਕਾਂਸ਼ੀ ਖ਼ਬਰ ਦਾਰ ਭਾਈ
ਰਾਮਾ ਨੰਦ ਜਹੇ ਓਥੇ ਹੋ ਗੁਜ਼ਰੇ ਅਦ੍ਵੈਤ ਮੱਤੀ ਕਰੀਂ ਸਾਰ ਭਾਈ
ਪਰ ਬ੍ਰਹਮਣੀ ਮੱਤ ਦਾ ਜ਼ੋਰ ਬਹੁਤਾ ਬੁੱਤ ਪ੍ਰਸਤ ਬਹੁਤੇ ਨਰ ਨਾਰ ਭਾਈ
ਬਾਬਾ ਓਸ ਨਗਰੀ ਵਿਚ ਦੇ ਹੋੱਕਾ ਸਤਿ ਨਾਮ ਅਕਾਲ ਕਰਤਾਰ ਭਾਈ
ਜਦੋਂ ਵੱਜੇ ਰੁਬਾਬ ਆ ਰੰਗ ਅੰਦਰ ਬਾਬਾ ਕਰੇ ਅਗੰਮ ਉਚਾਰ ਭਾਈ
ਸੁਣ ਬਾਣੀ ਅਕਾਲ ਦੇ ਯੱਸ ਵਾਲੀ ਹਿਰਦੇ ਖਿੱਚ ਘੱਤਨ ਇਕੋ ਵਾਰ ਭਾਈ
ਦੇਵੇ ਦਮਕ ਨਿਰੰਜਨੀ ਜੋਤ ਮੱਥੇ ਸੁੰਦ੍ਰ ਰੂਪ ਸਤਿ ਗੁਰੂ ਅਵਿਤਾਰ ਭਾਈ
ਮਾਨੋ ਸ਼ਾਂਤੀ ਹੈ ਸਰੀਰ ਧਰਯਾ ਭਗਤੀ ਗਯਾਨ ਵੈਰਾਗ ਸਵਾਰ ਭਾਈ
ਸਾਰੇ ਸ਼ਹਿਰ ਦੇ ਵਿਚ ਪੈ ਹੁੱਲ ਰਹੀ ਵੇਖਨ ਆਂਵਦੇ ਬੇ ਸ਼ੁਮਾਰ ਭਾਈ
ਸਤਿ ਨਾਮ ਦਾ ਦੇ ਉਪਦੇਸ਼ ਬਾਬਾ ਜਪੋ ਵਾਹਿਗੁਰੂ ਕਰੋ ਉਪਕਾਰ ਭਾਈ
ਪਾਣੀ ਪੱਥਰ ਰੱਬ ਦੇ ਕੀਤੇ ਹੋਏ ਪੂਜਾ ਇਨ੍ਹਾਂ ਦੀ ਜਨਮ ਖ਼ਵਾਰ ਭਾਈ
ਚੰਦ ਸੂਰਜ ਓਸਦੇ ਹੁਕਮ ਅੰਦਰ ਬ੍ਰਹਮਾ ਵਿਸ਼ਨ ਮਹੇਸ਼ ਮੁਰਾਰ ਭਾਈ

---

* ਓਅੰਕਾਰ ਜੋ ਰਾਮਕਲੀ ਵਿਚ ਬਾਣੀ ਹੈ ਓਸਦੇ ਵਿਚ ਬਹੁਤ ਉਤ੍ਰ ਪ੍ਰਸ਼ਨ ਭੈਣ ਭਰਾ ਕੇ ਪ੍ਰਥਾਇ ਭੀ ਹਨ ਜਿਨ੍ਹਾਂ ਤ੍ਰੋਂ ਵਿਦਵਾਨ ਪੁਰਸ਼ ਅਨੁਮਾਨ ਲਾਂਦੇ ਹਨ ਕਿ ਚਤਰ ਦਾਸ ਦੀ ਭੈਣ ਭੀ ਜੋ ਵਿਦਜਾ ਵਿਚ ਚਤਰ ਸੀ ਸਤਿਗੁਰਾਂ ਨਾਲ ਉੱਤ੍ਰ ਪ੍ਰਸ਼ਨ ਕਰਕੇ ਗਯਾਨ ਨੂੰ ਪ੍ਰਾਪਤ ਹੋਈ ॥

ਲੱਖਾਂ ਦੇਵੀਆਂ ਓਸਦੀ ਕਰਨ ਸੇਵਾ ਵਿਸ਼ਨ ਕਿਸ਼ਨ ਖੜੇ ਦਰਬਾਰ ਭਾਈ
ਪੂਜੋ ਓਸ ਨੂੰ ਮਾਲਕ ਸਭ ਦਾ ਜੋ ਜਾਉ ਜਨਮ ਮਾਨੁਖ ਸਵਾਰ ਭਾਈ
ਏਸ ਤਰ੍ਹਾਂ ਦੇ ਦੇ ਉਪਦੇਸ਼ ਬਾਬਾ ਕਰੇ ਪਾਪੀਆਂ ਦੇ ਬੇੜੇ ਪਾਰ ਭਾਈ
ਜਿਹੜੇ ਗਿਣੇ ਭਗਤ ਆਇ ਮਿਲਨ ਸਾਰੇ ਬਾਣੀ ਸੁਣ ਹੋਇ ਬਲਿਹਾਰ ਭਾਈ
ਕਰ ਚਰਚਾ ਸਾਰੇ ਹੀ ਸ਼ਰਨ ਪਏ ਕਈ ਦਿਣ ਸਤਿ ਗੁਰ ਗੁਜ਼ਾਰ ਭਾਈ
ਸਤਿ ਨਾਮ ਪਰਚਾਰ ਕਰਤਾਰਸਿੰਘਾ ਚੱਲੇ ਕਾਂਸ਼ੀ ਤੋਂ ਹੋ ਤਯਾਰ ਭਾਈ

ਕਾਂਸ਼ੀ ਤੋਂ ਸ੍ਰੀ ਬਾਬੇ ਜੀ ਨੇ ਅੱਗੇ ਚੱਲਨਾ ਤੇ ਕਬੀਰ ਜੀ ਦਾ ਮਿਲਾਪ

ਪੰਦ੍ਰਾਂ ਸੌ ਤ੍ਰੇਠ ਸਤਾਈ ਅੱਸੂ ਬਾਬਾ ਕਾਂਸ਼ੀਓਂ ਕੂਚ ਬੁਲਾਂਵਦਾ ਏ
ਤਵਾਰੀਖ਼ ਦੇ ਵਿਚ ਗਵਾਹੀ ਦੇਕੇ ਭਾਈ ਗਯਾਨ ਸਿੰਘ ਇਉਂ ਲਿਖਾਂਵਦਾ ਏ
ਕਾਂਸ਼ੀ ਵਿਚ ਗਏ ਜਦੋਂ ਸ੍ਰੀ ਬਾਬਾ ਮਿਲਜਾ ਨਹੀਂ ਕਬੀਰ ਸੁਨਾਂਵਦਾ ਏ
ਓਹ ਗਿਆ ਹੈ ਸੀ ਰਘੁਨਾਥ ਪੁਰੇ ਏਸ ਲਈ ਰਹਿ ਦਰਸ਼ਨੋ ਜਾਂਵਦਾ ਏ
ਜਦੋਂ ਕਾਂਸ਼ੀਓਂ ਸਤਿ ਗੁਰਾਂ ਕੂਚ ਕੀਤਾ ਤੇ ਕਬੀਰ ਭੀ ਓਧਰੋਂ ਆਂਵਦਾ ਏ
ਪੂਸੇ ਪਿੰਡ ਦੇ ਪਾਸ ਹੋ ਮੇਲ ਗਿਆ ਆਪੋ ਵਿਚ ਮਿਲ ਸਮਾ ਸੁਹਾਂਵਦਾ ਏ
ਸੱਤਿ ਦਿਣ ਕਬੀਰ ਭੀ ਰਿਹਾ ਓਥੇ ਭੇਦ ਕਈ ਅਗੰਮ ਦੇ ਪਾਂਵਦਾ ਏ
ਸਤਿ ਨਾਮ ਦਾ ਬਾਬੇ ਤੋਂ ਭੇਦ ਪਾਕੇ ਨਿਜਾਨੰਦ ਕਬੀਰ ਸਮਾਂਵਦਾ ਏ
ਜੌਨਪੁਰ, ਆਰੇ, ਛਪਰੇ, ਬਕਸਰੋਂ ਹੋ ਜੰਗਲ ਵਿਚ ਬੱਬਾ ਡੇਰਾ ਲਾਂਵਦਾ ਏ
ਕਈ ਦਿਨ ਬੀਤੇ ਭੋਜਨ ਮਿਲਯਾ ਨ ਡਾਢਾ ਭਾਈ ਮਰਦਾਨਾ ਘਬਰਾਂਵਦਾ ਏ
ਤੁਸਾਂ ਗੁਰੂ ਜੀ ਜੰਗਲਾਂ ਵਿਚ ਫਿਰਨਾ ਸਾਨੂੰ ਪੇਟ ਦਾ ਦੁੱਖ ਸਤਾਂਵਦਾ ਏ
ਕਰ ਮਿਹਰ ਦੀ ਨਜ਼ਰ ਕਰਤਾਰਸਿੰਘਾ ਬਾਬਾ ਓਸ ਦੀ ਭੁੱਖ ਗਵਾਂਵਦਾ ਏ

ਹਰੀ ਹਰ ਛੇਤਰ ਦੇ ਮੇਲੇ ਤੇ ਦਰਸ਼ਨ

ਪਟਨੇ ਸ਼ਹਿਰ ਤੋਂ ਤਿੰਨ ਕੂ ਕੋਸ ਉੱਪਰ ਗੰਗਾ ਪਾਰ ਇਕ ਥਾਨ ਸੁਹਾਯਾ ਜੀ
ਹਰੀ ਹਰ ਛੇਤਰ ਓਹ ਦਾ ਨਾਮ ਸੋਹਣਾ ਹੈ ਵਿਚ ਪੁਰਾਣਾ ਲਖਾਯਾ ਜੀ
ਕਹਿੰਦੇ ਥਾਂ ਏਸੇ ਇੱਕ ਹਾਥੀ ਤਾਈਂ ਹੈ ਸੀ ਤੰਦੂਏ ਨੇ ਜਾਲ ਪਾਯਾ ਜੀ
ਹਾਥੀ ਤੰਦੂਏ ਦਾ ਬੜਾ ਯੁੱਧ ਹੋਯਾ ਹਾਥੀ ਜ਼ੋਰ ਹੈ ਸੀ ਜਿੰਨਾ ਲਾਯਾ ਜੀ

ਪਰ ਅੰਤ ਨੂੰ ਤੰਦੂਏ ਖਿੱਚ ਖੜਯਾ ਹਾਥੀ ਰੱਬ ਦਾ ਨਾਮ ਧਿਆਯਾ ਜੀ
ਕੀਤੀ ਰੱਖਯਾ ਆਪ ਭਗਵਾਨ ਓਹਦੀ ਜਾਲ ਤੋੜ ਹਾਥੀ ਛੁਡਵਾਯਾ ਜੀ
ਹਰੀ ਹਰ ਛੇਤਰ ਹੁਣ ਨਾਮ ਓਹਦਾ ਤੀਰਥ ਹਿੰਦੂਆਂ ਵਡਾ ਬਨਾਯਾ ਜੀ
ਕੱਤੇਂ ਪੁੰਨਯਾਂ ਦਾ ਮੇੱਲਾ ਬਹੁਤ ਭਰਯਾ ਦੇਸ ਹੋ ਕੱਠਾ ਓਥੇ ਆਯਾ ਜੀ
ਬੱਬੇ ਜਾ ਰੁਬਾਬ ਬਜਵਾ ਕਰਕੇ ਸਤਿ ਨਾਮ ਉਪਦੇਸ਼ ਸੁਨਾਯਾ ਜੀ
ਓਹ ਕੁਦਰਤੀ ਰੱਸ ਪ੍ਰੇਮ ਭਰਯਾ ਮੇੱਲਾ ਸੁਣ ਕੇ ਹੁਮ ਹੁਮਾਯਾ ਜੀ
ਸਤਿ ਨਾਮ ਦਾ ਬੱਬੇ ਨੇ ਦੇ ਹੋੱਕਾ ਜਾਲ ਭੇਦ ਪਖੰਡ ਤੁੜਾਯਾ ਜੀ
ਹੋਇ ਸਿੱਖ ਬਹੁਤੇ ਕਰਤਾਰਸਿੰਘਾ ਯੱਸ ਬਾਬੇ ਜੀ ਦਾ ਸਾਰੇ ਛਾਯਾ ਜੀ

ਮਰਦਾਨੇ ਨੇ ਇਕ ਪ੍ਰਸ਼ਨ ਕਰਨਾ

ਇਕ ਦਿਣ ਮਰਦਾਨੇ ਪ੍ਰਸ਼ਨ ਕੀਤਾ ਮੈਨੂੰ ਆਂਵਦਾ ਹੈ ਖ਼ਿਆਲ ਗੁਰ ਜੀ
ਸਭ ਕੋਈ ਮਾਨੁਖ ਦੀ ਦੇਹ ਤਾਈਂ ਕਹਿੰਦਾ ਹੈ ਅਨਮੁੱਲੜਾ ਲਾਲ ਗੁਰ ਜੀ
ਪਰ ਵੇਖਦਾ ਹਾਂ ਮੈਂ ਜੱਗ ਤਾਈਂ ਜਦੋਂ ਡੂੰਘੀ ਵਚਾਰ ਦੇ ਨਾਲ ਗੁਰ ਜੀ
ਸਾਰੇ ਜੀਵ ਮਾਨੁਖ ਦੀ ਦੇਹ ਪਾਕੇ ਰਹੇ ਵਿਸ਼ਯਾਂ ਦੇ ਵਿਚ ਗਾਲ ਗੁਰ ਜੀ
ਜੇ ਕਰ ਦੇਹ ਅਨਮੁੱਲੜਾ ਲਾਲ ਹੋਵੇ ਰੱਖੇ ਹਰ ਕੋਈ ਇਹਨੂੰ ਸੰਭਾਲ ਗੁਰ ਜੀ
ਮੈਨੂੰ ਹੈ ਇਹ ਭਰਮ ਕਰਤਾਰਸਿੰਘਾ ਕਰ ਕਿਰਪਾ ਤੇ ਦਿਹੋ ਟਾਲ ਗੁਰ ਜੀ

ਮਰਦਾਨੇ ਨੂੰ ਇਕ ਲਾਲ ਦੇ ਕੇ ਸ੍ਰੀ ਬਾਬੇ ਜੀ ਨੇ ਸ਼ਹਿਰ ਵਿਚ ਭੇਜਨਾ

ਇਹ ਸੁਣ ਕੇ ਸਤਿ ਗੁਰਾਂ ਬਚਨ ਕੀਤਾ ਠੀਕ ਆਯਾ ਹੈ ਤੇਰੀ ਵਚਾਰ ਅੰਦਰ
ਓਸੇ ਵਕਤ ਜ਼ਮੀਨ ਨੂੰ ਖੋਦ ਕਰ ਕੇ ਲਾਲ ਕੱਢਯਾ ਇਕ ਪਲਕਾਰ ਅੰਦਰ
ਕਹਿੰਦੇ ਲੈ ਮਰਦਾਨਿਆਂ ਲਾਲ ਸੋਹਣਾ ਜਾਕੇ ਵੇਚ ਆਤੂੰ ਬਾਜ਼ਾਰ ਅੰਦਰ
ਜੋ ਕੋਈ ਮੁੱਲ ਦੱਸੇ ਕਰਤਾਰਸਿੰਘਾ ਸਾਨੂੰ ਆਣ ਦੱਸੀਂ ਦਿਲ ਧਾਰ ਅੰਦਰ

ਲਾਲ ਦੀ ਪਰਖ

ਲਾਲ ਲੈ ਕੇ ਸ਼ਹਿਰ ਦੇ ਵਿਚ ਗਿਆ ਅਗੋਂ ਪਾਰਖੂ ਨਜ਼ਰ ਨ ਆਇ ਕੋਈ
ਸੇਰ ਗਾਜਰਾਂ ਦਾ ਕੋਈ ਮੂਲੀਆਂ ਦੋ ਕੱਢ ਰੇਉੜੀਆਂ ਚਾਰ ਦਵਾਇ ਕੋਈ
ਕੋਈ ਆਖਦਾ ਪੱਥਰ ਕੰਮ ਕਿਹੜੇ ਕਿਤੇ ਸੇਰ ਆੱਟਾ ਮੁੱਲ ਪਾਇ ਕੋਈ
ਕੋਈ ਦੋ ਛਟਾਂਕ ਮਠਾਈ ਦੇਵੇ ਗਜ ਕੱਪੜਾ ਲੈ ਸੁਨਾਇ ਕੋਈ

ਫਿਰ ਫਿਰ ਮਰਦਾਨਾ ਭੀ ਥੱਕ ਗਿਆ ਅਸਲ ਕੀਮਤ ਨ ਗਿਣਾਇ ਕੋਈ
ਸਾਰੇ ਬੇਕਦਰੇ ਕਰਤਾਰਸਿੰਘਾ ਕਦਰ ਲਾਲ ਦੀ ਕਿਸ ਤਰ੍ਹਾਂ ਪਾਇ ਕੋਈ

ਤਥਾ

ਅੱਨ੍ਹੇ ਲੋਕਾਂ ਨੂੰ ਰਤਨ ਦੀ ਸਾਰ ਕੀ ਹਸੀ ਵੱਟਾ ਜਾਣ ਕਿਸੇ ਕਦਰ ਪਾਯਾ ਨ
ਅੰਤ ਗਿਆ ਜਵਾਹਰਯਾਂ ਪਾਸ ਫਿਰਦਾ ਮੁੱਲ ਓਹਨਾਂ ਭੀ ਕੁਝ ਚੁਕਾਯਾ ਨ
ਕਿਸੇ ਪੰਜ ਤੇ ਕਿਸੇ ਨ ਸੱਤ ਆਖੇ ਦੇਂਦੇ ਸੌ ਪੰਜਾਹ ਸੁਨਾਯਾ ਨ
ਥੱਕ ਗਿਆ ਮਰਦਾਨਾ ਕਰਤਾਰਸਿੰਘਾ ਨਿਗ੍ਹਾ ਲਾਲ ਦਾ ਪਾਰਖੂ ਆਯਾ ਨ

ਸਾਲਸ ਰਾਇ ਜਵਾਹਰੀ ਦਾ ਮੇਲ

ਸਾਲਸ ਰਾਇ ਜੌਹਰੀ ਮੈਣੀ ਖੱਤ੍ਰੀ ਸੀ ਲਾਲ ਵੇਂਹਦਯਾਂ ਹੀ ਕਦਰ ਪਾਯਾ ਉਸ ਨੇ
ਕਹਿੰਦਾ ਹੈ ਬੇ-ਕੀਮਤੀ ਲਾਲ ਤੇਰਾ ਤੇ ਕ੍ਰੋੜਾਂ ਤੋਂ ਵੱਧ ਸੁਨਾਯਾ ਉਸ ਨੇ
ਓਸੇ ਵਕਤ ਹੀ ਗੁੱਥੀਓਂ ਕੱਢ ਕਰਕੇ ਲਿਆ ਸੌ ਰੁਪਯਾ ਟਿਕਾਯਾ ਉਸ ਨੇ
ਭਾਵੇਂ ਵੇਚਨ ਵੇਚ ਇਹ ਨਜ਼ਰ ਇਸ ਦੀ ਚੁੱਕ ਹੱਥ ਮਰਦਾਨੇ ਫੜਾਯਾ ਉਸ ਨੇ
ਭਾਈ ਸੁਣਕੇ ਹੋ ਹੈਰਾਨ ਗਿਆ ਵੱਲ ਗੁਰਾਂ ਦੇ ਕਦਮ ਉਠਾਯਾ ਉਸ ਨੇ
ਸਾਰਾ ਦੱਸਦਾ ਹਾਲ ਕਰਤਾਰਸਿੰਘਾ ਅੱਗੇ ਦਮੜਾ ਸੌ ਰਖਾਯਾ ਉਸ ਨੇ

ਮਰਦਾਨਾ

ਫਿਰਯਾ ਸ਼ਹਿਰ ਸਾਰੇ ਵਿਚ ਲਾਲ ਲੈਕੇ ਕੀਤੀ ਮੂਲ ਨ ਕਿਸੇ ਪਛਾਨ ਗੁਰ ਜੀ
ਵੱਟਾ ਆਖ ਕੇ ਪਰੇ ਵਗ੍ਹਾ ਦੇਂਦੇ ਉਤੇ ਚੜ੍ਹਨ ਨ ਦੇਣ ਦੁਕਾਨ ਗੁਰ ਜੀ
ਕਿਸੇ ਮੁੱਲ ਜਾਂ ਪਾਯਾ ਤਾਂ ਬਹੁਤ ਥੋੜਾ ਕਰਦੇ ਮਸ਼ਖਰੀ ਕਈ ਨਾਦਾਨ ਗੁਰ ਜੀ
ਸਾਰੇ ਸ਼ਹਿਰ ਅੰਦਰ ਡਿੱਠਾ ਇੱਕ ਬੰਦਾ ਇਸ ਲਾਲ ਸੰਦਾ ਕਦਰਦਾਨ ਗੁਰ ਜੀ
ਨਜ਼ਰ ਲਾਲ ਦੀ ਓਸ ਨੇ ਸੌ ਦਮੜਾ ਦਿਤਾ ਤੁਰਤ ਫੜਾ ਭਗਵਾਨ ਗੁਰ ਜੀ
ਬੇ ਕੀਮਤੀ ਕਿਹਾ ਕਰਤਾਰਸਿੰਘਾ ਮੈਂ ਸੁਣ ਹੋ ਗਿਆ ਹੈਰਾਨ ਗੁਰ ਜੀ

ਸ੍ਰੀ ਸਤਿਗੁਰੂ ਜੀ

ਡਿੱਠਾ ਭਾਈ ਜੀ ਫਿਰਕੇ ਸ਼ਹਿਰ ਤੁਸਾਂ ਸਭੋ ਨਿਕਲੇ ਨਹੀਂ ਪਛਾਨ ਵਾਲੇ
ਜਿਨੂੰ ਸੀ ਪਛਾਨ ਉਸ ਕਦਰ ਪਾਈ ਏਸੇ ਤਰ੍ਹਾਂ ਇਹ ਲੋਕ ਜਹਾਨ ਵਾਲੇ
ਮਾਨਸ ਜਨਮ ਦਾ ਜਾਣਦੇ ਕਦ੍ਰ ਨਾਹੀਂ ਵਾਂਗ ਵਹਿਸ਼ਯਾਂ ਉਮਰ ਲੰਘਾਨ ਵਾਲੇ

ਬਹੁਤੇ ਵਿਸ਼ੇ ਵਕਾਰਾਂ ਦੇ ਵਿਚ ਡੁੱਬੇ ਕਰ ਬਦੀਆਂ ਲਾਲ ਗਵਾਨ ਵਾਲੇ
ਹੈਨ ਬਹੁਤ ਥੋੜ੍ਹੇ ਏਹ ਦੇਸ ਅੰਦਰ ਦਯਾ ਭਗਤੀ ਪ੍ਰੇਮ ਕਮਾਨ ਵਾਲੇ
ਬਹੁਤੇ ਦਿਹ ਨੂੰ ਖਿਹ ਦੇ ਭਾ ਸੁੱਟਨ ਭੋਗ ਰੋਗ ਦੇ ਮੂੰਹ ਵਿਚ ਵਾਨ ਵਾਲੇ
ਇਹਦੇ ਵਿਚ ਹੀ ਰੱਬ ਨੂੰ ਮਿਲੀਦਾਏ ਥੋੜੇ ਜਾਣਦੇ ਅਕਲ ਰਖਾਨ ਵਾਲੇ
ਬਹੁਤੇ ਸਮਝ ਦੇ ਮਿਲੀ ਹੈ ਭੋ੍ਗਾਂ ਨੂੰ ਹੀ ਸੋ੍ਨਾ ਸੁੱਟ ਝੋਲੀ ਕੱਚ ਪਾਨ ਵਾਲੇ
ਰਤਨ ਮਨੀ ਦੀ ਕਦਰ ਨ ਬਾਂਦਰਾਂ ਨੂੰ ਫਲ ਫੁੱਲ ਜੋ ਚੁਣ ਕੇ ਖਾਨ ਵਾਲੇ
ਮਾਨੁਖ ਜਨਮ ਅਮੋਲ ਕਰਤਾਰ ਸਿੰਘਾ ਹੈਨ ਜਾਣਦੇ ਸਤਿਸੰਗ ਜਾਨ ਵਾਲੇ

ਤਥਾ

ਸੁਣ ਗਈ ਤਸੱਲੀ ਮਰਦਾ੍ਨੇ ਦੀ ਹੋ ਸੋਹਣੇ ਬਾੱਬੇ ਜੀ ਦੇ ਮਿੱਠੇ ਬੈਨ ਭਾਈ
ਕਹਿੰਦੇ ਮੋੜ ਕੇ ਓਸਨੂੰ ਦੇ ਆ ਤੂੰ ਸਾੱਡੇ ਕੰਮ ਨਾਹੀਂ ਮਾਯਾ ਡੈਨ ਭਾਈ
ਨਾਲੇ ਵੇਚਯਾ ਲਾਲ ਨ ਅਸਾਂ ਨੇ ਹੈ ਚੰਗਾ ਕੰਮ ਨਾਹੀਂ ਐਵੇਂ ਲੈਨ ਭਾਈ
ਲੋੜ ਮਾਯਾ ਦੀ ਉਨ੍ਹਾਂ ਕਰਤਾਰ ਸਿੰਘਾ ਜਿਹੜੇ ਟਹਲ ਯੇ ਮਾਯਾ ਦੇ ਹੈਨ ਭਾਈ

ਮਰਦਾਨੇ ਨੇ ਰੁਪਏ ਮੋੜਨ ਜਾਨਾ

ਥੈ੍ਲੀ ਚੁੱਕ ਗਿਆ ਭਾਈ ਮੋੜਨੇ ਨੂੰ ਸ਼ਾਹੂਕਾਰ ਨੂੰ ਜਾ ਸੁਨਾਂਵਦਾ ਏ
ਮੇਰਾ ਗੁਰੂ ਰੁਪਏ ਇਹ ਨਹੀਂ ਲੈਂਦਾ ਆਹ ਲੈ ਸਾਂਭ ਇਹ ਆਖ ਟਕਾਂਵਦਾ ਏ
ਤੂੰ ਲਾਲ ਖ਼ਰੀਦਯਾ ਅਸਾਂ ਤੋਂ ਨ ਸਾਨੂੰ ਮੁਫ਼ਤ ਲੈਣਾ ਨਾਹੀਂ ਭਾਂਵਦਾ ਏ
ਸੁਣ ਸਾਲਸ ਆਖਦਾ ਭਲੇ ਲੋ੍ਕਾ ਕਿਉਂ ਗੁਰੂ ਤੇਰਾ ਪਰਤਾਂਵਦਾ ਏ
ਦਿੱਤਾ ਮੁੱਲ ਨ ਲਾਲ ਦੀ ਨਜ਼ਰ ਇਹ ਤਾਂ ਇਉਂ ਆਖ ਕੇ ਚੁੱਕ ਫੜਾਂਵਦਾ ਏ
ਰੱਖ ਇਨ੍ਹਾਂ ਰੁਪਯਾਂ ਨੂੰ ਸੱਕਦਾ ਨ ਭਾਈ ਪਰਤ ਬੱਬੇ ਪਾਸ ਆਂਵਦਾ ਏ
ਸ਼ਾਹੂਕਾਰ ਹੁਣ ਗੁਰੂ ਜੀ ਨਹੀਂ ਲੈਂਦਾ ਦਿਤੀ ਲਾਲ ਦੀ ਨਜ਼ਰ ਜਤਾਂਵਦਾ ਏ
ਫੇਰ ਮੋੜਯਾ ਬਾਬੇ ਨੇ ਭੌਂਦੀ ਅੱਡੀ ਅੱਗੋਂ ਸਾਲਸ ਹੱਥ ਨ ਲਾਂਵਦਾ ਏ
ਤਿੰਨ ਚਾਰ ਵਾਰੀ ਇਧਰ ਉਧਰ ਫਿਰਯਾ ਮਰਦਾਨਾ ਆਇ ਘਬਰਾਂਵਦਾ ਏ
ਭਾਵੇਂ ਰੱਖ ਨ ਰੱਖ ਕਰਤਾਰ ਸਿੰਘਾ ਮਾਯਾ ਸੁੱਟ ਦੁਕਾਨ ਤੇ ਜਾਂਵਦਾ ਏ

ਸਾਲਸ ਰਾਇ ਨੇ ਸਤਿਗੁਰਾਂ ਦੀ ਸ਼ਰਨ ਆਵਨਾ

ਵੇਖ ਸਾਲਸ ਬਹੁਤ ਹੈਰਾਨ ਹੋਯਾ ਮਾਯਾ ਆਸਰਾ ਸਭ ਜਹਾਨ ਦਾ ਜੀ

ਰਿਖੀ ਮੁਨੀ ਮਾਯਾ ਵੱਸ ਕਰ ਰੱਖੇ ਜੱਗ ਮਾਯਾ ਪਿਛੇ ਘੱਟੇ ਛਾਨਦਾ ਜੀ
ਪਿਛੇ ਮਾਯਾ ਦੇ ਭੇਖ ਪਾਖੰਡ ਕਰਦੇ ਮਾਯਾ ਜੀਵਨ ਹੈ ਇਨਸਾਨ ਦਾ ਜੀ
ਗੁਰੂ ਏਸਦਾ ਪੂਰਨ ਪੁਰਖ ਕੋਈ ਜੌਹਰੀ ਅਕਲ ਦੇ ਨਾਲ ਪਛਾਨਦਾ ਜੀ
ਬੀਤਰਾਗ ਉਦਾਸ ਜੋ ਵਿਚ ਮਾਯਾ ਚੱਲ ਕਰਾਂ ਦੀਦਾਰ ਇਹ ਠਾਨਦਾ ਜੀ
ਆਯਾ ਦਰਸ਼ਨ ਕਰਨ ਕਰਤਾਰ ਸਿੰਘਾ ਡਿੱਠਾ ਜ਼ਾਹਿਰਾ ਨੂਰ ਭਗਵਾਨ ਦਾ ਜੀ

ਤਥਾ

ਅੱਗੇ ਜੋਤ ਨਿਰੰਜਨੀ ਜਦੋਂ ਡਿੱਠੀ ਬੇੜਾ ਦੇਖਦੇ ਸਾਰ ਹੀ ਪਾਰ ਹੋਯਾ
ਅੱਗ ਬੁਝ ਗਈ ਜਨਮ ਜਨਮਾਂਤਰਾਂ ਦੀ ਰਿਦਾ ਇਕੋ ਵਾਰੀ ਠੰਢਾ ਠਾਰ ਹੋਯਾ
ਧਰ ਨਜ਼ਰ ਮਠਾਈ ਤੇ ਬੈਠ ਗਿਆ ਵੇਖ ਸਾਲਸ ਖ਼ੁਸ਼ੀ ਅਪਾਰ ਹੋਯਾ
ਕਹਿੰਦਾ ਮਹਾਂ ਪੁਰਖੋ ਮੇਰੇ ਭਾਗ ਭਲੇ ਰੱਬੀ ਨੂਰ ਦਾ ਅੱਜ ਦੀਦਾਰ ਹੋਯਾ
ਸਤਿਨਾਮ ਦਾ ਗੁਰਾਂ ਉਪਦੇਸ਼ ਦਿੱਤਾ ਖੁੱਲ੍ਹੇ ਪੜਦੇ ਦੂਰ ਅੰਧਾਰ ਹੋਯਾ
ਤ੍ਰਿਨ ਮਾਹ ਬਾਬੇ ਹੋਰੀ ਰਹੇ ਓਥੇ ਚੰਗਾ ਭਗਤੀ ਗਯਾਨ ਪ੍ਰਚਾਰ ਹੋਯਾ
ਛੱਡ ਮੂਰਤਾਂ ਮੜ੍ਹੀ ਮਸਾਨ ਪੂਜਨ ਜਾਪ ਜਪਨਾ ਸ਼ੁਰੂ ਕਰਤਾਰ ਹੋਯਾ
ਫੇਰ ਪਟਨੇ ਤੋਂ ਕਰਤਾਰ ਸਿੰਘਾ ਬੱਬਾ ਚੱਲਨੇ ਲਈ ਤਯਾਰ ਹੋਯਾ

ਸੰਗਤ ਦੀ ਬੇਨਤੀ ਤੇ ਅੰਧਰਕੇ ਅਰੋੜੇ ਨੂੰ ਮੰਜੀ ਬਖ਼ਸ਼ਨੀ

ਹੱਥ ਜੋੜਕੇ ਸਿੱਖਾਂ ਨੇ ਅਰਜ਼ ਕੀਤੀ ਅਸਾਂ ਦਾਸਾਂ ਤੇ ਦਯਾ ਕਮਾਇਓ ਜੀ
ਜਿਧੇ ਆਸਰੇ ਸੰਗਤ ਬਣੀ ਰਹੇ ਸਾਨੂੰ ਪਰਚਾ ਦੇ ਸੋ ਜਾਇਓ ਜੀ
ਨੌਕਰ ਸਾਲਸ ਰਾਇ ਦਾ ਅਧਰਕਾ ਜੋ ਬਾਬੇ ਆਪਨੇ ਪਾਸ ਬੁਲਾਇਓ ਜੀ
ਹੋਯਾ ਹੁਕਮ ਇਹ ਪੂਰਾ ਹੈ ਸੰਤ ਸੱਜਨ ਅਸਾਂ ਮੁੱਖੀਆ ਕਰ ਬੈਠਾਇਓ ਜੀ
ਸਤਿ ਸੰਗ ਹਮੇਸ਼ ਹੀ ਰੱਖ ਜਾਰੀ ਧਰਮ ਸਾਲ ਏਥੇ ਬਨਵਾਇਓ ਜੀ
ਆਪ ਜਪਨਾ ਨਾਮ ਕਰਤਾਰ ਸਿੰਘਾ ਨਾਲ ਹੋਰਨਾਂ ਤਈਂ ਜਪਾਇਓ ਜੀ

ਸਾਲਸ ਰਾਇ ਦੀ ਬੇਨਤੀ ਤੇ ਬਾਬੇ ਜੀ ਦੇ ਅਗੰਮ ਦੇ ਬਚਨ

ਟੁਰਨ ਲੱਗਯਾਂ ਸਾਲਸ ਕਰੀ ਬਿਨਤੀ ਫੇਰ ਦਾਸਾਂ ਨੂੰ ਕਦੇ ਦੀਦਾਰ ਹੋਸੀ
ਹੋਯਾ ਵਾਕ ਹਾਂ ਗੁਰਮੁੱਖਾਂ ਸੰਗ ਸਦਾ ਨਾਮ ਜਪਧੋ ਤਾਂ ਬੇੜਾ ਪਾਰ ਹੋਸੀ
ਪਿਛੇ ਅੱਜ ਤੋਂ ਸਾਲਸਾ ਦੋਇ ਸਦੀਆਂ ਏਸ ਥਾਂ ਪੂਰਨ ਅਵਿਤਾਰ ਹੋਸੀ

ਕੂੜ ਧਰਮ ਦਾ ਰਾਜ ਕਰਤਾਰ ਸਿੰਘਾ ਦੂਰ ਧਰਮ ਦਾ ਤਦੋਂ ਹੀ ਭਾਰ ਹੋਸੀ

ਸ੍ਰੀ ਬੱਬੇ ਜੀ ਨੇ ਰਾਜ ਗਿਰੀ ਤੇ ਪਹੁੰਚਨਾ

ਜਰਾਸੰਧ ਰਾਜੇ ਦੀ ਸੀ ਰਾਜਧਾਨੀ ਰਾਜ ਗਿਰੀ ਹੈ ਨਾਮ ਸੁਨਾਯਾ ਸੋਹਣਾ
ਓਥੇ ਜਾ ਸ੍ਰੀ ਬਾਬੇ ਚਰਨ ਪਾਏ ਤੇ ਰੁਬਾਬ ਮਰਦਾਨੇ ਵਜਾਯਾ ਸੋਹਣਾ
ਮੇੱਲਾ ਫਾਗ ਦਾ ਸੀ ਓਥੇ ਬੜਾ ਭੁਰਯਾ ਲੋੱਕਾਂ ਰੰਗ ਬਸੰਤ ਖਿੰਡਾਯਾ ਸੋਹਣਾ
ਬਾਬੇ "ਧਨ ਜੋਬਨ ਅਰ ਫੁਲੜਾ" ਜੋ ਸ੍ਰੀ ਰਾਗ ਦਾ ਸ਼ਬਦ ਇਹ ਗਾਯਾ ਸੋਹਣਾ
ਉਲਟ ਪਿਆ ਮੇਲਾ ਸਾਰਾ ਸੁਣਨ ਲਈ ਹਰ ਇਕ ਦੇ ਚਿੱਤ ਨੂੰ ਭਾਯਾ ਸੋਹਣਾ
ਸਤਿ ਨਾਮ ਦਾ ਫੇਰ ਉਪਦੇਸ਼ ਕੀਤਾ ਰੂਪ ਸਤਿ ਕਰਤਾਰ ਲਖਾਯਾ ਸੋਹਣਾ
ਤੱਤੇ ਪਾਣੀ ਦੇ ਚਸ਼ਮੇ ਵਗਨ ਓਥੇ ਠੰਢੇ ਜਲ ਦਾ ਬਾਬੇ ਵਗਾਯਾ ਸੋਹਣਾ
ਹੈ ਹੁਣ ਅਸਥਾਨ ਕਰਤਾਰ ਸਿੰਘਾ ਜਿਥੇ ਆਸਨ ਗੁਰੂ ਜੀ ਲਾਯਾ ਸੋਹਣਾ

ਸ੍ਰੀ ਬਾਬੇ ਜੀ ਨੇ ਗਯਾ ਤੇ ਪਹੁੰਚਨਾ

ਰਾਜ ਗਿਰੀ ਤੋਂ ਚੱਲ ਕੇ ਗਏ ਗਯਾ ਜਿੱਥੇ ਲੋਕ ਜਾ ਪਿੰਡ ਭਰਾਂਵਦੇ ਨੇ
ਮੋਇਆਂ ਮਾਪਯਾਂ ਦੀ ਗਤੀ ਕਰਨ ਜਾਂਦੇ ਭੁੱਲੇ ਭੱਟਕੇ ਪਏ ਚੋੱਟਾਂ ਖਾਂਵਦੇ ਨੇ
ਕੰਢੇ ਫਲਗੂ ਨਦੀ ਦੇ ਸ੍ਰੀ ਬਾਬਾ ਬੈਠ ਕਰ ਰੁਬਾਬ ਵਜਵਾਂਵਦੇ ਨੇ
ਲੱਗੇ ਸ਼ਬਦ ਅਗੰਮ ਦੇ ਬੋਲਨੇ ਜਾਂ ਬਹੁਤ ਹੋ ਪਾਂਡੇ ਕੱਠੇ ਆਂਵਦੇ ਨੇ
ਕਹਿੰਦੇ ਤੁਸੀਂ ਭੀ ਪਿੰਡ ਭਰਾਓ ਸੰਤੋ ਪਿਤਰ ਕਰਮ ਕਰਾਓ ਸੁਨਾਂਵਦੇ ਨੇ
ਨਾਮ ਪਿਤਰਾਂ ਦੀਵਾ ਤਰਾਉ ਏਥੇ ਹੋਵੇ ਸਭ ਦੀ ਗਤੀ ਜਤਾਂਵਦੇ ਨੇ
ਗੱਲਾਂ ਸੁਣ ਕੇ ਉਨ੍ਹਾਂ ਪਾਖੰਡੀਆਂ ਤੋਂ ਜਗਤ ਗੁਰੂ ਮੁਖੋਂ ਮੁਸਕਾਂਵਦੇ ਨੇ
ਆੱਸਾ ਰਾਗ ਦੇ ਵਿਚ ਕਰਤਾਰ ਸਿੰਘਾ ਸ੍ਰੀ ਬਾਬਾ ਜੀ ਸ਼ਬਦ ਅਲਾਂਵਦੇ ਨੇ

ਆਸਾ ਮਹਲਾ ੧

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ
ਲੋਕਾ ਮਤ ਕੋ ਫਕੜਿ ਪਾਇ
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥ ੧ ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ

ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ
ਸਚਾ ਨਾਵਣੁ ਤਾਂ ਥੀਐ ਜਾਂ ਅਹਿ ਨਿਸ ਲਾਗੈ ਭਾਉ
ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣ ਵਟਿ ਪਿੰਡੁ ਖਾਇ
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ

ਇਸਦਾ ਭਾਵ

ਸਾਡੇ ਪਿਤਰਾਂ ਦੀ ਗਤੀ ਹੋਈ ਹੋਈ ਏ ਇੱਕੀ ਕੁਲਾਂ ਦੀ ਲਿਹੁ ਵਚਾਰ ਪੰਡੇ
ਇਹਨਾਂ ਦੀਵਿਆਂ ਪਿੰਡਾਂ ਸਵਾਰਨਾ ਕੀਹ ਅਸਾਂ ਕਰ ਛੱਡੀ ਸੱਚੀ ਕਾਰ ਪੰਡੇ
ਤੇਲ ਦੁਖ ਦਾ "ਦੁਖ ਜੋ ਤਪ ਕੀਤਾ" ਦੀਵੇ ਵਿਚ ਪਾਯਾ ਕਰੋ ਸਾਰ ਪੰਡੇ
ਇਕ ਨਾਮ ਦਾ ਇਕ ਰਸ ਜਾਪ ਕਰਨਾ ਸਾਡਾ ਦੀਵਾ, ਮੇਟੇ ਅੰਧਕਾਰ ਪੰਡੇ
ਏਥੇ ਓਥੇ ਸਦਾ ਸੰਗ ਚਮਕ ਰਿਹਾ ਦੁੱਖਾਂ ਤਾਈਂ ਸਦਾ ਸੋਖਨ ਹਾਰ ਪੰਡੇ
ਲੋਕੋ ਕਿਉਂ ਅੱਗਜਾਨ ਦੇ ਜਾਲ ਤਾਣੇ ਲੁੱਟ ਰਹੇ ਫਸਾ ਸੰਸਾਰ ਪੰਡੇ
ਇਕੋ ਨਾਮ ਹੀ ਜੀਆਂ ਦੇ ਦੁੱਖ ਕੱਟੇ ਕੋਈ ਜਪੇ ਜੋ ਹਿਰਦੇ ਧਾਰ ਪੰਡੇ
ਰੱਤੀ ਅੱਗ ਜਿਵੇਂ ਢੇਰ ਲੱਕੜਾਂ ਦੇ ਸਾੜ ਕਰ ਦੇਵੇ ਝੱਟ ਛਾਰ ਪੰਡੇ
ਅਸਾਂ ਪਿੰਡ ਪੱਤਲ ਕਿਰਯਾ ਕਰ ਛੱਡੀ ਸਿੱਖ ਸੇਵਕਾਂ ਸਣੇ ਪਰਵਾਰ ਪੰਡੇ
ਕੇਸ਼ੋ ਵਾਹਿਗੁਰੂ ਨਾਮ ਦਾ ਜਾਪ ਜਪਯਾ ਤੇ ਜਪਾਯਾ ਸੱਚ ਕਰਤਾਰ ਪੰਡੇ
ਏਥੇ ਓਥੇ ਅੱਗੇ ਪਿਛੇ ਸਭ ਥਾਈਂ ਸਾਡਾ ਵਾਹਿਗੁਰੂ ਨਾਮ ਅਧਾਰ ਪੰਡੇ
ਗੰਗਾ, ਗਯਾ, ਪਰਾਗ ਤੇ ਪੁਰੀ, ਕਾਂਸ਼ੀ ਜਿੰਨੇ ਤੀਰਥ ਹੋਰ ਅਪਾਰ ਪੰਡੇ
ਸਭ ਤੀਰਥਾਂ ਦੇ ਥਾਂ ਸਿਫ਼ਤ ਓਹਦੀ ਅਸਾਂ ਲਈ ਹੈ ਰਿਦੇ ਚਤਾਰ ਪੰਡੇ
ਨ੍ਹਾਵੇ ਆਤਮਾ ਹੋਏ ਪਵਿੱਤ੍ਰ ਸਦਾ ਸੱਚਾ ਨ੍ਹਾਵਨ ਇਹੋ ਸੰਸਾਰ ਪੰਡੇ
ਇਹ ਪਿੰਡ ਕੀਹ ਪਹੁੰਚਣੇ ਪਿਤਰਾਂ ਨੂੰ ਨ ਦੇਵਤੇ ਕਰਨ ਅਹਾਰ ਪੰਡੇ
ਤੁਸੀਂ ਬਾਹਮਣ ਵੱਟ ਕੇ ਖਾ ਛਡੋ ਹੈ ਬਣਯਾਂ ਇਹ ਰੁਜ਼ਗਾਰ ਪੰਡੇ
ਕੁਝ ਮੱਛੀਆਂ ਮੰਗਤੇ ਖਾ ਜਾਵਨ ਪਹੁੰਚਨ ਪਿਤਰਾਂ ਨੂੰ ਕਿਹੜੀ ਠਾਹਰ ਪੰਡੇ
ਦਿੱਤਾ ਹੱਥ ਦਾ ਪਹੁੰਚਦਾ ਹੈ ਅੱਗੇ ਪਿਛੋਂ ਕੌਣ ਪੁਚਾਵਨੇਹਾਰ ਪੰਡੇ

ਜੀਵ ਆਪਣਾ ਬੀਜਿਆ ਆਪ ਖਾਂਦਾ ਦਿੱਤਾ ਹੱਥੀਂ ਫਲੇ ਜੁਗ ਚਾਰ ਪੰਡੇ
ਸੁਣ ਨਿਸ਼ਾ ਹੋ ਗਈ ਕਰਤਾਰਸਿੰਘਾ ਗਏ ਕਰ ਸੱਭੇ ਨਮਸ਼ਕਾਰ ਪੰਡੇ

ਵਾਕ ਕਵੀ

ਸ੍ਰੀ ਬਾਬੇ ਦੇ ਮੰਨਨੇਹਾਰ ਜਿਤਨੇ ਸਿੱਖ ਗੁਰੂ ਦੇ ਜੋ ਅਖਵਾਂਵਦੇ ਨੇ
ਓਹਨਾਂ ਵਿਚੋਂ ਜੋ ਮੋਇਆਂ ਸੰਬੰਧੀਆਂ ਦੇ ਹਿਤ ਕਿਰਯਾ ਕਰਮ ਕਰਾਂਵਦੇ ਨੇ
ਪਿੰਡ ਮਨਸਦੇ ਬਾਲਦੇ ਬੂਹੀਂ ਦੀਵੇ ਤੇ ਸਰਾਧ ਖਿਆਹ ਖੁਵਾਂਵਦੇ ਨੇ
ਗਇਆ ਗਤੀ ਕਰਾਨ ਨੂੰ ਭੱਜ ਜਾਂਦੇ ਗੰਗਾ ਵਿਚ ਜਾਕੇ ਫੁੱਲ ਪਾਂਵਦੇ ਨੇ
ਓਹ ਉਲਟ ਕਰਦੇ ਗੁਰੂ ਆਪਣੇ ਦੇ ਭੁੱਲੇ ਭਟਕੇ ਪਏ ਚੋਟਾਂ ਖਾਂਵਦੇ ਨੇ
ਗੁਰੂ ਆਪਣੇ ਦੇ ਹੁਕਮ ਮੰਨਦੇ ਨ ਮੁੱਖ ਗੁਰੂ ਵੱਲੋਂ ਪਰਤਾਂਵਦੇ ਨੇ
ਕਹਯਾ ਹੋਰਨਾਂ ਲੋਕਾਂ ਦਾ ਮੰਨ ਲੈਂਦੇ ਸਤਿ ਗੁਰੂ ਦੀ ਲਾਜ ਉਠਾਂਵਦੇ ਨੇ
ਲੋਕ ਲਾਜ ਦੇ ਭਾਰ ਦੇ ਬਣਨ ਖੋਤੇ ਬੇ ਗੁਰੇ ਹੋ ਧਰਮ ਗਵਾਂਵਦੇ ਨੇ
ਖੁਸ਼ੀ ਰੱਖਦੇ ਜ਼ਾਤ ਬਰਾਦਰੀ ਨੂੰ ਗੁੱਸੇ ਗੁਰੂ ਤਾਈਂ ਕਰਵਾਂਵਦੇ ਨੇ
ਪਿਤਾ ਪੁਰਖੀ ਦੀ ਲੀਹ ਨ ਟੁੱਟ ਜਾਵੇ ਲੀਹ ਗੁਰੂ ਦੀ ਚਾਇ ਤੁੜਾਂਵਦੇ ਨੇ
ਪੁੱਛੋ ਮੂਰਖਾਂ ਨੂੰ ਕਿਧੇ ਸਿੱਖ ਤੁਸੀਂ ਓਹਦੇ ਹੁਕਮ ਨ ਤੁਸਾਂਨੂੰ ਭਾਂਵਦੇ ਨੇ
ਹੁਕਮ ਮੰਨਦੇ ਉਰਲਿਆਂ ਪਰਲਯਾਂਦੇ, ਕੀਹ? ਸਪੁੱਤ ਇਹ ਕਰਮ ਕਮਾਂਵਦੇ ਨੇ
ਕਾਧੀ ਗੁਰ ਸਿੱਖੀ ਭਾਈ ਗੁਰਾਂ ਦੀ ਏ ਸੌਹਾਂ ਖਾਣ ਨੂੰ ਗੁਰੂ ਬਨਾਂਵਦੇ ਨੇ
ਐਸੇ ਬੇ ਮੁੱਖ ਜੋਇ ਕਰਤਾਰਸਿੰਘਾ ਪੈ ਘੋਰ ਨਰਕੀਂ ਪਛਤਾਂਵਦੇ ਨੇ

ਪੂਰਬ ਦੇਸ ਦੀ ਝਾਕੀ

ਸਾਲ ਪੰਦਰਾਂ ਸੌ ਤ੍ਰੈਠ ਆਹਾ ਬਾਬੇ ਪੂਰਬ ਦੇਸ ਨੂੰ ਤਾਰਯਾ ਜਾ
ਬੋਧ ਗਯਾ ਅਤੇ ਬੈਦ ਨਾਥ ਮੰਦਰ ਮੁੰਗੇਰ ਮੇਂ ਦਰਸ ਦਿਖਾਰਯਾ ਜਾ
ਰਾਜਮਹਿਲਭਾਗਲਪੁਰਆਦਿਨੱਗਰਸਤਿਨਾਮਦਾਜਾਪਵਿਸਥਾਰਯਾਜਾ
ਮਾਲਦੇ ਰਹਿ ਕੇ ਚਤਰ ਮਾਸ ਗੁਰ ਜੀ ਰਾਮ ਬਾਬੂ ਤਾਈਂ ਭਵ ਤਾਰਯਾ ਜਾ
ਓਥੋਂ ਚੱਲ ਮਖ਼ਸੂਦਾਬਾਦ ਪਹੁੰਚੇ ਸੂਜੇ ਭਗਤ ਦੇ ਚਿੱਤ ਨੂੰ ਠਾਰਯਾ ਜਾ
ਹੁੰਦੇ ਛੋਟਯਾਂ ਮੋਟਯਾਂ ਨੱਗਰਾਂ ਤੋਂ ਚਰਨ ਪਾਰ* ਕਲੇਰੀਓਂ ਧਾਰਯਾ ਜਾ

* ਕਲੇਰੀ ਇਕ ਨਦੀ ਦਾ ਨਾਮ ਹੈ ॥

ਰਾਮ ਦਾਸ ਆਹਾ ਸਿੱਧ ਮਿਲ ਉਸਨੂੰ ਢਾਕੇ ਵੱਲ ਫਿਰ ਕਦਮ ਉਲਾਰਯਾ ਜਾ
ਹੈ ਸੀ ਪੰਦਰਾਂ ਸੌ ਤੇ ਚੌਠ ਚੜ੍ਹਯਾ ਬਾਬਾ ਰੂਪ ਸੂਰਜ ਚਮਕਾਰਯਾ ਜਾ
ਲੋਕ ਜੰਤਰਾਂ ਮੰਤਰਾਂ ਵਿਚ ਰੁੱਝੇ ਬਾਬੇ ਨਾਮ ਦਾ ਜਾਪ ਸਿਖਾਰਯਾ ਜਾ
ਨਾਰਸਿੰਘ ਭੈਰੋਂ ਹਨੂਮਾਨ ਵੱਲੋਂ ਮੋੜ ਵਾਹਿਗੁਰੂ ਨਾਮ ਪਰਚਾਰਯਾ ਜਾ
ਵਹਿਮਾਂ ਭਰਮਾਂ ਦੇ ਜਾਲਾਂ ਨੂੰ ਤੋੜ ਕਰਕੇ ਬੱਬੇ ਰਾਹ ਸਿੱਧੇ ਦੇਸ ਢਾਰਯਾ ਜਾ
* ਧਨ ਪੁਰ ਬੰਗਾਲੇ ਦੇ ਵਿਚ ਪਹੁੰਚੇ ਨੂਰ ਸ਼ਾਹ ਦੇ ਤਈਂ ਨਿਸਤਾਰਯਾ ਜਾ
ਓਥੋਂ † ਬਾਲਵਾ ਕੁੰਡ ਤੇ ਜਾ ਪਹੁੰਚੇ ਬ੍ਰਹਮ ਪੁੱਤਰ ਨੂੰ ਅੱਗੇ ਨਿਹਾਰਯਾ ਜਾ
ਗੌਰੀ ਪੁਰੋਂ ਅੱਗੇ ਬੈਠੇ ਧੋਬੜੀ ਤੇ ਓਥੇ ‡ ਰਾਣੀ ਦਾ ਦੁੱਖ ਨਿਵਾਰਯਾ ਜਾ
ਏਸੇ ਪਿੰਡ ਹੈ ਦਮਦਮਾ ਨੌਮ ਗੁਰ ਦਾ ਬਾਬੇ ਭਗਤੀ ਪਰੇਮ ਖਲਾਰਯਾ ਜਾ
ਗਿਣਾਂ ਕਿਸ ਤਰ੍ਹਾਂ ਸ਼ਹਿਰ ਕਰਤਾਰ ਸਿੰਘਾ ਜਿਨ੍ਹਾਂ ਥਾਵਾਂ ਨੂੰ ਬਾਬੇ ਸਵਾਰਯਾ ਜਾ

---

* ਏਸੇ ਧਨ ਪੁਰ ਦੀ ਹੀ ਸਾਖੀ ਜਨਮ ਸਾਖੀਆਂ ਵਿਚ ਲਿਖੀ ਹੈ ਕਿ ਮਰਦਾਨੇ ਨੂੰ ਇਕ ਤੀਵੀਂ ਨੇ ਜਾਦੂ ਦੇ ਜ਼ੋਰ ਛੱਤਰਾ ਬਨਾਲਿਆ ਸੀ ਤੇ ਫੇਰ ਬਾਬੇ ਜੀ ਨੇ ਓਸ ਪਿੰਡ ਦੀਆਂ ਤੀਵੀਆਂ ਨੂੰ ਆਪਣੀ ਸ਼ਕਤੀ ਦੇ ਜ਼ੋਰ ਗਧੀਆਂ ਬਨਾ ਦਿਤਾ ਸੀ ਭਾਵੇਂ ਜਾਦੂ ਗਰਨੀਆਂ ਨੇ ਤੇ ਓਹਨਾਂ ਦੀ ਉਸਤਾਦਨੀ ਨੇ ਬੜਾ ਜ਼ੋਰ ਲਾਯਾ ਪਰ ਪੇਸ਼ ਨ ਗਈ ਤੇ ਅੰਤ ਨੂੰ ਹਾਰ ਕੇ ਸ੍ਰੀ ਬਾਬੇ ਜੀ ਦੀ ਸ਼ਰਨ ਲਈ ਤੇ ਜਿਨ੍ਹਾਂ ਤੋਂ ਦੇਸ ਦੇ ਬੜੇ ਬੜੇ ਸ਼ਕਤੀਵਾਨ ਤੇ ਬਲਵਾਨ ਹਾਰ ਚੁੱਕੇ ਸਨ ਓਹ ਬਾਬੇ ਜੀ ਦੀ ਸ਼ਰਨ ਆਈਆਂ ਤੇ ਜੜੇ ਜ਼ਾਦੂ ਸਭ ਫੋਕੇ ਪੈ ਗਏ ਅਤੇ ਨੂਰ ਸ਼ਾਹ ਜਾਦੂਗਰਨੀਆਂ ਦੀ ਉਸਤਾਦਨੀ ਨੇ ਸਤਿਗੁਰਾਂ ਦੀ ਸ਼ਰਨੀ ਪੈਕੇ ਕੁਝ ਨਸ਼ਾਨੀ ਮੰਗੀ ਤਾਂ ਓਸਵੇਲੇ ਸਤਿਗੁਰਾਂ ਦੇ ਹੱਥ ਵਿਚ ਬਰਛਾ ਸੀ ਓਹੋ ਦੇ ਦਿਤਾ ਜੋ ਹੁਣ ਤੱਕ ਓਥੇ ਹੈ ਤੇ ਓਸ ਥਾਂ ਤੇ ਗੁਰਦੁਆਰਾ ਹੈ ਤੇ ਨਾਮ ਭੀ ਬਰਛਾ ਸਾਹਿਬ ਹੀ ਹੈ॥

† ਬਾਲਵਾ ਕੁੰਡ ਵਿਚੋਂ ਅੱਗ ਤੇ ਪਾਣੀ ਕੱਠੇ ਹੀ ਨਿਕਲਦੇ ਹਨ ॥

‡ ਗੌਰੀ ਪੁਰ ਦੀ ਰਾਣੀ ਦਰਸ਼ਨ ਕਰਨ ਆਈ ਬਾਬੇ ਜੀ ਦੇ ਬਚਨ ਸੁਣਕੇ ਓਸਦੇ ਮਨ ਤੇ ਐਡਾ ਅਸਰ ਹੋਯਾ ਕਿ ਮੰਦਰ ਮੂਰਤਾਂ ਪੂਜਣੋ ਹਟ ਗੁਰੂ ਕੀ ਸਿਖੀ ਧਾਰਨ ਕੀਤੀ ਏਸੇ ਦੇ ਖ਼ਾਨ ਦਾਨ ਵਿਚੋਂ ਰਾਜਾ ਰਾਮਦੇਉ ਨਾਵੇਂ ਗੁਰੂ ਜੀ ਦੀ ਸ਼ਰਨ ਆਯਾ ਤੇ ਰਤਨ ਦੇਵ ਓਸਦਾ ਪੁੱਤਰ ਦਸਵੇਂ ਗੁਰੂ ਜੀ ਦੇ ਪਾਸ ਆਕੇ ਆਨੰਦ ਪੁਰ ਸਾਹਿਬ ਛੇ ਮਹੀਨੇ ਰਿਹਾ ਤੇ ਪ੍ਰਸਾਦੀ ਹਾਥੀ ਦਰਯਾਈ ਘੋੜੇ ਤੇ ਹੋਰ ਚੰਗੀਆਂ ਚੀਜ਼ਾਂ ਲਿਆਇਆ ਸੀ ਦਸਮੇਸ਼ ਪ੍ਰਕਾਸ਼ ਪੜ੍ਹ ਕੇ ਦੇਖੋ ॥

ਨੋਟ—ਅੱਜ ਕੱਲ ਜੋ ਮਾਂਡਲਾ ਸ਼ਹਿਰ ਹੈ ਓਸਦੇ ਵਿਚ ਸ੍ਰੀ ਗੁਰੂ ਬਾਬੇ ਦੀਆਂ ਬਹੁਤ ਥਾਈਂ ਤਸਵੀਰਾਂ ਬਣੀਆਂ ਹੋਈਆਂ ਹਨ ਬਾਬਾ ਜੀ ਬੈਠੇ ਹਨ ਪਾਸ ਬਾਲਾ ਮਰਦਾਨਾ ਜੀ ਬੈਠੇ ਹਨ ਅੱਗੇ ਇਕ ਰਾਜਾ ਤੇ ਰਾਣੀ ਹੱਥ ਜੋੜ ਕੇ ਖਲੋ ਹਨ ਪਾਸ ਇੱਕ ਲੜਕਾ ਜਿਸਨੂੰ ਸ਼ੇਰਦੇ ਅੱਗੇ ਪਾਯਾ ਹੋਯਾ ਹੈ ਪਿਆ ਹੈ ਸ਼ੇਰ ਦੇ ਗਲ ਸੰਗਲ ਹੈ ਜੋ ਬਾਬੇ ਜੀ ਦੇ ਹੱਥ ਵਿਚ ਫੜਯਾ ਹੈ, ਮਾਲੂਮ ਹੁੰਦਾ ਹੈ ਕਿ ਜੋ ਲੋਕ ਰਾਜੇ ਮੋਰਧੁਜ ਦੀਆਂ ਗੱਲਾਂ ਕਰਦੇ ਹਨ ਕਿ ਓਸਦੇ ਪਾਸੋਂ ਇਕ ਸੰਤ ਨੇ ਓਸਦੇ ਬਚੇ ਦਾ ਮਾਸ ਸ਼ੇਰ ਵਾਸਤੇ ਮੰਗਯਾ ਸੀ ਤੇ ਓਸਨੇ ਬਚਾ ਹਾਜ਼ਰ ਕਰ ਦਿਤਾ ਸੀ ਓਹ ਸੰਤ ਗੁਰੂ ਬਾਬਾ ਹੀ ਹੋਣਗੇ ॥

ਤਬਾ

ਵੜੇ ਜਾ ਫਿਰ ਦੇਸ ਆਸਾਮ ਅੰਦਰ ਸਤਿਨਾਮ ਦਾ ਡੰਕਾ ਵਜਾਯਾ ਜੀ
ਹੁੰਦੇ ਹੋਏ ਗਵਾਹਿਟੀ ਸ਼ਹਿਰ ਬਾਣੀ ਬਹੁਤ ਨਗਰਾਂ ਤਈਂ ਤਰਾਯਾ ਜੀ
ਪਹੁੰਚੇ ਮੰਦਰ ਦੇਵੀ ਕੁੱਮਖਯਾ ਦੇ ਦਰਸ ਵੇਖਯਾ ਅਤੇ ਦਿਖਾਯਾ ਜੀ
ਚਿੱਨ੍ਹ ਦੇਵੀ ਦੀ ਭਗ ਦਾ ਪੂਜਦੇ ਸਨ ਓਹਨਾਂ ਮੂਰਖਾਂ ਤਈਂ ਸਮਝਾਯਾ ਜੀ
ਵਾਮ ਮਾਰਗੀ ਦਾ ਹੈ ਸੀ ਜ਼ੋਰ ਬਹੁਤਾ ਜ਼ੋਰ, ਬਾਣੀ ਦੇ ਗੁਰਾਂ ਤੁੜਾਯਾ ਜੀ
ਈਸ਼੍ਵਰ ਭਗਤੀ ਕਰਨੇ ਲਾਏ ਓਹਨਾਂ ਬਰਨੀ ਨਦੀ ਵੱਲੇ ਫੇਰਾ ਪਾਯਾ ਜੀ
ਬਹੁਤੇ ਜੰਗਲ ਅਤੇ ਪਹਾੜ ਦੇਖੇ ਸਤਿਨਾਮ ਦਾ ਝੰਡਾ ਝੁਲਾਯਾ ਜੀ
ਸਿਲਟ ਸ਼ਹਿਰ ਅਤੇ ਘਰਗਾਉਂ ਹੁੰਦੇ ਡੇਰਾ ਪਰਸ ਸ਼ਹਿਰੋਂ ਬਾਹਰ ਲਾਯਾ ਜੀ
ਤੀਖਨ ਸੈਨ ਰਾਜਾ ਸ਼ਰਨੀ ਆਨ ਲੱਗਾ ਸਤਿਨਾਮ ਓਹਨੂੰ ਦ੍ਰਿੜਾਯਾ ਜੀ
ਓਥੋਂ ਚੱਲ ਸੂਰਤਾ ਨਦੀ ਪਾਰ ਹੋਕੇ ਮਨੀ ਪੁਰ ਰੁਬਾਬ ਵਜਵਾਯਾ ਜੀ
ਸਾਲ ਪੰਦਰਾਂ ਸੌ ਦਾ ਪੈਂਠਵਾਂ ਸੀ ਸੁਧਰ ਸੈਨ ਦਾ ਦੁੱਖ ਮਟਾਯਾ ਜੀ
ਸੁਧਰ ਸੈਨ ਝੰਡਾ ਬਾਢੀ ਤਾਰ ਦਿਤੇ ਉੱਚੀ ਪਦਵੀ ਪਰ ਪੁਚਾਯਾ ਜੀ
ਸੁਧਰ ਸੈਨ ਦਾ ਬੜਾ ਪਰਤਾਪ ਕੀਤਾ ਚਾਰਾਂ ਰਾਜਿਆਂ ਤਈਂ ਨਿਵਾਯਾ ਜੀ
ਮੰਜੀ ਦੇ ਕਰਕੇ ਝੰਡੇ ਭਗਤ ਤਾਈਂ ਸਤਿ ਸੰਗ ਦਾ ਦੌਰ ਚਲਾਯਾ ਜੀ
ਤਿੰਨ ਮਾਹ ਓਥੇ ਰਿਹਾ ਗੁਰੂ ਬਾਬਾ ਬ੍ਰਹਮਾ ਦੇਸ ਨੂੰ ਚਰਨ ਉਠਾਯਾ ਜੀ
ਲੱਖਾਂ ਪਾਪੀਆਂ ਜੀਆਂ ਉਧਾਰ ਕਰਦੇ ਬ੍ਰਹਮ ਪੁਰ ਮੇਂ ਚਰਨ ਠਹ੍ਰਾਯਾ ਜੀ
ਓਥੇ ਮੂਰਤਾਂ ਪੂਜਦੇ ਲੋਕ ਸਾਰੇ ਸਤਿਨਾਮ ਉਪਦੇਸ਼ ਸੁਨਾਯਾ ਜੀ
ਸਿਰਜਨਹਾਰ ਪੂਜੋ ਛੱਡ ਪੱਥਰਾਂ ਨੂੰ ਕਿਉਂ ਮਾਨੁਖ ਜਨਮ ਗਵਾਯਾ ਜੀ
ਮਧਰ ਸੈਨ ਰਾਜਾ ਸ਼ਰਨੀ ਆਨ ਲੱਗਾ ਪੜਦਾ ਭਰਮ ਦਾ ਓਹਦਾ ਚੁਕਾਯਾ ਜੀ
ਓਥੋਂ ਜਲਾਂ ਤੇ ਥਲਾਂ ਦਾ ਸੈਰ ਕਰਦੇ ਲੱਖਾਂ ਜੀਆਂ ਨੂੰ ਪਾਰ ਲੰਘਾਯਾ ਜੀ
ਫਿਰੇ ਤੀਰਥਾਂ ਮੰਦਰਾਂ ਬਹੁਤਯਾਂ ਤੇ ਲੋਕਾਂ ਸੁੱਤਯਾਂ ਤਈਂ ਜਗਾਯਾ ਜੀ
ਦੇਸ ਬਹੁਤ ਦੇਖੇ ਕਰਤਾਰ ਸਿੰਘਾ ਕੁਝ ਅੰਤ ਹਿਸਾਬ ਨ ਆਯਾ ਜੀ

ਤਬਾ

ਸਣੇ ਬਾਲੇ ਮਰਦਾਨੇ ਦੇ ਫੇਰ ਚੱਲੇ ਜੀਆਂ ਪਾਪੀਆਂ ਤਈਂ ਤਰਾਨ ਗੁਰ

ਚਾਂਦ ਪੁਰ ਸੂਰਨ ਪੁਰ ਜਾ ਪਹੁੰਚੇ ਇਕ ਬਾਗ ਅੰਦਰ ਡੇਰਾ ਲਾਨ ਗੁਰ ਜੀ
ਧਰਮ ਸਿੰਘ ਇਕ ਰੱਬ ਦਾ ਭਗਤ ਓਥੇ ਨਾਲ ਓਸ ਦੇ ਮਿਲ ਨਮਲਾਨ ਗੁਰ ਜੀ
ਕਮਲ ਨੈਨ ਰਾਜਾ ਸ਼ਰਨੀ ਆਨ ਲੱਗਾ ਦੇਨ ਓਸ ਦੇ ਤਈਂ ਗਜਾਨ ਗੁਰ ਜੀ
ਓਥੇ ਭਗਤੀ ਪਰੇਮ ਚਲਾ ਕਰਕੇ ਓਥੋਂ ਫੇਰ ਅਗਾਂਹ ਨੂੰ ਜਾਨ ਗੁਰ ਜੀ
ਡਿਠਾ ਬੜੇ ਪਹਾੜਾਂ ਤੇ ਜੰਗਲਾਂ ਨੂੰ* ਨਾਂਗੇ ਮੁਲਕ ਅੰਦਰ ਫੇਰਾ ਪਾਨ ਗੁਰ ਜੀ
ਲੋਕ ਜੰਗਲੀ ਬਿਨਾਂ ਵਿਚਾਰ ਫਿਰਦੇ ਨਜ਼ਰ ਮਿਹਰ ਦੀ ਉਧਰ ਫਿਰਾਨ ਗੁਰ ਜੀ
ਕਦੇ ਤੁਸਾਂ ਦਾ ਹੋ ਸੁਧਾਰ ਜਾਸੀ ਭਲੇ ਉਨ੍ਹਾਂ ਦੇ ਹੇਤ ਸੁਨਾਨ ਗੁਰ ਜੀ
ਓਥੇ ਬੈਠ ਰੁਬਾਬ ਬਜਾ ਕਰਕੇ ਮਿਠੀ ਸੁਰ ਮੇਂ ਸ਼ਬਦ ਅਲਾਨ ਗੁਰ ਜੀ
ਸੁਣ ਕੇ ਜੰਗਲੀ ਲੋਕ ਹੋ ਮਸਤ ਗਏ ਕੱਠੇ ਗਿਰਦ ਬਹੁਤੇ ਹੋਏ ਆਨ ਗੁਰ ਜੀ
ਦੇਵਲੂਤ ਸਰਦਾਰ ਸੀ ਉਨ੍ਹਾਂ ਵਿਚੋਂ ਬੁੱਧ ਓਸ ਦੀ ਤਈਂ ਜਗਾਨ ਗੁਰ ਜੀ
ਓਥੋਂ ਚੱਲ ਕੇ ਫੇਰ ਦੂਨ ਗਿਰ ਤੇ ਪਹੁੰਚ ਦੇਖਦੇ ਸੋਹਣੇ ਅਸਥਾਨ ਗੁਰ ਜੀ
ਕਹਿੰਦੇ ਭਾਈ ਮਰਦਾਨਿਆਂ ਏਸੇ ਥਾਓਂ ਤ੍ਰੇਤੇ ਜੁੱਗ ਦਾ ਕਰਨ ਬਿਆਨ ਗੁਰ ਜੀ
ਹਨੂਮਾਨ† ਸੰਜੀਵਨੀ ਖੜੀ ਹੈਸੀ ਬੂਟੀ ਦੋਹਾਂ ਦੇ ਤਈਂ ਦਿਖਾਨ ਗੁਰ ਜੀ
ਓਥੋਂ ਫੇਰ ਆਸਾਮ ਦੇ ਦੇਸ ਵੱਲੇ ਪਿਛਾਂ ਪਰਤ ਆਏ ਭਗਵਾਨ ਗੁਰ ਜੀ
ਕੰਢੇ ਕੰਢੇ ਸਮੁੰਦ ਦੇ ਚੱਲ ਪਏ ਹਿਤ ਈਸ੍ਵਰੀ ਭਗਤ ਫੈਲਾਨ ਗੁਰ ਜੀ
ਕ੍ਰਿਸ਼ਨ ਨਗਰ ਨਦੀਆ ਚੰਦਰ ਨਗਰ ਬਾਨੀ ਗੰਗਾ ਲੰਘ ਆਏ ਦਯਾਵਾਨ ਗੁਰ ਜੀ
ਹੋ ਕੇ ਹੁਗਲੀ ਤੇ ਬਰਦਵਾਨ ਅੰਦਰ ਲੰਘ ਅਲਵਰਾ ਨਦੀ ਸੁਜਾਨ ਗੁਰ ਜੀ
ਡੇਰੇ ਜਾਇ ਬਾਲੇਸ੍ਵਰ ਸ਼ਹਿਰ ਲਾਏ ਸ਼ਿਵ ਲਿੰਗ ਦੀ ਪੂਜ ਹਟਾਨ ਗੁਰ ਜੀ
ਫੇਰ ਮੋਰ ਭੰਜਾ ਘਾਟੀ ਲੰਘ ਕਰਕੇ ਜਾ ਮੇਦਨੀ ਪੁਰ ਤਰਾਨ ਗੁਰ ਜੀ

---

* ਨਾਂਗਾ ਮੁਲਕ—ਬ੍ਰਹਮਾ ਦੇਸ ਵਿਚ ਜੋ ਮਨੇਵਾ ਛਾਵਨੀ ਹੈ ਓਸ ਤੋਂ ਚਾਲੀ ਪੰਜਾਹ ਕੋਸ ਉੱਪਰ ਦੀ ਤਰਫ ਇਹ ਇਲਾਕਾ ਹੈ ਜਿਸ ਵਿਚ ਸਭ ਲੋਕ ਹੁਣ ਤਕ ਨੰਗੇ ਫਿਰਦੇ ਹਨ ਓਹਨਾਂ ਦੇ ਪਿੰਡੇ ਤੇ ਰਿੱਛਾਂ ਵਾਂਗੂ ਲੰਮੇ ਲੰਮੇ ਵਾਲ ਹਨ ਤੇ ਕੁੱਤੇ ਦੇ ਮਾਸ ਨੂੰ ਬੜੇ ਸ਼ੌਕ ਨਾਲ ਖਾਂਦੇ ਹਨ ॥

† ਸੰਜੀਵਨੀ ਬੂਟੀ—ਜਦ ਲੰਕਾ ਵਿਚ ਸ੍ਰੀ ਰਾਮਚੰਦ੍ਰ ਤੇ ਰਾਵਨ ਦੀ ਲੜਾਈ ਹੋਈ ਤਦ ਰਾਵਨ ਨੇ ਬਰਛੀ ਮਾਰਕੇ ਲਛਮਨ ਨੂੰ ਮੂਰਛਾ ਗਤ ਕਰ ਦਿਤਾ ਤਦ ਸੁਖੇਨ ਵੈਦ ਦੇ ਕਹਿਣੇ ਤੇ ਹਨੂਮਾਨ ਨੇ ਏਸ ਦੂਨਾ ਗਿਰ ਪਹਾੜ ਤੋਂ ਬੂਟੀ ਖੜੀ ਲਿਖੀ ਹੈ ਜਿਸ ਦੀ ਤਾਕਤ ਨਾਲ ਲਛਮਣ ਫੇਰ ਜੀਉਂ ਪਿਆ ॥

ਰਾਮਾਨੁਜ ਦੇ ਜਨਮ ਅਸਥਾਨ ਪਹੁੰਚੇ ਕਾਂਚੀ ਪੁਰੀ ਸੋ ਨਾਮ ਬਤਾਨ ਗੁਰ ਜੀ
ਓਥੋਂ ਚੱਲ ਮਹਾਂ ਨਦ ਪਾਰ ਹੋਕੇ ਸੈ ਜੀਆਂ ਦੇ ਕਸ਼ਟ ਮਟਾਨ ਗੁਰ ਜੀ
ਪੈਂਠ ਪੰਦ੍ਰਾਂ ਸੌ ਕਰਤਾਰਸਿੰਘਾ ਜਗਨ ਨਾਥ ਪੁਰੀ ਪਹੁੰਚੇ ਜਾਨ ਗੁਰ ਜੀ

ਜਗਨਨਾਥ ਦੀ ਝਾਕੀ

ਮੇਘ ਨਦੀ ਤੇ ਸਰਪਦੀ ਚਾਲ ਚਲਦਾ ਜਗਨਨਾਥ ਪੁਰੀ ਪਹੁੰਚਾ ਜਾਇ ਬਾਬਾ
ਮੰਗੂ ਮਠ ਜਿਥੇ ਹੁਣ ਗੁਰਦੁਆਰਾ ਸਿੰਘ ਪੌਰ ਅੱਗੇ ਡੇਰਾ ਲਾਇ ਬਾਬਾ
ਸੁਰ ਨਾਲ ਰੁਬਾਬ ਦੇ ਮੇਲ ਕਰਕੇ ਬਾਣੀ ਧੁਰ ਦੀ ਜਦੋਂ ਸੁਨਾਇ ਬਾਬਾ
ਪਸ਼ੂ ਪੰਛੀ ਭੀ ਮਸਤ ਹੋ ਜਾਣ ਸੁਣਕੇ ਸੜੇ ਹਿਰਦਯਾਂ ਨੂੰ ਠੰਢ ਪਾਇ ਬਾਬਾ
ਖ਼ੁਸ਼ ਹੋਇ ਕੇ ਪੰਡਿਆਂ ਸਾਰਿਆਂ ਨੇ ਚਾ ਏਠਾਯਾ ਅੰਦ੍ਰ ਲਿਜਾਇ ਬਾਬਾ
ਮੱਥੇ ਤੇਜ਼ ਅਜਿਹਾ ਕਰਤਾਰਸਿੰਘਾ ਵੇਖ ਸਭਨਾਂ ਦੇ ਮਨ ਭਾਇ ਬਾਬਾ

ਆਰਤੀ ਦੇ ਸਮੇ ਸ੍ਰੀ ਗੁਰੂ ਜੀ ਨੇ ਬੈਠੇ ਰਹਿਨਾ

ਹੋਯਾ ਆਰਤੀ ਦਾ ਸਮਾ ਆਣ ਕਰਕੇ ਕੱਠੇ ਜਾਤਰੂ ਹੋਇਕੇ ਆਇ ਬਹੁਤੇ
ਲੱਗੇ ਖੜਕਨੇ ਟੱਲ ਘੜਯਾਲ ਆਦੀ ਦੀਵੇ ਥਾਲੀਆਂ ਵਿਚ ਜਗਾਇ ਬਹੁਤੇ
ਖੜੇ ਹੋਕੇ ਆਰਤੀ ਕਰਨ ਲੱਗੇ ਓਸ ਸਮੇ ਵਾਲੇ ਗੀਤ ਗਾਇ ਬਹੁਤੇ
ਬਾਬਾ ਰਿਹਾ ਬੈਠਾ ਕਰਤਾਰਸਿੰਘਾ ਪਾਂਡੇ ਵੇਖਕੇ ਦਿਲੋਂ ਦੁਨਸਾਇ ਬਹੁਤੇ

ਪਾਂਡਿਆਂ ਨੇ ਸ੍ਰੀ ਬੱਬੇ ਜੀ ਤੋਂ ਪੁੱਛਨਾ

ਜਦੋਂ ਆਰਤੀ ਕਰਕੇ ਹੋਇ ਵਿਹਲੇ ਕਹਿੰਦੇ ਕੀਹ ਕੀਤੀ ਤੁਸਾਂ ਕਾਰ ਸੰਤੋ
ਕਿਉਂ ਨ ਆਰਤੀ ਦੇ ਵਿਚ ਖੜੇ ਹੋਏ ਹੈ ਬਿਅਦਬੀ ਲਿਹੋ ਵਚਾਰ ਸੰਤੋ
ਜਗਨ ਨਾਥ ਦੀ ਮੂਰਤੀ ਜੱਗ ਮੰਨੇ ਝੁਕੇ ਏਸ ਅੱਗੇ ਸੰਸਾਰ ਸੰਤੋ
ਸ੍ਵਾਮੀ ਜੱਗ ਦਾ ਇਹ ਕਰਤਾਰਸਿੰਘਾ ਵਿਚ ਮੂਰਤੀ ਦੇ ਕਲਾ ਜ਼ਾਹਰ ਸੰਤੋ

ਸ੍ਰੀ ਬਾਬਾ ਜੀ ਨੇ ਉੱਤਰ ਦੇਨਾ

ਬੱਬੇ ਆਖਯਾ ਕਰੋ ਕ੍ਰੋਧ ਨਾਹੀਂ ਜ਼ਰਾ ਦਿਲ ਦੇ ਵਿਚ ਵਿਚਾਰ ਲਿਹੋ
ਜਗਨ ਨਾਥ ਕਹੀਏ ਸੱਚੇ ਰੱਬ ਤਾਈਂ ਸਾਰੇ ਜੱਗ ਤਾਈਂ ਰਚਨਹਾਰ ਲਿਹੋ
ਓਹਦੀ ਮੂਰਤੀ ਤੁਸਾਂ ਬਨਾ ਰੱਖੀ ਹੱਥਾਂ ਪੈਰਾਂ ਦੇ ਬਿਨਾਂ ਬੇਕਾਰ ਲਿਹੋ
ਰਚੀਆਂ ਮੂਰਤਾਂ ਕ੍ਰਿਸ਼ਨ ਬਲਭੱਦ੍ਰ ਦੀਆਂ ਤੀਜੀ ਨਾਲ ਸੁਭੱਦ੍ਰਾਂ ਨਾਰ ਲਿਹੋ

ਹੋਰ ਨੰਗੀਆਂ ਗੋਪੀਆਂ ਚਹੂੰ ਪਾਸੀਂ ਨਾਲ ਖੇਲਦਾ ਕ੍ਰਿਸ਼ਨ ਮੁਰਾਰ ਲਿਹੋ
ਤੁਸੀਂ ਰੱਬ ਦੀ ਕਰ ਬੇਅਦਬੀ ਰਹੇ ਬਣੀ ਮਸਖ਼ਰੀ ਦੀ ਹੈ ਇਹ ਕਾਰ ਲਿਹੋ
ਇਹ ਤਾਂ ਭੋਲਿਓ ਹੈ ਬੁੱਧ ਮੱਤ ਵਾਲੇ ਕਿਸੇ ਆਦਮੀ ਚਤਰ ਹੁਸ਼ਯਾਰ ਲਿਹੋ
ਹੈ ਕ੍ਰਿਸ਼ਨ ਜੀ ਦੀ ਭੰਡੀ ਕਰੀ ਹੋਈ ਚਾ ਭੰਡਯਾ ਵਿਚ ਸੰਸਾਰ ਲਿਹੋ
ਰਹੇ ਭੋਗਦੇ ਓਹ ਪਰਨਾਰੀਆਂ ਨੂੰ ਵਿਤੀ ਸਜ਼ਾ ਸੀ ਇਹ ਕਰਤਾਰ ਲਿਹੋ
ਹੱਥ ਪੈਰ ਦੋਵੇਂ ਟੁੰਡੇ ਕਰ ਦਿਤੇ ਕਰਨ ਨਿੰਦਯਾ ਵੇਖਣੇ ਹਾਰ ਲਿਹੋ
ਓਹਨਾਂ ਮੂਰਤਾਂ ਨੂੰ ਤੁਸੀਂ ਪੂਜ ਰਹੇ ਤੁਸਾਂ ਲਿਆ ਬਨਾ ਰੁਜ਼ਗਾਰ ਲਿਹੋ
ਜਗਨਨਾਥ ਕਹਿਕੇ ਕੀਤੀ ਆਰਤੀ ਜੋ ਇਹ ਭੀ ਮਸਖ਼ਰੀ ਇਕ ਪਰਕਾਰ ਲਿਹੋ
ਹੈ ਵਾਲੀ ਸਾਰੇ ਬ੍ਰਹਿਮੰਡ ਦਾ ਜੋ ਰਮ ਰਿਹਾ ਆਕਾਸ਼ ਪਾਤਾਰ ਲਿਹੋ
ਓਹਦੀ ਆਰਤੀ ਅਸੀਂ ਕਰਤਾਰਸਿੰਘਾ ਹਾਂ ਦੱਸਦੇ ਸੋ ਦਿਲ ਧਾਰ ਲਿਹੋ

ਧਨਾਸਰੀ ਮਹਲਾ ੧

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੁੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣਿ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥

ਇਸਦਾ ਭਾਵ

ਤੁਸਾਂ ਥਾਲ ਲਏ ਚਾਂਦੀ ਸੋਨੇ ਦੇ ਨੇ ਦੋਇ ਚਾਰ ਮੋਤੀ ਵਿਚ ਪਾਇ ਭਾਈ
ਕੀਤੀ ਰੋਸ਼ਨੀ ਹੈ ਜਗਨ ਨਾਥ ਲਈ ਪੰਜ ਦਸ ਇਹ ਦੀਵੇ ਜਗਾਇ ਭਾਈ
ਮੇਰੀ ਵਾਹਿਗੁਰੂ ਦੀ ਸੱਚੀ ਆਰਤੀ ਮੈਂ ਥਾਲ ਬਣਯਾਂ ਗਗਨ ਸਬਾਇ ਭਾਈ
ਸੂਰ, ਚੰਦ ਇਹ ਦੀਵੇ ਜਗਾ ਰੱਖੇ ਰਹੇ ਜਗਤ ਦੀ ਕਾਰ ਚਲਾਇ ਭਾਈ
ਤਾਰੇ ਮੋਤੀਆਂ ਦੇ ਥਾਉਂ ਚਮਕ ਰਹੇ ਸ਼ੋਭਾ ਅਤਿ ਅਕਾਸ਼ ਵਧਾਇ ਭਾਈ
ਤੁਸਾਂ ਥੋੜ੍ਹੀ ਜਹੀ ਧੂਪ ਧੁਖਾ ਰੱਖੀ ਚੌਰੀ ਸਿਰ ਤੇ ਰਹੇ ਹਲਾਇ ਭਾਈ
ਫੁੱਲ ਜੰਗਲਾਂ ਦੇ ਦੇਖੋ ਧੂਪ ਦੇ ਥਾਂ ਸਾਰੇ ਜੱਗ ਨੂੰ ਰਹੇ ਮਹਿਕਾਇ ਭਾਈ
ਸ਼ਾਖ਼ਾਂ ਸਾਰਯਾਂ ਰੱਬ ਦੇ ਚੌਰ ਦੇ ਥਾਂ ਪੌਨ ਦੇਵਤਾ ਰਿਹਾ ਝੁਲਾਇ ਭਾਈ
ਤੁਸਾਂ ਵਾਲੀ ਇਹ ਆਰਤੀ ਰੱਬ ਦੀ ਨ ਸੋਡੀ ਰੱਲ ਸੁਣੋ ਦਿਲ ਲਾਇ ਭਾਈ
ਓਹ ਰਵਿਆਂ ਖੰਡ ਬ੍ਰਹਿਮੰਡ ਅੰਦਰ ਇਕ ਥਾਉਂ ਨ ਰਿਹਾ ਸਮਾਇ ਭਾਈ
ਛੈਣੇ ਟੱਲੀਆਂ ਤੁਸੀਂ ਵਜਾਂਵਦੇ ਹੋ ਜਗਨ ਨਾਥ ਨੂੰ ਰਹੇ ਸੁਨਾਇ ਭਾਈ
ਵਾਜੇ ਅਨਹਦ ਓਸਦੇ ਵੱਜ ਰਹੇ ਨਹੀਂ ਇਨ੍ਹਾਂ ਨੂੰ ਸੁਣ ਲੁਭਾਇ ਭਾਈ
ਜਗਨ ਨਾਥ ਤੁਹਾਡੇ ਦੀਆਂ ਨਹੀਂ ਅੱਖਾਂ ਵੇਖੇ ਦਾਸਾਂ ਨੂੰ ਨਜ਼ਰ ਉਠਾਇ ਭਾਈ
ਮੇਰੇ ਰੱਬ ਦੇ ਨੈਨ ਬਿਅੰਤ ਜਾਣੋ ਨਿਗ੍ਹਾ ਵਿਚ ਸਭ ਤਈਂ ਰਖਾਇ ਭਾਈ
ਓਹਦੀ ਮੂਰਤੀ ਇੱਕ ਨ ਤੁਸਾਂ ਵਾਲੀ ਜੱਗ ਹਰ ਕਾ ਰੂਪ ਲਖਾਇ ਭਾਈ
ਤੁਹਾਡੇ ਰੱਬ ਦੇ ਪੈਰ ਤੇ ਹੱਥ ਨਾਹੀਂ ਦੌੜ ਸੇਵਕਾਂ ਸਕੇ ਬਚਾਇ ਭਾਈ
ਸੱਚੇ ਰੱਬ ਦੇ ਹੱਥ ਤੇ ਪੈਰ ਲੱਖਾਂ ਜਿਸ ਜਗ੍ਹਾ ਤੇ ਦਾਸ ਧਿਆਇ ਭਾਈ
ਇਕ ਪਲਕ ਅੰਦਰ ਓਥੇ ਪਹੁੰਚ ਕਰ ਕੇ ਦੇ ਦੁੱਖ ਤੇ ਦਰਦ ਮਟਾਇ ਭਾਈ
ਇਨ੍ਹਾਂ ਜੋਤਾਂ ਦਾ ਓਸਨੂੰ ਕੀਹ ਚਾਨਨ ਜੋਤੀ ਰੂਪ ਜੋ ਆਪ ਸਦਾਇ ਭਾਈ
ਓਹਦੇ ਚਾਨਨੋ ਸਭ ਦੇ ਵਿਚ ਚਾਨਨ ਰਿਹਾ ਚੇਤਨ ਸੱਤਾ ਦਿਵਾਇ ਭਾਈ
ਗੁਰੂ ਬਾਝ ਪ੍ਰਗਟ ਨ ਜੋਤ ਹੁੰਦੀ ਗੁਰ ਸ਼ਬਦ ਹਨੇਰ ਨਸਾਇ ਭਾਈ
ਓਹ ਆਰਤੀ ਛੱਡ ਕਰਤਾਰਸਿੰਘਾ ਇਹ ਆਰਤੀ ਓਸ ਨੂੰ ਭਾਇ ਭਾਈ

ਵਾਕ ਕਵੀ

ਹੈ ਵੱਡੇ ਅੰਧੇਰ ਦੀ ਗੱਲ ਦੇਖੋ ਸਿਖ ਰਾਹ ਪੁੱਠੇ ਪਏ ਜਾਂਵਦੇ ਨੇ

ਸੱਚੀ ਆਰਤੀ ਗੁਰੂ ਨੇ ਹੈ ਦੱਸੀ ਓਹ ਨੂੰ ਚਿੱਤ ਦੇ ਵਿਚ ਨ ਲਾਂਵਦੇ ਨੇ
ਮੂੰਹੋਂ ਪੜ੍ਹਦੇ ਗਗਨ ਮੈ ਥਾਲ ਆਦਿਕ ਕਾਰ ਉਲਟੀ ਸਾਰੀ ਕਰਾਂਵਦੇ ਨੇ
ਦੀਵੇ ਬਾਲ ਕੇ ਥਾਲੀਆਂ ਵਿਚ ਰੱਖਨ ਰੋਜ਼ ਸੰਖ ਘੜਯਾਲ ਖੜਕਾਂਵਦੇ ਨੇ
ਮੂੰਹੋਂ ਕੁਝ ਪੜ੍ਹਦੇ ਹਥੋਂ ਕੁਝ ਕਰਦੇ ਜਾਣ ਬੁਝਕੇ, ਨਹੀਂ ਸ਼ਰਮਾਂਵਦੇ ਨੇ
ਸ਼ਬਦ ਕਰ ਰਿਹਾ ਖੰਡਨ ਦੀਵਿਆਂ ਨੂੰ ਜੋ ਤਾਂ ਘਿਉ ਦੀਆਂ ਨਿੱਤ ਜਗਾਂਵਦੇ ਨੇ
ਹੈ ਦਿਲ ਪਰਚਾਵਾ ਬਨਾਯਾ ਹੋਯਾ ਭਾਵ ਸ਼ਬਦ ਨ ਚਿੱਤ ਵਸਾਂਵਦੇ ਨੇ
ਸਿੱਖ ਹੋਕੇ ਮਸਖ਼ਰੀ ਕਰਨ ਗੁਰ ਨੂੰ ਓਹਦੇ ਹੁਕਮ ਨੂੰ ਨਹੀਂ ਬਜਾਂਵਦੇ ਨੇ
ਮੰਨਣ ਵਾਸਤੇ ਹੁਕਮ ਨ ਗੁਰੂ ਦੇ ਨੇ ਗੀਤ ਸਮਝ ਕੇ ਦਿਲ ਪਰਚਾਂਵਦੇ ਨੇ
ਕੀਹ ਪਾਪ ਨਾਹੀਂ ਉਲਟ ਗੁਰੂ ਆਸ਼ੇ ਸਿੱਖ ਹੋ ਕੇ ਕਾਰ ਕਮਾਂਵਦੇ ਨੇ
ਜਾਣ ਬੁਝ ਕੇ ਵੇਖ ਕਰਤਾਰਸਿੰਘਾ ਮਨ ਮੁਖਾਂ ਦੀ ਪਦਵੀ ਪਾਂਵਦੇ ਨੇ

ਤਥਾ

ਸੱਚੀ ਆਰਤੀ ਸੁਣ ਕੇ ਬੱਬੇ ਜੀ ਤੋਂ ਅਸਰ ਪੰਡਯਾਂ ਚਿਤ ਕਮਾਲ ਹੋਯਾ
ਜਗਨ ਨਾਥ ਜੀ ਦਾ ਰਾਜਾ ਨੇਕ ਵੱਡਾ ਸੇਵਕ ਗੁਰਾਂ ਦਾ ਆ ਕ੍ਰਿਸ਼ਨ ਲਾਲ ਹੋਯਾ
ਓਸ ਦੇਸ਼ ਦਾ ਪਾਣੀ ਸੀ ਬਹੁਤ ਖਾਰਾ ਇਕ ਖੂਹ ਮਿੱਠਾ ਬਚਨ ਨਾਲ ਹੋਯਾ
ਓਹਨੂੰ ਬਾਉਲੀ ਬਾਬੇ ਦੀ ਆਖਦੇ ਨੇ ਮੰਗੂ ਮਠ ਗੁਰਦ੍ਵਾਰਾ ਵਸ਼ਾਲ ਹੋਯਾ
ਪਿਛਾਂ ਚੱਲੀਏ ਪਰਤ ਕੇ ਦੇਸ਼ ਵੱਲੇ ਦਿਲ ਬਾਲੇ ਮਰਦਾਨੇ ਖ਼ਯਾਲ ਹੋਯਾ
ਮੁੜੇ ਪਿਛਾਂ ਨੂੰ ਗੁਰ ਕਰਤਾਰਸਿੰਘਾ ਖ਼ਤਮ ਆਣ ਕੇ ਪੈਂਠਵਾਂ ਸਾਲ ਹੋਯਾ

ਪੰਜਾਬ ਵੱਲ ਮੁੜਨਾ

ਰਾਨਾ ਪੁਰ ਸੁਨਾਰ ਗੜ੍ਹ ਹੁੰਦੇ ਹੋਏ ਵਿਚ ਦੇਸ ਦੇ ਸਤਿ ਪਰਚਾਰ ਕਰਦੇ
ਸੱਚੀ ਭਗਤ ਸਖਾਲ ਦੇ ਲੋਕਾਂ ਤਾਈਂ ਮਹਿਮਾ ਫਿਰਦੇ ਪ੍ਰਗਟ ਕਰਤਾਰ ਕਰਦੇ
ਪਾਣੀ ਪੱਥਰਾਂ ਦੀ ਪੂਜਾ ਬੰਦ ਕਰਕੇ ਸੱਚੀ ਈਸ੍ਵਰੀ ਭਗਤ ਵਿਸਥਾਰ ਕਰਦੇ
ਸੁੱਤੇ ਵਿੱਚ ਅੱਗਯਾਨ ਦੇ ਜੀਆਂ ਤਾਈਂ ਚੋਟ ਸ਼ਬਦ ਦੀ ਨਾਲ ਹੁਸ਼ਯਾਰ ਕਰਦੇ
ਪਹੁੰਚ ਜੰਗਲਾਂ ਵਸਤੀਆਂ ਪਰਬਤਾਂ ਤੇ ਪਾਪੀ ਜੀਆਂ ਦਾ ਫਿਰਨ ਉਧਾਰ ਕਰਦੇ
ਜੋਗੀ, ਸਿਧ, ਵਲੀ ਜਿੱਥੇ ਸੁਣ ਲੈਂਦੇ ਓਥੇ ਪਹੁੰਚ ਕੇ ਮੇਲ ਦੀਦਾਰ ਕਰਦੇ

ਦੱਖਨ ਪੂਰਬੀ ਹਿੰਦ ਦਾ ਸੈਰ ਕਰਕੇ ਉੱਤਰ ਦੇਸ ਦੇ ਵਲ ਮੁਹਾਰ ਕਰਦੇ
ਬਿੰਧਯਾਚਲ ਪਹਾੜ ਤੋਂ ਹੁੰਦੇ ਹੋਏ ਕੋਹ ਕੰਟਕ ਵੱਲ ਉਲਾਰ ਕਰਦੇ
ਓਹ ਲੋਕ ਸੀ ਮੰਨਦੇ ਬਿੱਜਲੀ ਨੂੰ ਖ਼ਿਆਲ ਓਸੇ ਨੂੰ ਹੀ ਕਰਨ ਹਾਰ ਕਰਦੇ
ਬਾਣੀ ਕੁਦਰਤੀ ਸੁਣ ਕੇ ਬਾਬੇ ਜੀ ਦੀ ਸੱਚੇ ਦਿਲੋਂ ਸਭ ਲੋਕ ਪਯਾਰ ਕਰਦੇ
ਲੱਗੇ ਕਰਨ ਕਰਤਾਰ ਦੀ ਭਗਤ ਓਹ ਭੀ ਦੂਰ ਝੂਠੀਆਂ ਪੂਜਾਂ ਦੀ ਕਾਰ ਕਰਦੇ
ਮੈਨ ਪਾਲ ਰਾਜਾ ਚਰਨੀ ਆਨ ਲੱਗਾ ਦੇ ਕੇ ਸ਼ਬਦ ਓਹਦਾ ਬੇੜਾ ਪਾਰ ਕਰਦੇ
ਓਥੋਂ ਚੱਲ ਕੇ ਕਪਲ ਦੇ ਥਾਨ ਪਹੁੰਚੇ ਰਿਖੀ ਬਾਬੇ ਦਾ ਬੜਾ ਸਤਿਕਾਰ ਕਰਦੇ
ਪੂਜਾ ਅਰਚਾ ਆਦਿ ਕਰਤਾਰ ਸਿੰਘਾ ਕਲਯੁਗ ਦਾ ਜਾਨ ਅਵਤਾਰ ਕਰਦੇ

### ਕੌਡੇ ਰਾਖਸ਼ ਦਾ ਉਧਾਰ

ਫਿਰਦਾ ਵਿਚ ਪਹਾੜਾਂ ਤੇ ਜੰਗਲਾਂ ਦੇ ਦਿਲੋਂ ਆਨ ਮਰਦਾਨਾ ਲਾਚਾਰ ਹੋਯਾ
ਗ਼ੁੱਸੇ ਹੋ ਪੰਜਾਬ ਨੂੰ ਟੁਰ ਪਿਆ ਵੱਖ ਬਾਬੇ ਤੋਂ ਬਿਨਾਂ ਵਚਾਰ ਹੋਯਾ
ਵਿਚ ਗਾਹੜਯਾਂ ਜੰਗਲਾਂ ਜਾ ਵੜਯਾ ਡਾਢਾ ਡਰਯਾ ਛਿੱਥਾ ਅਪਾਰ ਹੋਯਾ
ਫੜ * ਭੀਲ ਸਰਦਾਰ ਦੇ ਪਾਸ ਲੈ ਗਏ ਓਥੋਂ ਛੁੱਟਨਾ ਖਰਾ ਦੁਸ਼ਵਾਰ ਹੋਯਾ
ਪਛਤਾਉਨ ਲੱਗਾ ਭੁੱਲ ਆਪਨੀ ਤੇ ਡਰ ਮੌਤ ਦਾ ਸਿਰ ਅਸਵਾਰ ਹੋਯਾ
ਕੌਡਾ ਨਾਮ ਸਰਦਾਰ ਸੀ ਉਨ੍ਹਾਂ ਵਿਚੋਂ ਤਲ ਖਾਣ ਦੇ ਲਈ ਤਯਾਰ ਹੋਯਾ
ਆਯਾ ਯਾਦ ਮਰਦਾਨੇ ਨੂੰ ਸ੍ਰੀ ਬਾਬਾ ਲੱਗਾ ਮਰਨ ਕਮੌਤ ਦੁਖਯਾਰ ਹੋਯਾ
ਬਾਬੇ ਅੰਤ੍ਰਯਾਮੀ ਡਿੱਠਾ ਹਾਲ ਸਾਰਾ ਸਣੇ ਬਾਲੇ ਦੇ ਝੱਟ ਤਯਾਰ ਹੋਯਾ
ਦੁੱਖ ਦਾਸ ਦਾ ਝੱਲਯਾ ਗਿਆ ਨਾਹੀਂ ਵਿਚ ਆਨ ਸਹਾਈ ਪਲਕਾਰ ਹੋਯਾ
ਕੌਡਾ ਵੇਖ ਨਿਰੰਜਨੀ ਜੋਤ ਤਾਈਂ ਛੱਡ ਕ੍ਰੋਧ ਦਿਲੋਂ ਠੰਢਾ ਠਾਰ ਹੋਯਾ
ਤੇਜ਼ ਝੱਲਯਾ ਗਿਆ ਨ ਪਿਆ ਚਰਨੀ ਹਥ ਜੋੜ ਕਹਿੰਦਾ ਗੁਨ੍ਹਾਗਾਰ ਹੋਯਾ
ਸ੍ਰੀ ਬਾਬੇ ਮਰਦਾਨੇ ਦੇ ਵੱਲ ਡਿੱਠਾ ਚਰਨੀ ਢਹਿ ਪਿਆ ਸ਼ਰਮਸਾਰ ਹੋਯਾ
ਕੌਡਾ ਰਾਕਸ਼ ਪੁਣੇ ਨੂੰ ਛਡ ਕਰ ਕੇ ਧਾਰ ਭਗਤੀ ਨਰਮ ਬਿਸਯਾਰ ਹੋਯਾ
ਬਾਬਾ ਨਾਨਕ ਧੰਨ ਕਰਤਾਰ ਸਿੰਘਾ ਜਿਦਾ ਤੇਜ਼ ਪਰਤਾਪ ਅਪਾਰ ਹੋਯਾ

---

* ਭੀਲ—ਜੰਗਲੀ ਲੋਕਾਂ ਦਾ ਨਾਮ ਹੈ ॥

ਮਰਦਾਨੇ ਨੂੰ ਅੱਕਾਂ ਦੇ ਫਲ ਖੁਲਾਨੇ

ਓਥੋਂ ਸਿੰਘਨੀ ਜੰਗਲੀਂ ਜਾਇ ਵੜੇ ਨਜ਼ਰ ਆਂਵਦਾ ਕਿਤੇ ਇਨਸਾਨ ਨਾਹੀਂ
ਬਾਂਦਰ, ਰਿੱਛ, ਲੰਗੂਰ ਤੇ ਸ਼ੇਰ, ਹਾਥੀ ਹੋਰ ਜੀਆਂ ਦਾ ਕੁਝ ਬਿਆਨ ਨਾਹੀਂ
ਤੰਗ ਭੁੱਖ ਦੇ ਨਾਲ ਮਰਦਾਨਾ ਹੋਯਾ ਦਿਲ ਘਟਨ ਲੱਗਾ ਵਿਚ ਜਾਨ ਨਾਹੀਂ
ਕਹਿੰਦਾ ਸਤਿ ਗੁਰੋ ਮਾਰਯਾ ਭੁੱਖ ਨੇ ਮੈਂ ਰਹਿੰਦੇ ਜਾਪਦੇ ਹੁਣ ਪਰਾਨ ਨਾਹੀਂ
ਤੁਸੀਂ ਪੌਨਹਾਰੀ ਤੇ ਸੰਤੋਖ ਬੋਲੇ ਮੇਰਾ ਤੁਸਾਂ ਨੂੰ ਕੁਝ ਧਿਆਨ ਨਾਹੀਂ
ਹੱਸ ਬਾਬੇ ਨੇ ਆਖਯਾ ਹੌਸਲਾ ਕਰ ਅਜੇ ਜਿੰਦ ਤੇਰੀ ਦੇਂਦੇ ਜਾਨ ਨਾਹੀਂ
ਵੇਖ ਅੱਕਾਂ ਨੂੰ ਆਖਯਾ ਖਾਹ ਇਹਨੂੰ ਕਦੇ ਫਲ ਅਹੇ ਮਿਲੇ ਖਾਨ ਨਾਹੀਂ
ਕਹਿੰਦਾ ਵਾਹ ਜੀ ਗੱਲ ਇਹ ਭਲੀ ਦੱਸੀ ਮੇਰੀ ਜਾਪਦੀ ਲੋੜ ਜਜਮਾਨ ਨਾਹੀਂ
ਅੱਕ ਕਿਉਂ ਖੁਲਾਂਵਦੇ ਉਂਵ ਮਾਰੋ ਮੈਂ ਬੰਦਾ ਹਾਂ ਕੋਈ ਹੈਵਾਨ ਨਾਹੀਂ
ਬਾਬਾ ਹੱਸ ਕੇ ਕਹੇ ਕਰਤਾਰਸਿੰਘਾ ਭੁੱਖ ਲੱਭਦੀ ਸੁਆਦ ਜ਼ਬਾਨ ਨਾਹੀਂ

ਤਥਾ

ਅਸਾਂ ਜ਼ਹਿਰ ਖਵਾਵਨਾ ਨਹੀਂ ਤੈਨੂੰ ਅਮਰ ਕਰ ਦਿੱਤਾ ਚਰਨੀ ਲਾਯਾ ਜਾਂ
ਖਾਹ ਭੁੱਖ ਮਟਾ ਲੈ ਪੇਟ ਦੀ ਤੂੰ ਤੀਜੀ ਵਾਰ ਬਾਬੇ ਫ਼ਰਮਾਯਾ ਜਾਂ
ਆਯਾ ਅਜਬ * ਸਵਾਦ ਮਰਦਾਨੇ ਤਾਈਂ ਤੋੜ † ਖੱਖੜੀ ਨੂੰ ਮੂੰਹ ਪਾਯਾ ਜਾਂ
ਖਾਂਦਾ ਹਟੇ ਨ ਤੋੜ ਕੇ ਪਾਇ ਝੋਲੀ ਸ੍ਰੀ ਬਾਬੇ ਜੀ ਆਖ ਹਟਾਯਾ ਜਾਂ
ਵਿਚੇ ਵਿਚ ਹੀ ਪਿਆ ਹੈਰਾਨ ਹੋਵੇ ਮਿੱਠਾ ਅੱਕ ਦਾ ਸੁਆਦ ਸੀ ਆਯਾ ਜਾਂ
ਚੋਰੀ ਬੰਨ੍ਹ ਲਏ ਪੱਲੇ ਬਹੁਤ ਸਾਰੇ ਓਥੋਂ ਅਗਾਂ ਨੂੰ ਕਦਮ ਉਠਾਯਾ ਜਾਂ
ਦੂਜੇ ਦਿਨ ਖਾਧੇ ਕੌੜੇ ਜ਼ਹਿਰ ਵਰਗੇ ਦਿਤੇ ਸੁੱਟ ਬਾਬੇ ਸਮਝਾਯਾ ਜਾਂ
ਧੰਨ ਸ੍ਰੀ ਬਾਬਾ ਕਰਤਾਰਸਿੰਘਾ ਝੱਟ ਹੋ ਗਿਆ ਸੋ ਦਿਲੋਂ ਚਾਹਯਾ ਜਾਂ

* ਧੰਨ ਸਤਿ ਗੁਰ ਨਾਨਕ ਦੇਵ ਜੀ ਹਨ ਜਿਨ੍ਹਾਂ ਅੱਕ ਭੀ ਮਿਠੇ ਕਰ ਦਿਤੇ ਅੰਜੀਲ ਵਿਚ ਲਿਖਯਾ ਹੈ ਕਿ ਹਜ਼ਰਤ ਈਸਾ ਨੂੰ ਭੁੱਖ ਲਗੀ ਤਾਂ ਓਹ ਇਕ ਅੰਜੀਰਾਂ ਦੇ ਬੂਟੇ ਪਾਸ ਗਿਆ ਪਰ ਓਹ ਫਲਾਂ ਤੋਂ ਖ਼ਾਲੀ ਸੀ ਗੁੱਸੇ ਹੋ ਕੇ ਸਰਾਪ ਦਿਤਾ ਕਿ ਤੂੰ ਸੁੱਕ ਜਾਹ, ਵਾਹ ਕਿਆ ਸ਼ਕਤੀ ਹੈ ਮਜ਼ਾ ਤਦ ਸੀ ਕਿ ਬੇ ਬਹਾਰੀਆਂ ਅੰਜੀਰਾਂ ਦ੍ਰਖ਼ਤ ਤੋਂ ਖਾਕੇ ਆਪਨੀ ਸ਼ਕਤੀ ਦਿਖਾਲਦਾ ॥

† ਖੱਖੜੀਆਂ—ਅੱਕਾਂ ਦੇ ਫਲ ॥

ਚਿੱਤ੍ਰ ਕੂਟ ਆਦਿ ਥਾਵਾਂ ਤੇ ਦੀਦਾਰੇ

ਅੱਗੇ ਨਰਬਦਾ ਨਦੀ ਤੋਂ ਪਾਰ ਹੋਕੇ ਜੱਬਲ ਪੁਰ ਦੇ ਲੋਕ ਤ੍ਰਾਇ ਬਾਬਾ
ਚਿੱਤ੍ਰ ਕੂਟ ਜਿਥੇ ਸ੍ਰੀ ਰਾਮ ਰਹੇ ਓਥੇ ਪਹੁੰਚ ਕੇ ਦਰਸ ਦਿਖਾਇ ਬਾਬਾ
ਫੇਰ ਦੱਤਾਤ੍ਰੇ ਦੀ ਟੇਕਰੀ ਤੇ ਮਹੀਅਰ ਨਗਰ ਅੰਦਰ ਚਰਨ ਪਾਇ ਬਾਬਾ
ਮਹਾਂਦੇਵ ਨੂੰ ਰੱਬ ਜਾਣਦੇ ਓਹ ਈਸ਼੍ਵਰ ਭਗਤੀ ਉਨ੍ਹਾਂ ਸਿਖਾਇ ਬਾਬਾ
ਓਥੋਂ ਚੱਲਕੇ ਫੇਰ * ਫ਼ਰੀਦ ਵਾੜੇ ਲੋਕ ਰਾਸਤੇ ਪਾਇ ਖ਼ੁਦਾਇ ਬਾਬਾ
ਫੇਰ ਤਾਲ ਭੂਪਾਲ ਚੰਦੇਰੀ ਥਾਣੀ ਹੁੰਦਾ ਜੀਆਂ ਦੇ ਤਈਂ ਤ੍ਰਾਇ ਬਾਬਾ
ਫੇਰ ਝਾਂਸੀ ਗਵਾਲਯਾਰ ਹੁੰਦੇ ਹੋਏ ਚੰਬਲ ਨਦੀ ਤੋਂ ਪਾਰ ਹੋਆਇ ਬਾਬਾ
ਪੰਦ੍ਹਾਂ ਸੌ ਛਿਆਠ ਤੇ ਇਕ ਭਾਦੋਂ ਡੇਰਾ ਆਗਰੇ ਸ਼ਹਿਰ ਆਲਾਇ ਬਾਬਾ
ਮਾਈ ਜੱਸੀ ਹੋਈ ਵੱਡੀ ਭਗਤਨੀ ਜੋ ਓਹਨੂੰ ਸੱਚਾ ਗਯਾਨ ਦ੍ਰਿੜਾਇ ਬਾਬਾ
ਮਾਈ ਥਾਨ ਹੁਣ ਓਸਦੇ ਨਾਮ ਉੱਤੇ ਵਿਚ ਆਗਰੇ ਹੈ ਦੇਖੋ ਜਾਇ ਬਾਬਾ
ਓਥੋਂ ਚੱਲ ਕੇ ਮਥਰਾ ਪਹੁੰਚ ਗਏ ਕੰਢੇ ਜਮਨਾ ਜੀ ਡੇਰੇ ਪਾਇ ਬਾਬਾ
ਗੋਕਲ ਬਿੰਦ੍ਰਾਬਨ ਤੇ ਬ੍ਰਿਜ ਭੂਮੀ ਵਿਚ ਸਤਿ ਉਪਦੇਸ਼ ਸੁਣਾਇ ਬਾਬਾ
ਲੋਕ ਮੰਨਦੇ ਕ੍ਰਿਸ਼ਨ ਤੇ ਰਾਧਕਾਂ ਨੂੰ ਸੱਚਾ ਈਸ਼੍ਵਰੀ ਰੂਪ ਜਤਾਇ ਬਾਬਾ
ਰਾਮਕ੍ਰਿਸ਼ਨਤੇਵਿਸ਼ਨਸਭਕਰੇਓਹਦੇਕਰਤਾਪੁਰਖਅਕਾਲਲਖਾਇਬਾਬਾ
"ਕੇਤੀਆਂ ਕੰਨ ਕਹਾਣੀਆਂ" ਰਾਗ ਆਸਾ ਵਿਚ ਅਲਾਇ ਬਾਬਾ
"ਘੜੀਆਂ ਸਭੇ ਗੋਪੀਆਂ" ਸਚੀ ਰਾਸ ਦਾ ਰੂਪ ਬਤਾਇ ਬਾਬਾ
ਓਥੋਂ ਚੱਲ ਗੁੜਗਾਵਾਂ ਤੇ ਹੋਇ ਝਿੱਜਰ ਨਾਰਨੌਲ ਆਕਦਮਠਗ੍ਰਾਇ ਬਾਬਾ
ਹੌਲੀ ਹੌਲੀ ਕਰ ਸੈਰ ਕਰਤਾਰਸਿੰਘਾ ਵਿਚ ਦੇਸ ਪੰਜਾਬ ਆ ਜਾਇ ਬਾਬਾ

ਸ੍ਰੀ ਬਾਬੇ ਜੀ ਨੇ ਸੁਲਤਾਨ ਪੁਰ ਪਹੁੰਚਨਾ

ਬਾਂਗਰ ਦੇਸ ਦੇ ਤਾਰਦੇ ਜੀਆਂ ਤਾਈਂ ਪਿਛਾਂ ਪਰਤਦੇ ਗੁਰੂ ਜੀ ਆਂਵਦੇ ਨੇ
ਚਰਚਾ ਜੋਗੀਆਂ ਨਾਲ ਬਹੋਰ ਕਰਕੇ ਫੇਰ ਪਹੁੰਚ ਕਮਾਲ ਪੁਰ ਜਾਂਵਦੇ ਨੇ
ਓਥੇ ਬਾਬੇ ਜੀ ਦੀ ਜਗ੍ਹਾ ਬਣੀ ਹੋਈਏ ਲੋਕ ਪੂਜਦੇ ਮਨਤ ਮਨਾਂਵਦੇ ਨੇ

* ਫ਼ਰੀਦ ਵਾੜਾ—ਕਹਿੰਦੇ ਹਨ ਕਿ ਏਥੇ ਹੀ ਫ਼ਰੀਦ ਜੀ ਨੇ ਖੂਹ ਦੇ ਵਿਚ ਪੁਠੇ ਲਟਕ ਕੇ ਬੰਦਗੀ ਕੀਤੀ ਸੀ ਤੇ ਸੁੱਕ ਕੇ ਪਿੰਜਰ ਹੀ ਰਹਿ ਗਿਆ ਸੀ ਹੁਣ ਤਕ ਜੇਠ ਦੇ ਮਹੀਨੇ ਓਥੇ ਬੜਾ ਭਾਰਾ ਮੇਲਾ ਭਰਦਾ ਹੈ॥

ਪਹੁੰਚ ਛੀਟਾਂ ਵਾਲੇ ਚੰਦਨ ਦਾਸ ਤਾਈਂ ਸੱਚੀ ਭਗਤੀ ਗਯਾਨ ਸਿਖਾਂਵਦੇ ਨੇ
ਕਰਦੇ ਸੈਰ ਸਤਲੁੱਜ ਤੋਂ ਪਾਰ ਹੋਏ ਦਰਸ ਪੁਰ ਸੁਲਤਾਨ ਦਿਖਾਂਵਦੇ ਨੇ
ਬੀਬੀ ਨਾਨਕੀ ਤਈਂ ਕਰਤਾਰ ਸਿੰਘਾ ਮਿਲ ਠੰਢ ਓਹਦੇ ਰਿਦੇ ਪਾਂਵਦੇ ਨੇ

ਵਾਕ ਕਵੀ

ਪੋਹ ਪੰਦ੍ਹਾਂ ਸੌ ਛਿਆਠ ਹੈ ਸੀ ਬਾਬਾ ਪੁਰ ਸੁਲਤਾਨ ਵਚਾਰ ਆਯਾ
ਪੂਰੀ ਪਹਿਲੀ ਉਦਾਸੀ ਇਹ ਹੋ ਗਈ ਪੂਰਬ ਦੇਸ ਤਾਈਂ ਬਾਬਾ ਤਾਰ ਆਯਾ
ਇਹ ਦੇਸ ਡੁੱਬਾ ਵਿਚ ਵਹਿਮਾਂ ਦੇ ਸੀ ਬਾਬਾ ਬਹੁਤ ਹੀ ਭਰਮ ਨਿਵਾਰ ਆਯਾ
ਲੋਕ ਮੰਨਦੇ ਪਾਣੀਆਂ ਪੱਥਰਾਂ ਨੂੰ ਬਾਬਾ ਰੂਪ ਲਖਾ ਕਰਤਾਰ ਆਯਾ
ਲੱਖਾਂ ਰੱਬ ਬਨੌਟੀ ਬਨਾਇ ਲੋਕਾਂ ਬਾਬਾ ਦੱਸ ਇਕੋ ਸਿਰਜਨ ਹਾਰ ਆਯਾ
ਦੇਸ ਫਸਯਾ ਟੂਣਿਆਂ ਟੰਜਰੀਂ ਸੀ ਸਤਿਨਾਮ ਬਾਬਾ ਪਰਚਾਰ ਆਯਾ
ਕਰੋ ਭਗਤੀ ਇਕ ਕਰਤਾਰ ਸੰਦੀ ਸਤਿ ਸੰਗ ਦਾ ਟੋਰ ਵਿਹਾਰ ਆਯਾ
ਦੂਰ ਕਰ ਅੱਗਯਾਨ ਅੰਧੇਰ ਤਾਈਂ ਸੱਚਾ ਗਯਾਨ ਬਾਬਾ ਚਮਕਾਰ ਆਯਾ
ਦੇਸ ਫਸਯਾ ਜਾਲ ਪਾਖੰਡੀਆਂ ਦੇ ਬਾਬਾ ਕੱਢ ਕੇ ਬਾਹਰ ਖਲਾਰ ਆਯਾ
ਫੇਰ ਡੁੱਬੇ ਕਿ ਤਰੇ ਕਰਤਾਰ ਸਿੰਘਾ ਬਾਬਾ ਇਕ ਵਾਰੀ ਬੇੜਾ ਤਾਰ ਆਯਾ

ਪਹਿਲੀ ਉਦਾਸੀ ਸਮਾਪਤ ॥

ਵਾਕ ਕਵੀ

ਬਾਬਾ ਪੁਰ ਸੁਲਤਾਨ ਦੇ ਵਿਚ ਆਯਾ ਬੀਬੀ ਨਾਨਕੀ ਸ਼ਗਨ ਮਨਾਇ ਬਹੁਤੇ
ਦਿਤਾ ਦਾਨ ਗ਼ਰੀਬਾਂ ਨੂੰ ਸੱਦ ਕਰਕੇ ਹੋਰ ਲੋਕ ਕੰਗਾਲ ਵਰੋਸਾਇ ਬਹੁਤੇ
ਆਉਨਾ ਬਾਬੇ ਦਾ ਸੁਣਕੇ ਚਿਰ ਪਿਛੋਂ ਮਿਲਨ ਸੰਤ ਫ਼ਕੀਰ ਭੀ ਆਇ ਬਹੁਤੇ
ਜਾਕੇ ਵਿਚ ਤਲਵੰਡੀ ਦੇ ਮਰਦਾਨੇ ਲੋਕਾਂ ਤਈਂ ਪਰਸੰਗ ਸੁਨਾਇ ਬਹੁਤੇ
ਮਹਿਤਾ ਕਾਲੂ ਸਣੇ ਮਾਤਾ ਤ੍ਰਿਪਤਾ ਦੇ ਚਿੱਤ ਚਾਉ ਦੀਦਾਰ ਸਮਾਇ ਬਹੁਤੇ
ਖ਼ੁਸ਼ੀ ਸਾਕ ਸੰਬੰਧ ਕਰਤਾਰ ਸਿੰਘਾ ਰਾਇ ਬੁਲਾਰ ਭੀ ਸ਼ੌਕ ਰਖਾਇ ਬਹੁਤੇ

ਤਬਾ

ਤਿਨ ਮਾਹ ਸੁਲਤਾਨ ਪੁਰ ਰਹਿ ਕਰਕੇ ਦੌਲਤ ਖ਼ਾਂ ਦੇ ਤਈਂ ਤਰਾਇ ਬਾਬਾ
ਮਾਤਾ ਪਿਤਾ ਜੀ ਦੇ ਕਰਨ ਦਰਸ਼ਨਾਂ ਨੂੰ ਪਹੁੰਚਾ ਵਿਚ ਤਲਵੰਡੀ ਦੇ ਜਾਇ ਬਾਬਾ

ਮਿਲੀ ਮਾਤ ਹੋਈ ਖ਼ੁਸ਼ ਭਾਗ ਭਰੀ ਸੀਸ ਟੇਕਕੇ ਅਦਬ ਬਜਾਇ ਬਾਬਾ
ਹੋਯਾ ਰਾਇ ਬੁਲਾਰ ਸੀ ਬਹੁਤ ਬੁੱਢਾ ਦਰਸ ਓਸਨੂੰ ਜਾ ਦਿਖਾਇ ਬਾਬਾ
ਵਾਹ ਵਾਹ ਬਾਰ ਦੀਧਰਤੀਭਾਗਭਰੀਜਨਮਭੂਮਜਿਹੜੀਅਖਵਾਇਬਾਬਾ
ਮਿਲ ਸਭ ਦੇ ਤਈਂ ਕਰਤਾਰਸਿੰਘਾ ਜੱਗ ਤਾਰਨੇ ਨੂੰ ਫੇਰ ਚਾਹਿਬਾਬਾ

## ਸ੍ਰੀ ਬਾਬੇ ਜੀ ਦੀ ਦੂਸਰੀ ਉਦਾਸੀ

ਵਾਕ ਕਵੀ

ਦੁਖੀ ਜੱਗ ਦੇ ਤਈਂ ਉਧਾਰਨੇ ਨੂੰ ਸ੍ਰੀ ਬਾਬੇ ਦਾ ਸੀ ਅਵਿਤਾਰ ਹੋਯਾ
ਜੱਗ ਡੁੱਬਦੇ ਨੂੰ ਦੇਖ ਬੈਠ ਰਹਿਨਾ ਜਗਤ ਗੁਰੂ ਤਾਈਂ ਨਾਗਵਾਰ ਹੋਯਾ
ਬਾਬਾ ਔਖਦੀ ਨਾਮ ਦੀ ਲੈ ਟੁਰਯਾ ਸਾਰਾ ਜੱਗ ਦਿੱਸੇ ਦੁਖਯਾਰ ਹੋਯਾ
ਦੇਸ ਤਾਰਨੇ ਤਈਂ ਕਰਤਾਰਸਿੰਘਾ ਬਾਬਾ ਦੂਸਰੀ ਵਾਰ ਤਯਾਰ ਹੋਯਾ

ਤਥਾ

ਪੰਦ੍ਰਾਂ ਸੌ ਸਤਾਠ ਵਿਸਾਖ ਚੜ੍ਹਦੇ ਲੈ ਬਾਲੇ ਮਰਦਾਨੇ ਨੂੰ ਨਾਲ ਭਾਈ
ਬਾਬਾ ਟੁਰਯਾ ਨਾਮ ਪਰਚਾਰ ਕਰਨੇ ਦੁਖੀ ਜੀਆਂ ਤੇ ਹੋ ਦਯਾਲ ਭਾਈ
ਸਚੀ ਭਗਤੀ ਪ੍ਰੇਮ ਸਖਾਲਨੇ ਨੂੰ ਭਰਮ ਵਹਿਮ ਪਾਖੰਡਾਂ ਨੂੰ ਟਾਲ ਭਾਈ
ਮਜ਼੍ਹਬਾਂ ਵਾਲਿਆਂ ਪਾਇ ਝੰਬੇਲੇ ਵੱਡੇ ਵਖੋ ਵੱਖਰੇ ਲਾਕੇ ਜਾਲ ਭਾਈ
ਆਪੋ ਆਪਨੀ ਤਰਫ਼ਨੂੰ ਖਿੱਚ ਰਹੇ ਜ਼ਾਹਿਰ ਦਾਰੀਆਂ ਝੂਠ ਦਿਖਾਲ ਭਾਈ
ਦੂਰ ਅਸਲ ਨਸ਼ਾਨ ਤੋਂ ਸੁੱਟ ਕਰਕੇ ਦਿਤਾ ਦੇਸ ਸਾਰੇ ਤਾਈਂ ਗਾਲ ਭਾਈ
ਝੂਠੇ ਆੱਗੂਆਂ ਨੇ ਵੱਡੇ ਪਾ ਰੱਖੇ ਰਹੇ ਆਪਨੇ ਪੇੱਟਾਂ ਨੂੰ ਪਾਲ ਭਾਈ
ਦੁਨੀਆਂ ਦਾਰ ਫਸਾ ਕੇ ਮਾਰ ਘੱਤੇ ਹੋ ਰਹੀ ਸਾਰੇ ਟੱਲੋ ਹਾਲ ਭਾਈ
ਬਾਬਾ ਧਰਤ ਨੂੰ ਸੋਧਨੇ ( ਠ ਟੁਰਯਾ ਹੋੱਕਾ ਦੇਵਨੇ ਨਾਮ ਅਕਾਲ ਭਾਈ
ਬੋਲ ਸਤਿ ਕਰਤਾਰ ਕਰਤਾਰਸਿੰਘਾ ਪਾਈ ਦੇਸ ਦੱਖਨ ਵੱਲ ਚਾਲ ਭਾਈ

ਧਰਮ ਕੋਟ ਥੀਂ ਹੁੰਦੇ ਹੋਏ ਸਰਸੇ ਪਹੁੰਚਨਾ

ਘਰੋਂ ਚੱਲ ਸਤਲੁੱਜ ਤੋਂ ਪਾਰ ਹੋ ਕੇ ਧਰਮ ਕੋਟ ਬਠਿੰਡੇ ਨੂੰ ਜਾਇ ਬਾਬਾ
ਸਤਿ ਨਾਮ ਦਾ ਦੇਂਵਦਾ ਫਿਰੇ ਹੋੱਕਾ ਸੱਚੀ ਭਗਤ ਕਰਨੀ ਜੱਗ ਲਾਇ ਬਾਬਾ
ਦੇਸ ਮਾਲਵੇ ਦੇ ਵਿਚ ਸੈਰ ਕਰਦਾ ਚਰਨ ਜਾ ਬਠਿੰਡੇ ਮੇਂ ਪਾਇ ਬਾਬਾ

ਬੜ੍ਹ ਤੀਰਥੋਂ ਹੋ ਭਟਨੇਰ ਥਾਣੀ ਜਾ ਸਰਸੇ ਦਰਸ ਦਿਖਾਇ ਬਾਬਾ
ਸ਼ਾਹ ਨਿਵਾਜ਼ ਤੇ ਅਬਦੁਲ ਸ਼ਕੂਰ ਜਹੇ ਕਰ ਚਰਚਾ ਵਾਦ ਨਿਵਾਇ ਬਾਬਾ
ਜਤੀ ਲਾਲ ਜਲਾਲ ਦੀਂ ਪੀਰ ਜਹੇ ਝੁਕੇ ਜਾਣ ਕੇ ਰੂਪ ਖ਼ੁਦਾਇ ਬਾਬਾ
ਕਈ ਚਿਰ ਹੁੰਦਾ ਸਤਿ ਸੰਗ ਰਿਹਾ ਲਹਿਰ ਭਗਤੀ ਤਹਾਂ ਚਲਾਇ ਬਾਬਾ
ਬਹੁਤ ਲੋਕ ਆ ਬਾਬੇ ਦੇ ਸਿਖ ਹੋਏ ਉੱਚੀ ਸਿੱਖਯਾ ਨਿਤ ਸਿਖਾਇ ਬਾਬਾ
ਓਥੇ ਕੱਟਯਾ ਕਹਿਨ ਚਲੀਹਾ ਹੈਸੀ ਪੌਨ ਹਾਰੀ ਹੋ ਦਿਣ ਲੰਘਾਇ ਬਾਬਾ
ਕੋੱਠਾ ਹੈ ਨਸ਼ਾਨ ਕਰਤਾਰਸਿੰਘਾ ਜਿੱਥੇ ਬੈਠ ਸੀ ਨਾਮ ਧਿਆਇ ਬਾਬਾ

ਬੀਕਾਨੇਰ ਦਾ ਸੈਰ

ਪੂਰੇ ਚਾਰ ਮਹੀਨੇ ਤੇ ਦਿਨ ਯਾਰਾਂ ਬਾਬੇ ਸਰਸੇ ਵਿਚ ਗੁਜ਼ਾਰ ਕਰਕੇ
ਬੀਕਾਨੀਰ ਦੇ ਵਿਚ ਜਾ ਦਰਸ ਦਿੰਤੇ ਤਾਰੇ ਜੀਵ ਸੋ ਨਾਮ ਪਰਚਾਰ ਕਰਕੇ
ਓਥੇ ਢੂੰਡੀਏ ਨਾਸਤਕ ਬਹੁਤ ਰਹਿੰਦੇ ਡਿੱਠਾ ਉਨ੍ਹਾਂ ਨੂੰ ਜਦੋਂ ਵਚਾਰ ਕਰਕੇ
ਅਤਿ ਗੰਦੇ ਨ ਪਾਣੀ ਦੇ ਜਾਣ ਨੇੜੇ ਧੋਂਦੇ ਹੱਥ ਨ ਟੱਟੀ ਵਿਹਾਰ ਕਰਕੇ
ਲੈਣ ਵਾਸ਼ਨਾ ਮੈਲੇ ਨੂੰ ਫੋਲ ਕਰਕੇ ਧੋਣ ਧਾਨ ਪੀਂਦੇ ਨ ਗਿਲਾਨ ਕਰਕੇ
ਹੱਥਾਂ ਨਾਲ ਖੋਂਹਦੇ ਸਿਰ ਦੇ ਵਾਲ ਭੈੜੇ ਵਾਂਗ ਭੇਡਾਂ ਦੇ ਦੁੱਖ ਸਹਾਰ ਕਰਕੇ
ਹੋਣਾ ਰੱਬ ਦਾ ਮੰਨਦੇ ਮੂਲ ਨਾਹੀਂ ਭਗਤੀ ਕਰਨ ਨ ਕਿਸੇ ਦੀ ਪਯਾਰ ਕਰਕੇ
ਜੂਠੇ ਟੁਕੜੇ ਮੰਗ ਕੇ ਖਾ ਛੱਡਨ ਨ ਕਮਾਉਂਦੇ ਕੁਝ ਭੀ ਕਾਰ ਕਰਕੇ
ਮੋਇਆਂ ਜੀਉਂਦਿਆਂ ਦਾ ਕਰਨ ਕਰਮ ਕੋਈ ਨ ਤੀਰਥ ਬਰਤ ਪੂਜਾ ਸੇਵ ਸਾਰ ਕਰਕੇ
ਆਪੋ ਵਿਚ ਕੱਠੇ ਹੋਕੇ ਬੈਠ ਰਹਿੰਦੇ ਸਤਿ ਸੰਗ ਨ ਜਾਂਵਦੇ ਸਾਰ ਕਰਕੇ
ਲੱਕਾਂ ਨਾਲ ਪਯਾਲੇ ਹੱਥਾਂ ਵਿਚ ਫੁੰਮਨ ਅੱਗੇ ਪਿੱਛੇ ਹੀ ਟੁਰਨ ਕਤਾਰ ਕਰਕੇ
ਬੇ ਮਜ਼ੁਬੇ ਵੱਖਰੇ ਜੱਗ ਪਾਸੋਂ ਮਰਨ ਜ਼ਿੰਦਗੀ ਤਈਂ ਖ਼ਵਾਰ ਕਰਕੇ
ਐਵੇਂ ਮਾਨੁੱਖ ਜਨਮ ਗਵਾ ਰਹੇ ਬਾਬਾ ਉਨ੍ਹਾਂ ਉਤੇ ਦਯਾ ਧਾਰ ਕਰਕੇ
ਮਾਝ ਰਾਗ ਦੇ ਵਿਚ ਕਰਤਾਰਸਿੰਘਾ ਦਿਤਾ ਉਨ੍ਹਾਂ ਦਾ ਭੇਦ ਵਿਸਥਾਰ ਕਰਕੇ

ਸਲੋਕ ਮਃ ੧

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ

ਢੋਲ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ
ਓਹਨਾਂ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ
ਅਠ ਸਠਿ ਤੀਰਥ ਦੇਨਿ ਨ ਢੋਈ ਬਾਹਮਣ ਅੰਨੁ ਨ ਖਾਹੀ
ਸਦਾ ਕੁਚੀਲ ਰਹਹਿ ਦਿਨ ਰਾਤੀ ਮਥੈ ਟਿਕੇ ਨਾਹੀ
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ
ਲਕੀ ਕਾਸੇ ਹਥੀ ਫੁਮਣ ਅਗੋ ਪਿਛੀ ਜਾਹੀ
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁਲਾ
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ

ਸ੍ਰੀ ਬਾਬੇ ਜੀ ਨੇ ਉਨ੍ਹਾਂ ਲੋਕਾਂ ਨੂੰ ਉਪਦੇਸ਼ ਕਰਨਾ

ਜੀਆ ਮਾਰਿ ਜੀਵਾਲੈ ਸੋਈ ਅਵਰੁ ਨ ਕੋਈ ਰਖੈ
ਦਾਨਹੁ ਤੇ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ
ਅਠਿ ਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ
*ਮੋਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ
ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ

ਤਥਾ

ਬਾਬੇ ਸਿੱਖਯਾ ਉਨ੍ਹਾਂ ਨੂੰ ਇਹ ਦਿੱਤੀ ਗੰਦੇ ਰਿਹਾਂ ਨਾਹੀਂ ਕੁਝ ਪਾਈਏ ਜੀ
ਉੱਤਮ ਮਾਨੁਖ ਜੂਨ ਇਹ ਸਭ ਨਾਲੋਂ ਵਿਚ ਖੇਹ ਦੇ ਨਾਹਿ ਰੁਲਾਈਏ ਜੀ

---

* ਸਾਡੇ ਬਹੁਤੇ ਭਰਾ ਏਸ ਦਾ ਅਰਥ ਗੁਰ ਆਸ਼ੇ ਤੋਂ ਉਲਟ ਕਰਦੇ ਹਨ ਕਹਿੰਦੇ ਹਨ ਕਿ ਮੋਇਆਂ ਤੇ ਜੀਂਵਦਿਆਂ ਜੀਵ ਦੀ ਗਤੀ ਹੋ ਜਾਂਦੀ ਹੈ ਜੇ ਸਿਰ ਵਿਚ ਪਾਨੀ ਪਾਈਏ ਸਿਰ ਵਿਚ ਪਾਣੀ ਪਾਨਾ ਬੁਰਾ ਨਹੀਂ ਪਰ ਗਤ ਹੋਈ ਗੁਰ ਆਸ਼ੇ ਦੇ ਉਲਟ ਹੈ ਗੁਰੂ ਜੀ ਕਹਿੰਦੇ ਹਨ "ਜਲਕੇ ਮਜਨ ਜੇ ਗਤ ਹੋਵੇ ਨਿਤ ਨਿਤ ਮੇਡਕ ਨਾਵੈ" ਏਸ ਦਾ ਅਰਥ ਇਹ ਹੈ ਕਿ ਮਰਦਾ ਜੀਵ ਬਚ ਰਹਿੰਦਾ ਹੈ ਜੇ ਓਸਦੇ ਸਿਰ ਵਿਚ ਪਾਣੀ ਪਾਈਏ ਅਰਥਾਤ ਓਸ ਦੀ ਬੇਹੋਸ਼ੀ ਦੂਰ ਹੋ ਜਾਂਦੀ ਹੈ ॥

ਨ੍ਹਾਤੇ ਧੋੱਤਿਆਂ ਚਿੱਤ ਪਰਸੰਨ ਹੋਵੇ ਪਾਨੀ ਦੇਖ ਕੇ ਨਾਹਿੰ ਸੰਗਾਈਏ ਜੀ
ਖਾਣਾ ਪੀਣਾ ਹਮੇਸ਼ ਪਵਿੱਤ੍ਰ ਚਹੀਏ ਗੰਦਖਾ ਕਿਉਂ ਬੁੱਧ ਗਵਾਈਏ ਜੀ
ਚੰਗਾ ਹੱਥੀਂ ਕਮਾ ਕੇ ਆਪ ਖਾਣਾ ਮੰਗ ਮੰਗ ਕੇ ਜੂਠ ਨ ਖਾਈਏ ਜੀ
ਕੇਸ ਰੱਬ ਨੇ ਸਿਰ ਤੇ ਕਰੇ ਪੈਦਾ ਨਾਹਿ ਭੇੱਡਾਂ ਸਮਾਨ ਖੁਹਾਈਏ ਜੀ
ਛਡ ਨਾਸਤਕ ਮੱਤ ਤੇ ਰੱਬ ਸਿਮਰੋ ਸਿਰਜਨ ਹਾਰ ਨ ਕਦੇ ਭੁਲਾਈਏ ਜੀ
ਸਤਿ ਸੰਗ ਨਿਸੰਗ ਹਮੇਸ਼ ਕਰੋ ਜਿਥੋਂ ਸ਼ਾਂਤੀ ਚਿੱਤ ਦੀ ਪਾਈਏ ਜੀ
ਖ਼ਾਲੀ ਦਾਨ ਅਸ਼ਨਾਨ ਤੋਂ ਰਹੋ ਕਾਹਨੂੰ ਜੂਨ ਪਸ਼ੂ ਬਣ ਨਾਹਿੰ ਵੰਜਾਈਏ ਜੀ
ਜੀਵ ਮਰਦੇ ਨੂੰ ਭੀ ਹੋਸ਼ ਆ ਜਾਂਦੀ ਸਿਰ ਪਾਣੀ ਪਾ ਜਦੋਂ ਨ੍ਹਵਾਈਏ ਜੀ
ਬਿਨਾਂ ਨ੍ਹਾਤਿਆਂ ਪੂਜਾ ਨਮਾਜ਼ ਕੋਈ ਨ ਨ੍ਹਾਤੇ ਹੋਸ਼ ਆਵੇ ਚਿਤ ਲਾਈਏ ਜੀ
ਪਾਨੀ ਬਾਝ ਨ ਜ਼ਿੰਦਗੀ ਕਿਸੇ ਦੀਏ ਏਨਾ ਪਾਣੀ ਤੋਂ ਨਾਹਿੰ ਡਰਾਈਏ ਜੀ
ਦਿੱਤਾ ਏਸ ਪ੍ਰਕਾਰ ਉਪਦੇਸ਼ ਸੋਹਣਾ ਦੂਰ ਸਭ ਕਬੁੱਧ ਨਸਾਈਏ ਜੀ
ਓਥੋਂ ਹੋਇ ਤਯਾਰ ਕਰਤਾਰ ਸਿੰਘਾ ਸਤਿ ਸੰਗ ਦੀ ਲਹਿਰ ਚਲਾਈਏ ਜੀ

ਮਾਰਵਾੜ ਦੇਸ ਦਾ ਸੈਰ

ਬੇਕਾਨੇਰੋਂ ਬਲੀ ਮਾਰਵਾੜ ਅੰਦਰ ਜੈਸਲਮੀਰ ਜਾ ਦਰਸ ਦਿਖਾਯਾ ਜੀ
ਓਥੋਂ ਗੁੱਗੇ ਦੀ * ਮਾੜੀ ਤੇ ਜਾ ਪਹੁੰਚੇ ਫੇਰ † ਜੈ ਪੁਰੇ ਤਈਂ ਤਰਾਯਾ ਜੀ
ਜਾ ਕੰਢੇ ਤਾਲਾਬ ਦੇ ਗੁਰ ਬੈਠੇ ਮਰਦਾਨੇ ਰੁਬਾਬ ਬਜਾਯਾ ਜੀ
ਬਾਬੇ ਸ਼ਬਦ ਅਗੰਮ ਦਾ ਉਚਰਯਾ ਜਾਂ ਸ਼ਹਿਰ ਹੁਮ ਹੁਮਾਕੇ ਆਯਾ ਜੀ

---

* ਗੁੱਗਾ ਚੁਹਾਨ ਰਜਪੂਤ ਜਾਗੀਰਦਾਰ ਦਾ ਪੁੱਤ ਸੀ ਏਸ ਦੀਆਂ ਦੋ ਮਾਈਆਂ ਸੱਕੀਆਂ ਭੈਣਾਂ ਸਨ ਕਾਛਲ ਤੇ ਬਾਛਲ ਨਾਮ ਸਨ ਕਾਛਲ ਦਾ ਪੁੱਤ ਗੁੱਗਾ ਸੀ ਤੇ ਬਾਛਲ ਦੇ ਦੋ ਜੌਰਾਂ ਤੇ ਭੌਰਾ ਸਨ, ਜੌਰੇ ਨੇ ਗੁੱਗੇ ਦੀ ਮੰਗਵਿਆਹੁਣੀ ਚਾਹੀ ਸੀ ਓਥੇ ਇਹਨਾਂ ਵਿਚ ਲੜਾਈ ਹੋ ਪਈ ਲੜਾਈ ਵਿਚ ਜੌਰਾ ਭੌਰਾ ਮਾਰੇ ਗਏ ਤੇ ਗੁੱਗਾ ਸਿਰੀਅਲ ਨੂੰ ਵਿਆਹ ਲਿਆਯਾ ਘਰ ਆਯਾ ਤਾਂ ਮਾਂ ਤੇ ਮਾਸੀ ਨੇ ਮਿਹਣੇ ਮਾਰੇ ਕਿ ਤੂੰ ਆਪਨਾ ਖ਼ਾਨਦਾਨ ਰੰਨ ਪਿਛੇ ਨਸ਼ਟ ਕਰ ਆਯਾ ਹੈਂ ਸਾਡੇ ਮੂੰਹ ਨ ਲੱਗ ਘਰੋਂ ਉਦਾਸ ਹੋਕੇ ਘੋੜੇ ਤੇ ਚੜ੍ਹ ਗੁੱਗਾ ਨਿਕਲ ਟੁਰਯਾ ਜਦ ਜਿਥੇ ਹੁਣ ਗੁੱਗੇ ਦੀ ਮਾੜੀ ਹੈ ਓਥੇ ਆਯਾ ਤਾਂ ਹਨੇਰੀ ਏਤਨੇ ਜ਼ੋਰ ਦੀ ਆਈ ਕਿ ਗੁੱਗਾ ਸਣੇ ਘੋੜੇ ਰੇਤੇ ਵਿਚ ਦੱਬ ਗਿਆ ਸਿਰ ਨੇਜ਼ੇ ਦੀ ਅਣੀ ਤੇ ਘੋੜੇ ਦੇ ਕੰਨ ਬਾਹਰ ਰਹਿ ਗਏ ਪਿਛੋਂ ਫੋਲ ਕਰਨ ਤੇ ਜਦ ਉਸ ਥਾਂ ਦਾ ਪਤਾ ਲੱਗਾ ਤਾਂ ਜੋਗੀਆਂ ਨੇ ਜਿਨ੍ਹਾਂ ਦੇ ਪਾਸ ਗੁੱਗਾ ਬੈਠਦਾ ਹੁੰਦਾ ਸੀ ਓਥੇ ਉਸਦੇ ਨਾਮ ਦਾ ਮਕਾਨ ਬਨਾ ਦਿਤਾ ਤੇ ਫੇਰ ਉਸਦਾ ਏਤਨਾ ਪਰਚਾਰ ਕੀਤਾ ਕਿ ਸਾਰਾ ਦੇਸ ਗੁੱਗੇ ਨੂੰ ਮੰਨਣ ਲਗਪਿਆ ॥

† ਓਦੋਂ ਏਸਦਾ ਨਾਮ ਅਮੈਰ ਸੀ ਪਿਛੋਂ ਰਾਜੇ ਜੈਸਿੰਘ ਨੇ ਜੈਪੁਰ ਨਾਮ ਧਰਯਾ ॥

ਚਰਚਾ ਕਰੀ ਕੰਨ ਪਾੱਟਿਆਂ ਜੋਗੀਆਂ ਨੇ ਤੂੰ ਕੌਣ ਹੈਂ ਪੁੱਛ ਪੁਛਾਯਾ ਜੀ
ਬਾਬੇ ਆੱਖਿਆ ਮੈਂ ਬੈਰਾਗੀ ਜੋਗੀ ਦੂਰ ਸੋਗ ਵਿਜੋਗ ਨਿਸਾਯਾ ਜੀ
ਕਹਿੰਦੇ ਇਕ ਜੋਗੀ ਬੈਠ ਪਾਣੀ ਉਤੇ ਮਾਰ ਚੌਕੁੜੀ ਆਸਨ ਲਾਯਾ ਜੀ
ਸ੍ਰੀ ਬਾਬੇ ਨੇ ਪੱਥਰ ਦਾ ਇਕ ਕੂੰਡਾ ਵਿਚ ਓਸ ਤਾਲਾਬ ਤੁਰਾਯਾ ਜੀ
ਹੁਣ ਤੱਕ ਓਹ ਤਰਦਾ ਲਿਖਯਾ ਹੈ * ਤਵਾਰੀਖ਼ ਦੇ ਵਿਚ ਜਤਾਯਾ ਜੀ
ਜੈ ਪੁਰੋਂ ਬਾਬਾ ਜੋਧ ਪੁਰ ਪਹੁੰਚਾ ਝੱਲਾ ਪਾਟਨ ਜਾ ਡੇਰਾ ਲੰਾਯਾ ਜੀ
ਪੀਪਾ ਭਗਤ ਹੋਯਾ ਏਸੇ ਸ਼ਹਿਰ ਅੰਦਰ ਜਿਸ ਭਗਤੀ ਪ੍ਰੇਮ ਕਮਾਯਾ ਜੀ
ਓਥੋਂ ਚੱਲ ਬਾਬਾ ਨੌਲ ਗੜ੍ਹ ਪਹੁੰਚਾ ਭਗਤ ਕਰਨ ਦਾ ਵੱਲ ਸਿਖਾਯਾ ਜੀ
ਮਦਰੀ ਦੇਵੀ ਨੂੰ ਪੂਜਦੇ ਲੋਕ ਸਾਰੇ ਧਏ ਵਹਿਮ ਨੂੰ ਚਾਇ ਨਸਾਯਾ ਜੀ
†ਸਾਂਬਰ ਝੀਲ ਨੂੰ ਵੇਖ ਕਰਤਾਰਸਿੰਘਾ ਉਦੇ ਪੁਰ ਅਕਾਲ ਗਜਾਯਾ ਜੀ

ਰਾਜਪੂਤਾਨੇ ਦੀ ਝੱਕੀ

ਉਦੇ ਪੁਰ ਚਤੌੜ ਦੇ ਰਾਜ ਅੰਦਰ ਬਾਬੇ ਫਿਰ ਕੇ ਨਾਮ ਪਰਚਾਰ ਕੀਤਾ
ਜਿਥੇ ਮਿਲਯਾ ਸੰਤ ਫ਼ਕੀਰ ਕੋਈ ਮਿਲ ਗਿਲ ਕੇ ਭਜਨ ਕਰਤਾਰ ਕੀਤਾ
ਜਿਨ੍ਹਾਂ ਗ੍ਰਿਸਤੀਆਂ ਬਾਬੇ ਦਾ ਸ਼ਬਦ ਸੁਨਯਾਂ ਰਿਦਾ ਸ਼ਾਂਤੀ ਦੇਣੰਵਾਠਾਰ ਕੀਤਾ
ਸਤਿ ਸੰਗ ਦੀ ਲਹਿਰ ਚਲਾਇ ਕਰ ਕੇ ਲੱਖਾਂ ਜੀਆਂ ਦਾ ਬਾਬੇ ਉਧਾਰ ਕੀਤਾ
ਪਹੁੰਚ ਖ਼ਵਾਜ਼ੇ ਅਜਮੇਰ ਦੇ ਮਕਬਰੇ ਤੇ ਮੇੱਲਾ ਲੱਗਾ ਸੀ ਦਰਸ ਦੀਦਾਰ ਕੀਤਾ
ਬਾਬੇ ਬੋਲਯਾ ਸ਼ਬਦ ਕਰਤਾਰਸਿੰਘਾ ਆ ਮੁਜਾਵਰਾਂ ਗੁੱਸਾ ਅਪਾਰ ਕੀਤਾ

ਮੁਜਾਵਰ

ਰੱਬੀ ਬਾਣੀ ਜਦੋਂ ਕੰਨ ਪਈ ਲੋੱਕਾਂ ਮੇੱਲਾ ਝੁਕ ਪਿਆ ਇਕੋ ਵਾਰ ਭਾਈ
ਲੋਕ ਮਸਤ ਹੋਕੇ ਲੱਗੇ ਸੁਣਨ ਸਾਰੇ ਵੇਖ ਖਾਧੀ ਮਜੌਰਾਂ ਨੇ ਖ਼ਾਰ ਭਾਈ
ਕੱਠੇ ਹੋ ਕਹਿੰਦੇ ਏਥੋਂ ਉਠ ਜਾਵੋ ਏਥੇ ਵੈਠਨਾ ਨਹੀਂ ਦਰਕਾਰ ਭਾਈ
ਇਹ ਤਾਂ ਮੋਮਨਾਂ ਦੀ ਜਗ੍ਹਾ ਹੈ ਸਾਰੀ ਕੋਈ ਹਿੰਦੂ ਦੀ ਨ ਏਥੇ ਕਾਰ ਭਾਈ
ਬਿਨਾਂ ਮੋਮਨਾਂ ਕੋਈ ਨ ਆ ਸੱਕੇ ਏਸ ਥਾਂ ਦਾ ਕਰਨ ਦੀਦਾਰ ਭਾਈ

---

* ਤਵਾਰੀਖ਼ ਭਾਈ ਗਯਾਨਸਿੰਘ ਜੀ ਗਯਾਨੀ ॥
† ਸਾਂਬਰ ਝੀਲ ਜਿਥੋਂ ਸਾਂਬਰੀ ਨਿਮਕ ਨਿਕਲਦਾ ਹੈ ॥

ਬਾਬੇ ਬੋਲਿਆ ਸ਼ਬਦ ਕਰਤਾਰਸਿੰਘਾ ਸੁਰ ਕਰ ਰੁਬਾਬ ਦੀ ਤਾਰ ਭਾਈ

ਮਾਝ ਕੀ ਵਾਰ ਸ਼ਲੋਕ ਮਹਲਾ ੧

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ

ਇਸਦਾ ਭਾਵ

ਮੁਸਲਮਾਨ ਕਹਾਵਨਾ ਖਰਾ ਔਖਾ ਮੋਮਨ ਹੋਇ ਸੋਈ ਭੇਦ ਪਾਇ ਜਿਹੜਾ
ਮੁਸਲਮਾਨ ਮੁਸੱਲਮ ਈਮਾਨ ਅੰਦਰ ਪੱਕਾ ਵਿਚ ਈਮਾਨ ਰਹਾਇ ਜਿਹੜਾ
ਹੱਕ ਦਾਰ ਮੋਮਨ ਅਖਵਾਨ ਦਾ ਓਹ ਇਹ ਸਿਫ਼ਤਾਂ ਖ਼ਾਸ ਰਖਾਇ ਜਿਹੜਾ
ਪਹਿਲਾਂ ਅੱਲਾ ਦਾ ਦੀਨ ਕਬੂਲ ਕਰੇ ਕੁਫ਼ਰ ਦਿਲ ਦੇ ਵਿਚੋਂ ਵੰਜਾਇ ਜਿਹੜਾ
ਸਚੇ * ਵਾਇਜ਼ਾਂ ਦੀ ਫਿਰ ਕਰੇ ਸੇਵਾ ਤੇ ਈਮਾਨ ਦਾਰਾਂ ਨੂੰ ਖਵਾਇ ਜਿਹੜਾ
ਕਰੇ ਹੁਕਮ ਰਸੂਲ ਕਬੂਲ ਸਾਰੇ ਮਰਨ ਜੀਉਨ ਦਾ ਭਰਮ ਗਵਾਇ ਜਿਹੜਾ
ਰਹੇ ਰੱਬ ਰਜ਼ਾ ਦੇ ਵਿਚ ਰਾਜ਼ੀ ਵਿਚੋਂ ਖ਼ੁਦੀ ਤਕੱਬਰ ਉਠਾਇ ਜਿਹੜਾ
ਖ਼ਲਕ ਖ਼ਾਲਕ ਜਾਨ ਕਰਤਾਰਸਿੰਘਾ ਸਭ ਜੀਆਂ ਤੇ ਰਹਿਮ ਕਮਾਇ ਜਿਹੜਾ

ਮਰਦਾਨਾ

ਸ਼ਬਦ ਸੁਣ ਮਜੌਰ ਤਾਂ ਦੱਬ ਗਏ ਬਾਬਾ ਜਾਣਿਆਂ ਵਲੀ ਅਵਤਾਰ ਵੱਡਾ
ਹੱਥ ਜੋੜ ਮਰਦਾਨੇ ਨੇ ਪੁੱਛ ਕੀਤੀ ਵੇਖ ਮਕਬਰੇ ਦਾ ਵਿਸਥਾਰ ਵੱਡਾ
ਏਥੇ ਲੱਖਾਂ ਰੁਪਏ ਦੇ ਲੱਗੇ ਹੋਏ ਹੈ ਸਾਜ ਸਾਮਾਨ ਅਪਾਰ ਵੱਡਾ
ਢਾਈ ਦਿਣ ਦਾ ਝੌਂਪੜਾ ਕਹਿਣ ਇਹਨੂੰ ਪਰਬਾਉ ਬਣਯਾਂ ਸ਼ਾਨਦਾਰ ਵੱਡਾ
ਇਹ ਫ਼ਕੀਰ ਕਾਹਦੇ ਵੱਡੇ ਰਾਜਿਆਂ ਤੋਂ ਹੈ ਇਨ੍ਹਾਂ ਦਾ ਬਾਗ ਪਰਵਾਰ ਵੱਡਾ
ਮਾਯਾ ਸਭ ਥਾਈਂ ਕਰਤਾਰਸਿੰਘਾ ਹੈ ਦੇ ਰਹੀ ਚਮਕਾਰ ਵੱਡਾ

ਸ੍ਰੀ ਬਾਬਾ ਜੀ

ਮਾਯਾ ਡੈਣ ਮਰਦਾਨਿਆਂ ਲੋਕ ਫੰਧੇ ਥਾਂ ਥਾਂ ਇਸਨੇ ਡੇਰਾ ਲਾਯਾ ਏ

* ਮਜ਼ੁਬੀ ਉਪਦੇਸ਼ਕ ॥

ਦਾਇਰੇ ਮੰਦਰਾਂ ਦੇ ਵਿਚ ਵੜੀ ਬੈਠੀ ਸਾਧਾਂ ਫ਼ੱਕਰਾਂ ਤਈਂ ਫਸਾਯਾ ਏ
ਬਹੁਤੇ ਦੇਖੀਦੇ ਐਵੇਂ ਫ਼ਕੀਰ ਬਣੇ ਨਹੀਂ ਦਿਲ ਫ਼ਕੀਰ ਬਨਾਯਾ ਏ
ਤਾਈਆਂ ਧੂਣੀਆਂ ਸਿਰ ਸਵਾਹ ਪਾਈ ਦੁੱਖ ਦੇਹ ਦੇ ਤਈਂ ਪੁਚਾਯਾ ਏ
ਖ਼ੱਾਕੀ ਸ਼ਾਹ ਬਣੇ, ਹੋਏ ਖ਼ਾਕ ਨਾਹੀਂ ਨਹੀਂ ਵਾਸ਼ਨਾ ਤਈਂ ਫਸਾਯਾ ਏ
ਧਰੇ ਨਾਮ ਅਤੀਤ ਤੇ ਸਾਧ, ਫ਼ੱਕਰ ਸਾਂਗ ਬਣ ਕੇ ਖ਼ੂਬ ਦਖਾਯਾ ਏ
ਪਰ ਗ੍ਰਿਸਤੀਆਂ ਤੋਂ ਫਸੇ ਬਹੁਤ ਦਿੱਸਨ ਭੇਦ ਨਾਹੀਂ ਫ਼ਕੀਰੀ ਦਾ ਪਾਯਾ ਏ
ਚੱਲ ਜਾਵਨਾ ਜਿਨ੍ਹਾਂ ਸਹੀ ਜਾਤਾ ਕਰਨਾ ਉਨ੍ਹਾਂ ਵਿਸਥਾਰ ਨ ਭਾਯਾ ਏ
ਜੈਸੀ ਬਣੇ ਸਰੇ ਤੈਸੀ ਕੱਟ ਜਾਂਦੇ ਨਹੀਂ ਬਹੁਤ ਫੈਲਾ ਫੈਲਾਯਾ ਏ
ਜੇ ਕਰਨ ਭੀ ਤਾਂ ਪਰਸ੍ਵਾਰਥੀ ਹੋ ਨਹੀਂ ਆਪਨਾ ਲੋਭ ਰਖਾਯਾ ਏ
ਜੱਗ ਰੰਗ ਕਸੁੰਭੇ ਦਾ ਹੈ ਕੱਚਾ ਰੱਬੀ ਲੋੱਕਾਂ ਨੂੰ ਨਹੀਂ ਸੁਹਾਯਾ ਏ
ਬੰਦੇ ਦੁਨੀ ਦੇ ਜੋਇ ਕਰਤਾਰਸਿੰਘਾ ਓਹਨਾਂ ਰੱਬ ਦਾ ਭੇਦ ਨ ਪਾਯਾ ਏ

ਅਗਲੇ ਦੇਸ ਦਾ ਝਾਕਾ

ਰਾਹ ਸੱਚੀ ਫ਼ਕੀਰੀ ਦਾ ਦੱਸ ਕਰਕੇ ਕਰ ਫ਼ੱਕਰਾਂ ਦੂਰ ਗੁਮਾਨ ਭਾਈ
ਬਾਬਾ ਪੁਸ਼ਕਰ ਤੀਰਥ ਜਾਇ ਪਹੁੰਚਾ ਸਾਧ ਸੰਤ ਮਿਲੇ ਬਹੁਤੇ ਆਨ ਭਾਈ
ਜਿਸ ਥਾਂ ਤੇ ਆਸਨ ਲਾਯਾ ਸੀ ਓਥੇ ਹੈ ਬਣਯਾਂ ਅਸਥਾਨ ਭਾਈ
ਓਥੋਂ ਚੱਲ ਕੇ ਫੇਰ ਸਰੋਹੀ ਪਹੁੰਚੇ ਸਤਿਨਾਮ ਦੀ ਗੂੰਜ ਸੁਨਾਨ ਭਾਈ
ਅੱਗੇ ਹੋਇ ਨਸੀਰਾਬਾਦ ਥਾਣੀ ਆਬੂ ਰਾਜ ਪਹਾੜ ਤੇ ਜਾਨ ਭਾਈ
ਓਥੇ ਜੈਨੀਆਂ ਦੇ ਬਣੇ ਬਹੁਤ ਮੰਦਰ ਦੱਤਾਤ੍ਰੇ ਗੋਰਖ ਦੇ ਭੀ ਥਾਨ ਭਾਈ
ਸਾਧ ਸੰਤ ਬੇਅੰਤ ਹੀ ਰਹਿਨ ਓਥੇ ਮਿਲ ਚਰਚਾ ਕਰੀ ਭਗਵਾਨ ਭਾਈ
ਸੱਚੀ ਭਗਤੀ ਉਨ੍ਹਾਂ ਨੂੰ ਕਰਨ ਦੱਸੀ ਪੱਥਰ ਪੂਜਨੇ ਵਲੋਂ ਹਟਾਨ ਭਾਈ
ਨਖੀ ਤੀਰਥ ਅਤੇ ਵਸਿਸ਼ਟ ਆਸਨ ਅਚਲੇਸਰ ਜਾ ਡੇਰਾ ਲਾਨ ਭਾਈ
ਹੋਰ ਜੰਗਲ ਬਹੁਤ ਪਹਾੜ ਡਿੱਠੇ ਸੈਇਆਂ ਜੀਆਂ ਦੇ ਤਈਂ ਤਰਾਨ ਭਾਈ
ਪਹੁੰਚਨ ਧਰਮ ਚਰਚਾ ਦਰਸ ਕਰਨ ਖ਼ਾਤਰ ਜਿੱਥੇ ਸੰਤ ਕੋਈ ਸੁਣ ਪਾਨ ਭਾਈ
ਧਾਰਾ ਨਗਰੀ ਦੇ ਵਿਚ ਜਾਇ ਪਹੁੰਚੇ ਗੁਰ ਬਾਣੀ ਅਗੰਮ ਸੁਨਾਨ ਭਾਈ

ਖਿੱਚਯਾ ਆਉਂਦਾ ਲੱਗਾ ਸਾਰਾ ਸ਼ਹਿਰ ਓਥੇ ਬਾਣੀ ਵਿਚ ਤਾਸੀਰ ਮਹਾਨ ਭਾਈ
ਜਿਹੜਾ ਦਰਸ ਕਰਦਾ ਬਾਣੀ ਸੁਣ ਲੈਂਦਾ ਦਾਸ ਬਣ ਜਾਂਦਾ ਲੈ ਪਛਾਨ ਭਾਈ
ਬਾਬੇ ਵਿਚ ਸੀ ਕੁਦਰਤੀ ਜੌਹਰ ਭਰਯਾ ਨੀਉਂ ਟੁਰਯਾ ਸਭ ਜਹਾਨ ਭਾਈ
ਵਲੀ ਪੀਰ ਫ਼ਕੀਰ ਤੇ ਖ਼ਾਦਸ਼ਾਹ ਭੀ ਦਾਨੇ ਮੂੜ੍ਹ ਅਤੇ ਵਿੱਦਵਾਨ ਭਾਈ
ਪਾਣੀ ਹੋ ਟੁਰਦੇ ਸ੍ਰੀ ਬਾਬੇ ਅੱਗੇ ਦਿੱਤੀ ਬਰਕਤ ਏਡ ਭਗਵਾਨ ਭਾਈ
ਜੋਗੀ ਕੰਨ ਪਾਟੇ ਕਰਤਾਰਸਿੰਘਾ ਜੱਸ ਫੈਲਦਾ ਵੇਖ ਖੁਨਸਾਨ ਭਾਈ

ਕੰਨ ਪਾਟੇ ਜੋਗੀ

ਸ਼ਹਿਰ ਢੁਕਯਾ ਬਾਬੇ ਦੀ ਆਨ ਚਰਨੀ ਜੋਗੀ ਚੰਦਰੇ ਵੇਖ ਕੇ ਸੜਨ ਲੱਗੇ
ਹਠ ਯੋਗ ਦਾ ਰੱਖ ਕੇ ਮਾਨ ਭਾਰਾ ਚਰਚਾ ਵਾਦ ਬਾਬੇ ਨਾਲ ਕਰਨ ਲੱਗੇ
ਤਾ ਧੂਣੀਆਂ ਮੁੰਦ੍ਰਾਂ ਪਹਿਨੇ ਬਾਝੋਂ ਹੋਇ ਮੁਕਤ ਨ ਐਸ ਉਚਰਨ ਲੱਗੇ
ਗੋਰਖ ਨਾਥ ਦਾ ਮਾਨ ਕਰਤਾਰਸਿੰਘਾ ਚਿਖ਼ਾ ਈਰਖਾ ਦੀ ਵਿਚ ਵੜਨ ਲੱਗੇ

ਸ੍ਰੀ ਬਾਬਾ ਜੀ

ਬਾਬੇ ਆਖਯਾ ਜੋਗ ਦੀ ਪਦਵੀ ਜੋ ਹੁਣ ਤੱਕ ਤੁਸਾਂ ਮੂਲ ਪਾਈ ਨਾਹੀਂ
ਪਾਈਆਂ ਮੁੰਦ੍ਰਾਂ ਨਹੀਂ ਸੰਤੋਖ ਦੀਆਂ ਤੇ ਧਿਆਨ ਭਬੂਤ ਰੁਮਾਈ ਨਾਹੀਂ
ਮੰਗ ਖਾਵਣਾ ਨੰਗਿਆਂ ਹੋਇ ਫਿਰਨਾ ਝੋਲੀ ਸ਼ਰਮ ਹਯਾ ਸਵਾਈ ਨਾਹੀਂ
ਖਿੰਥਾ ਕਾਲ ਦੇ ਡਰ ਤੋਂ ਬਚਨ ਸੰਦੀ ਪੂਰੇ ਗੁਰੂ ਪਾਸੋਂ ਬਨਵਾਈ ਨਾਹੀਂ
ਕੂੜਾ ਈਰਖਾ ਦ੍ਵੈਖ ਦਾ ਹੂੰਜਣੇ ਨੂੰ ਫਾਹੁੜੀ ਦਯਾ ਦੀ ਪਾਸ ਰਖਾਈ ਨਾਹੀਂ
ਕਾਮ ਕ੍ਰੋਧ ਤੇ ਲੋਭ ਮੋਹ ਸਾੜਨੇ ਨੂੰ ਧੂਣੀ ਗਯਾਨ ਦੀ ਤੁਸਾਂ ਜਗਾਈ ਨਾਹੀਂ
ਸਿੱਧਾ ਮਨ ਕਰਨਾ ਫੜਯਾ ਨਹੀਂ ਖੱਪਰ ਮਨ ਵੱਸ ਕਰਨਾ ਟੋਪੀ ਛਾਈ ਨਾਹੀਂ
ਕੜਨਾ ਕਾਇਆਂ ਨੂੰ ਜੋ ਵਿਚ ਸਾਧਨਾ ਦੇ *ਆੜਬੰਦ ਦੀ ਯੁਕਤੀ ਆਈ ਨਾਹੀਂ
ਨਹੀਂ ਸ਼ਬਦ ਵਜਾਯਾ ਨਾਦ ਅੰਦਰ ਧੁਨ ਸੁਰਤੀ ਸੁਰਤ ਰਲਾਈ ਨਾਹੀਂ
ਰੋਕ ਵਾਸ਼ਨਾ ਵਿਸ਼ੇ ਵਿਕਾਰ ਵੱਲੋਂ †ਅਸਥਿਤੀ ਸਮਾਧ ਲਗਾਈ ਨਾਹੀਂ
ਤੋੜ ਹਉਮੈ ਦੇ ਬੱਜਰ ਕਪਾਟ ਤਾਈਂ ਜੋਤ ਦਸਵੇਂ ਦਵਾਰ ਜਗਾਈ ਨਾਹੀਂ

---

* ਆੜ ਬੰਦ—ਲੰਗੋਟ † ਮਨ ਨੂੰ ਇਕ ਥਾਂ ਠਹਿਰਾਨਾ ॥

ਪਾ ਕੇ ਦਿਹ ਮਾਨੁੱਖ ਗਵਾ ਦਿੱਤੀ ਨਾਥ ਮਿਲਨ ਦੀ ਯੁਕਤ ਬਿਆਈ ਨਾਹੀਂ
ਨੱਥਾਂ ਸਿਰ ਜੋ ਨਾਥ ਸੋ ਜਾਣਿਆਂ ਨ ਦਿਹ ਹੰਗਤਾ ਮੂਲ ਗਵਾਈ ਨਾਹੀਂ
ਤ੍ਰਾਈ ਆਂਧੂਣੀਆਂ ਮੁਫ਼ਤ ਕਰਤਾਰ ਸਿੰਘਾ ਹਵਸ ਮਾਯਾ ਦੀ ਮੂਲ ਜਲਾਈ ਨਾਹੀਂ

ਤਥਾ

ਵੇਖੋ ਖਾਂਵਦੇ ਜਿਧੀ ਜਾਗੀਰ ਲਾਈ ਏਸੇ ਸ਼ਹਿਰ ਅੰਦਰ ਗੋਪੀਚੰਦ ਹੋਯਾ
ਅਸਲ ਯੋਗ ਦੀ ਯੁਕਤੀ ਓਸ ਪਾਈ ਮਾਯਾ ਮੋਹ ਨ ਜਿਨੂੰ ਪਸੰਦ ਹੋਯਾ
ਝੂਠੇ ਜਾਣ ਕੇ ਜਗਤ ਪਦਾਰਥਾਂ ਨੂੰ ਇਕ ਦਮ ਤਿਆਗ ਆਨੰਦ ਹੋਯਾ
ਰਾਜ ਭਾਗ ਤੇ ਰਾਣੀਆਂ ਛਡ ਗਿਆ ਜਗਤ ਜਾਲ ਦੇ ਵਿਚ ਨ ਬੰਦ ਹੋਯਾ
ਸੱਚੇ ਸੁਖ ਦੀ ਓਸ ਪਛਾਨ ਕੀਤੀ ਨਾਮ ਜੱਗ ਦੇ ਵਿਚ ਬਲੰਦ ਹੋਯਾ
ਮਰਯਾ ਮਰਨੋ ਪਹਿਲਾਂ ਕਰਤਾਰ ਸਿੰਘਾ ਅੱਗੇ ਚੰਦ ਸੀ ਫੇਰ ਦਹਿਚੰਦ ਹੋਯਾ

ਵਾਕ ਕਵੀ

ਸੱਚੇ ਯੋਗ ਦਾ ਕਰ ਉਪਦੇਸ਼ ਬਾਬਾ ਦੇਵ ਗੜ੍ਹ ਲੱਦੀ ਪੁਰ ਜਾਂਵਦਾ ਏ
ਅਹਿਮਦਨਗਰ ਅੱਗੇ ਬਾਂਸਵਾੜੇ ਪਾਸੋਂ ਚਰਨ ਮਹੀ ਨਦੀਉਂ ਪਾਰ ਪਾਂਵਦਾ ਏ
ਅੱਗੇ ਜਾਵੜੇ ਸ਼ਹਿਰ ਦੇ ਵਿਚ ਜਾ ਕੇ ਸਤਿ ਨਾਮ ਉਪਦੇਸ਼ ਸੁਨਾਂਵਦਾ ਏ
ਬੱਲਾ ਮੁੰਦਰੀ ਦੇਵੀ ਦੀ ਪੂਜ ਬਹੁਤੀ ਈਸ਼੍ਵਰ ਭਜਨ ਨ ਉਨ੍ਹਾਂ ਨੂੰ ਆਂਵਦਾ ਏ
ਦੇਵੀ ਦੇਵਤੇ ਹਰਿ ਕੇ ਸਭ ਕੋਇ ਸਿਰ ਦੇਵਨ ਦੇਵ ਕਹਾਂਵਦਾ ਏ
ਪੂਰਨ ਜੋਤ ਪਰਮਾਤਮਾ ਪੂਜ ਕਰੋ ਜੋ ਸਭ ਨੂੰ ਰਿਜ਼ਕ ਪੁਚਾਂਵਦਾ ਏ
ਲੱਖਾਂ ਦੇਵੀਆਂ ਓਸ ਦੇ ਦਵਾਰ ਅੱਗੇ ਵਿਸ਼ਨ ਕਿਸ਼ਨ ਦਾ ਅੰਤ ਨ ਆਂਵਦਾ ਏ
ਕੁਝ ਦਿਣ ਰਹਿ ਕਰ ਉਪਦੇਸ਼ ਐਸੇ ਸੱਚੀ ਭਗਤੀ ਬੱਬਾ ਸਿਖਾਂਵਦਾ ਏ
ਅਹਿਮਦਪੁਰ ਪਾਸੋਂ ਚੰਬਲ ਨਦੀ ਲੰਘੇ ਅੱਗੇ ਸ਼ਹਿਰ ਉਜੈਨ ਸੁਆਂਵਦਾ ਏ
ਪੰਦ੍ਹਾਂ ਸੌ ਅਠਾਠ ਕਰਤਾਰ ਸਿੰਘਾ ਬਾਬਾ ਦੇਸ ਨੂੰ ਫਿਰੇ ਤਰਾਂਵਦਾ ਏ

ਅੰਦੌਰ ਆਦਿਕ ਸ਼ਹਿਰਾਂ ਨੂੰ ਤਾਰਨਾ

ਰਾਜੇ ਭਰਥਰੀ ਦਾ ਸ਼ਹਿਰ ਤਾਰ ਕਰ ਕੇ ਸੱਚੇ ਯੋਗ ਦਾ ਰਾਹ ਜਤਾਇ ਬਾਬਾ
ਮਹਾਂ ਦੇਵ ਕਾਲੇਸ਼੍ਵਰ ਲਿੰਗ ਜੋਤੀ ਹਰਸੀ ਦੇਵੀ ਮੰਦਰ ਚਰਨ ਪਾਇ ਬਾਬਾ
ਸਤਿ ਨਾਮ ਦਾ ਫਿਰੇ ਉਪਦੇਸ਼ ਦੇਂਦਾ ਦਰਸ ਸੂਰਜ ਕੁੰਡ ਦਿਖਾਇ ਬਾਬਾ

ਓਥੋਂ ਨਰਬਦਾ ਨਦੀ ਦੇ ਪਹੁੰਚ ਕੰਢੇ ਮੰਦਰ ਓਅੰਕਾਰ ਦੇ ਜਾਇ ਬਾਬਾ
ਮਹਾਂ ਦੇਵ ਦੇ ਲਿੰਗ ਨੂੰ ਲੋਕ ਪੂਜਨ ਉਨ੍ਹਾਂ ਤਈਂ ਉਪਦੇਸ਼ ਸੁਨਾਇ ਬਾਬਾ
ਮੰਦਰ ਓਅੰਕਾਰ ਤੇ ਵਿਚ ਪੱਥਰ ਨਾਲ ਯੁਕਤੀ ਦੇ ਸਮਝਾਇ ਬਾਬਾ
ਓਅੰਕਾਰ ਬ੍ਰਹਮਾ ਉੱਤਪਤ ਕੀਤਾ ਕੀਤਾ ਸ਼ਿਵਜੀ ਭੀ ਲਖਾਇ ਬਾਬਾ
ਦੇਵੀ ਦੇਵ ਕੀਤੇ ਓਅੰਕਾਰ ਸਾਰੇ ਪੂਜੋ ਓਸ ਨੂੰ ਸਦਾ, ਬਤਾਇ ਬਾਬਾ
ਸੱਚੇ ਨਾਮ ਦਾ ਸੱਚ ਉਪਦੇਸ਼ ਦੇਕੇ ਲਿੰਗ ਪੂਜਨੋ ਲੋਕ ਹਟਾਇ ਬਾਬਾ
ਓਥੋਂ ਚੱਲ ਅੰਦੌਰ ਕਰਤਾਰਸਿੰਘਾ ਸਤਿ ਨਾਮ ਨਸ਼ਾਨ ਝੁਲਾਇ ਬਾਬਾ

ਸ੍ਰੀ ਬਾਬੇ ਜੀ ਨੇ ਹੁਸ਼ੰਗਾਬਾਦ ਪਹੁੰਚਨਾ

ਸਤਿ ਨਾਮ ਪਰਚਾਰ ਅੰਦੌਰ ਕਰਕੇ ਵਹਿਮ ਭਰਮ ਲੋੱਕਾਂ ਸੰਦੇ ਟਾਰ ਭਾਈ
ਬਾਬਾ ਜਾਇ ਹੁਸ਼ੰਗਾਬਾਦ ਪਹੁੰਚਾ ਬੈਠਾ ਬਾਗ ਅੰਦਰ ਆਸਨ ਡਾਰ ਭਾਈ
ਓਥੇ ਬਣਯਾਂ ਹੁਣ ਹੈ ਗੁਰਦਵਾਰਾ ਹੁੰਦਾ ਨਾਮ ਦਾ ਨਿੱਤ ਪਰਚਾਰ ਭਾਈ
ਸ੍ਰੀ ਰਾਗ ਵਿਚ ਸ਼ਬਦ ਉਚਾਰਯਾ ਜਾਂ ਸੋਹਣੀ ਛੇੜ ਰੁਬਾਬ ਦੀ ਤਾਰ ਭਾਈ
"ਵਣਜ ਕਰਹੁ ਵਣਜਾਰਿਹੋ" ਇਹ ਪੜ੍ਹਯਾ ਸ਼ਬਦ ਸਵਾਰ ਭਾਈ
ਪਸ਼ੂ ਪੰਛੀ ਭੀ ਮਸਤ ਹੋ ਸੁਣਨ ਲੱਗੇ ਖਿੱਚੇ ਆਏ ਸ਼ਹਿਰੋਂ ਨਰ ਨਾਰ ਭਾਈ
ਓਸ ਜੋਤ ਨਿਰੰਜਣੀ ਖਿੱਚ ਪਾਈ ਰਾਜਾ ਆਯਾ ਸਣੇ ਪਰਵਾਰ ਭਾਈ
ਨਾਮ ਲੱਛਮਰਾਉ ਸੀ ਓਸ ਸੰਦਾ ਚਰਨ ਫੜ ਉਸਨੇ ਨਿਹਚਾ ਧਾਰ ਭਾਈ
ਬਾਬੇ ਹੋਇ ਕੇ ਖ਼ੁਸ਼ ਅਸੀਸ ਦਿਤੀ ਤੇਨੂੰ ਵਿੱਤ ਆਵੇ ਕਰਤਾਰ ਭਾਈ
ਪੂਜਾ ਪੱਥਰਾਂ ਦੀ ਅੱਗੋਂ ਛੱਡ ਦਿਹੋ ਪੂਜੋ ਵਾਹਿਗੁਰੂ ਸਿਰਜਨੇਹਾਰ ਭਾਈ
ਸਤਿ, ਚਿੱਤ, ਆਨੰਦ ਇਹ ਗੁਣ ਓਹਦੇ ਸਿਰਜਣਹਾਰ ਕਰਤਾਰ ਚਤਾਰ ਭਾਈ
ਦੇਵੀ ਦੇਉਤੇ ਓਸਦੇ ਹੁਕਮ ਅੰਦਰ ਸਣੇ ਰਾਮ ਕ੍ਰਿਸ਼ਨ ਅਵਿਤਾਰ ਭਾਈ
ਦਿਹੋ ਦਾਨ ਗ਼ਰੀਬਾਂ ਤੇ ਤਰਸ ਕਰੋ ਸਤਿ ਸੰਗਤ ਕਰੋ ਪਰਚਾਰ ਭਾਈ
ਰਾਜ ਧਰਮ ਦਾ ਕਰੋ ਕਰਤਾਰਸਿੰਘਾ ਜਪ ਨਾਮ ਹੋ ਭਵਜਲੋਂ ਪਾਰ ਭਾਈ

ਬੁਰਹਾਨ ਪੁਰ ਹੁੰਦਿਆਂ ਹੋਯਾਂ ਬਾਬੇ ਜੀ ਦੇ ਨਰਸਿੰਘ ਪੁਰੇ ਵਿਚ ਦਰਸ਼ਨ

ਰਾਜੇ ਸਣੇ ਪਰਜਾ ਤਾਈਂ ਨਾਮ ਵੱਲੇ ਬੱਬੇ ਦੇ ਉਪਦੇਸ਼ ਲਗਾਯਾ ਜੀ

ਪਲ ਵਿਚ ਓਥੋਂ ਅੰਤ੍ਰ ਧਯਾਨ ਹੋਏ ਬੁਰਹਾਨ ਪੁਰ ਦਰਸ ਦਿਖਾਯਾ ਜੀ
*ਹਠੀ ਸਿੰਘ ਦਾ ਏਥੇ ਹੀ ਦੇਹੁਰਾ ਸੀ † ਅਕਾਲੀ ਜੋਤ ਵਿਚ ਭੇਦ ਲਿਖਾਯਾ ਜੀ
ਓਥੋਂ ਚੱਲ ਅੱਗੇ ਤਾਪੀ ਨਦੀ ਲੰਘੇ ਗੌਂਡ ਦੇਸ ਵੱਲੇ ਫੇਰਾ ਪਾਯਾ ਜੀ
ਜਾਇ ਉਤਰੇ ਪਾਸ ਨਰਸਿੰਘ ਪੁਰੇ ਅੱਗੇ ਸ਼ਹਿਰ ਅੰਦਰ ਸੋਗ ਛਾਯਾ ਜੀ
ਪੁੱਤ ਮਰਯਾ ਓਥੋਂ ਦੇ ਰਾਜੇ ਸੰਦਾ ਲੋੱਕਾਂ ਰੋਇ ਰੋਇ ਹਾਲ ਗਵਾਯਾ ਜੀ
ਧੀਰਜ ਹੌਸਲਾ ਉਨ੍ਹਾਂ ਦੇ ਦੇਵਨੇ ਨੂੰ ਬਾਬੇ ਚਾਇ ਰੁਬਾਬ ਵਜਵਾਯਾ ਜੀ
ਲੋਕ ਸੁਣਦੇ ਤਾਰ ਆ ਹੋਏ ਕੱਠੇ ਸ੍ਰੀ ਮੁੱਖ ਤੋਂ ਸ਼ਬਦ ਸੁਨਾਯਾ ਜੀ
ਓਹ ਭੀ ਸ਼ਬਦ ਹੈਗਾ ਸ੍ਰੀ ਰਾਗ ਅੰਦਰ ਦੇਖੋ ਪੜ੍ਹੋ ਹੈ ਹੇਠ ਲਖਾਯਾ ਜੀ
ਧੱਨ ਸਤਿ ਗੁਰ ਜੋਤ ਕਰਤਾਰਸਿੰਘਾ ਜਿਸ ਦੇਸ ਪਰਦੇਸ ਤਰਾਯਾ ਜੀ

ਸ੍ਰੀ ਰਾਗ ਮਃ ੧ ॥ ਪਹਿਲਾ ਪਹਿਰਾ

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ
ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ
ਨਾਮ ਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ
ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸ
ਕ_ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥

ਇਸਦਾ ਭਾਵ

ਤੁਸੀਂ ਸਭੋ ਹੀ ਵਾਂਗ ਵਣਜਾਰਿਆਂ ਦੇ ਜਾਣੋ ਵਿਚ ਸੰਸਾਰ ਦੇ ਆਇ ਭਾਈ
ਆਪੋ ਆਪਣੇ ਵਣਜ ਕਰ ਉਠ ਜਾਵੋ ਨ੍ਰੇ ਭਲੇ ਕਰਮ ਪੱਲੇ ਪਾਇ ਭਾਈ

---

* ਹਠੀ ਸਿੰਘ—ਮਾਤਾ ਸੁੰਦ੍ਰੀ ਜੀ ਨੇ ਦਿੱਲੀ ਵਿਚ ਇਕ ਲੜਕਾ ਪਾਲਿਆ ਸੀ ਜਿਸਦਾ ਨਾਮ ਅਜੀਤਸਿੰਘ ਰਖਯਾ ਸੀ ਓਸਨੂੰ ਦਿੱਲੀ ਦੇ ਬਾਦਸ਼ਾਹ ਫ਼ੱਰੁਖ਼ਸਯਰ ਨੇ ਮਰਵਾ ਦਿਤਾ ਸੀ ਓਸ ਦਾ ਪੁਤ੍ਰ ਇਹ ਹਠੀ ਸਿੰਘ ਸੀ ਇਹ ਏਥੇ ਆਣ ਵੱਸਯਾ ਸੀ ਪਹਿਲਾਂ ਮਥਰਾ ਵਿਚ ਰਹਿੰਦਾ ਸੀ ਜਦ ਮਥੁਰਾ ਅਹਿਮਦਸ਼ਾਹ ਅਬਦਾਲੀ ਨੇ ਲੁੱਟੀ ਸੀ ਤਦ ਹਠੀ ਸਿੰਘ ਬੁਰਹਾਨਪੁਰ ਜਾ ਰਿਹਾ ਸੀ ॥

† ਅਕਾਲੀ ਜੋਤ—ਏਸ ਨਾਮ ਦਾ ਗ੍ਰੰਥ ਦੋਹਿਰੇ ਚੌਪਈਆਂ ਵਿਚ ਤੁਲਸੀ ਰਾਮਾਯਨ ਦੀ ਤਰਜ਼ ਤੇ ਸੱਤੇ ਕਾਂਡ ਅੱਠ ਸੌ ਸਫ਼ੇ ਦਾ ਲਗ ਪਗ ਸ੍ਰੀ ਦਸਮੇਸ਼ ਜੀ ਦਾ ਹਾਲ ਦਾਸ ਨੇ ਤਯਾਰ ਕਰਕੇ ਛਪਵਾਯਾ ਹੈ ਓਸਦੇ ਵਿਚ ਅਜੀਤ ਸਿੰਘ ਤੇ ਹਠੀਸਿੰਘ ਦਾ ਸਾਰਾ ਹਾਲ ਲਿਖਯਾ ਹੈ ॥

ਭਾਈ ਲੱਧਾਸਿੰਘ ਦੀ ਦੁਕਾਨ ਤੋਂ ਮਿਲ ਸੱਕਦਾ ਹੈ

ਉਮਰ ਜੀਵ ਦੀ ਰਾਤ ਦੇ ਵਾਂਗ ਹੈ ਜੀ ਜਮ ਸੂਰਜ ਦੇਇ ਮੁਕਾਇ ਭਾਈ
ਇਹਦੇ ਵਿਚ ਪਹਿਲੇ ਪਹਿਰੇ ਜੀਵ ਬੰਧਾ ਪਵੇ ਵਿਚ ਮਾਤਾ ਗਰਭ ਜਾਇ ਭਾਈ
ਓਥੇ ਲਹੂ ਤੇ ਪਾਕ ਦੀ ਨਦੀ ਅੰਦਰ ਪੁੱਠਾ ਲਟਕਦਾ ਦੁੱਖ ਉਠਾਇ ਭਾਈ
ਬਿਨਾਂ ਵਾਹਿਗੁਰੂ ਦੇ ਓਥੇ ਕੌਣ ਰਾਖਾ ਮਹਾਂ ਦੁੱਖ ਤੋਂ ਕੌਣ ਛੁਡਾਇ ਭਾਈ
ਸ੍ਵਾਸ ਸ੍ਵਾਸ ਬਿਨਤੀ ਓਥੇ ਜੀਵ ਕਰਦਾ ਅੰਤ ਗਰਭ ਵਿਚੋਂ ਛੁਟਕਾਇ ਭਾਈ
ਜਦੋਂ ਜੰਮਯਾਂ ਨਾਮ *ਰਜਾਦਾ ਹੋਯਾ ਖੁਸ਼ੀ ਸਭ ਕੁਟੰਬ ਮਨਾਇ ਭਾਈ
ਪਰ ਲਿੱਖਯਾ ਲੇਖ ਨ ਮਿਟ ਸੱਕੇ ਆਣ ਜੰਮਦੇ ਨੂੰ ਕਾਲ ਖਾਇ ਭਾਈ
ਵੱਜੇ ਵੱਜਦੇ ਜਿਸ ਥਾਂ ਹੋਣ ਖੁਸ਼ੀਆਂ ਸੋਗ ਵਿਚ ਪਲਾਂ ਆਣ ਛਾਇ ਭਾਈ
ਡਿੱਠਾ ਕੁਝ ਨ ਜੀਵ ਸੰਸਾਰ ਦਾ ਆ ਬਿਨੁ ਹੁਕਮ ਅਗਾਂ ਚਲਾਇ ਭਾਈ
ਪਾਪੀ ਜੀਵ ਓਹ ਜਾਣ ਕਰਤਾਰ ਸਿੰਘਾ ਰਹਿੰਦੇ ਗਰਭ ਦੇ ਵਿਚ ਸਦਾਇ ਭਾਈ

ਦੂਸਰਾ ਪਹਿਰਾ

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਧਾ ਘਰਿ ਕਾਨ
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ
ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ

ਇਸਦਾ ਭਾਵ

ਪਹਿਰੇ ਦੂਸਰੇ ਜੀਵ ਅਵਿਸਥਾ ਇਹ ਜੇ ਖਾਧਾ ਨ ਕਾਲ ਭਗਵਾਨ ਭਾਈ
ਲੱਗੀ ਹਵਾ ਸੰਸਾਰ ਦੀ ਆਣ ਜਦੋਂ ਭੁੱਲ ਗਿਆ ਕਰਤਾਰ ਦਾ ਧਿਆਨ ਭਾਈ
ਘਰ ਮਾਪਿਆਂ ਲਾਡਲਾ ਪੁੱਤ ਹੋਯਾ ਚੁੱਕ ਹੱਥਾਂ ਤੇ ਨਿਤ ਖਿਡਾਨ ਭਾਈ
ਮਾਉਂ ਆਖਦੀ ਸੋਹਿਣਾ ਪੁੱਤ ਮੇਰਾ ਜਿਵੇਂ ਘਰ ਜਸੋਧਾਂ ਦੇ ਕਾਹਨ ਭਾਈ
ਜਮ ਆਖਦੇ ਪਲਦਾ ਖਾਜ ਸੋਭਾ ਨਿੱਤ ਗਿਣੇ ਸ੍ਵਾਸ ਤਕਾਨ ਭਾਈ

---

* ਨਾਮ ਰਜਾਦਾ ਅਤੇ ਨਾ ਮਰਜਾਦ ਦੋਵੇਂ ਅਰਥ ਵਿਦਵਾਨ ਕਰਦੇ ਹਨ ਰਜਾਦਾ ਜਜਮਾਨ ਦੇ ਪੁਤ੍ਰ ਨੂੰ ਪੰਜਾਬ ਵਿਚ ਮਿਰਾਸੀ ਲੋਕ ਆਖਦੇ ਹਨ ਦੂਸਰਾ ਅਰਥ ਬਿਨਾਂ ਮਰਜਾਦਾ ਤੋਂ ਕਰਦੇ ਹਨ॥

ਮਨਾਂ ਮੂਰਖਾ ਸਮਝ ਅਚੇਤ ਨ ਹੋ ਅੰਤ ਨਹੀਂ ਤੇਰਾ ਕੁਝ ਜਾਨ ਭਾਈ
ਨ ਮਾਉਂ ਨ ਬਾਪ ਨ ਪੁੱਤ ਧੀਆਂ ਬਣਯਾਂ ਕੂੜ ਦਾ ਮੇਲ ਜਹਾਨ ਭਾਈ
ਜਿਸ ਰਚਿਆ ਤਿਸਨੂੰ ਭੁੱਲ ਗਿਉਂ ਬਣਯੋਂ ਬੰਦਯਾ ਅਸਲ ਨਾਦਾਨ ਭਾਈ
ਖਾਣ ਪੀਣ ਤੇ ਕੁੱਦਨੇ ਵਿਚ ਲਗੋਂ ਕੀਤੀ ਉਮਰ ਦੀ ਨਹੀਂ ਪਛਾਨ ਭਾਈ
ਪਹਿਰਾ ਦੂਸਰਾ ਗਿਆ ਕਰਤਾਰਸਿੰਘਾ ਅੱਧਾ ਬਾਗ਼ ਹੋ ਗਿਆ ਵੈਰਾਨ ਭਾਈ

ਤੀਸਰਾ ਪਹਿਰਾ

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ
ਹਰਿ ਕਾ ਨਾਮੁ ਨ ਚੇਤ ਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥੩॥

ਇਸਦਾ ਭਾਵ

ਪਹਿਰਾ ਤੀਸਰਾ ਗਿਆ ਵਣਜਾਰਿਆ ਜੀ ਵਦਿਨੋ ਦਿਨ ਹੋਣ ਜਵਾਨ ਲੱਗਾ
ਕਾਮ ਕ੍ਰੋਧ ਤੇ ਲੋਭ ਨੇ ਜ਼ੋਰ ਪਾਯਾ ਧਨ ਜੋਬਨ ਦਾ ਮਾਣ ਆਨ ਲੱਗਾ
ਨਾਮ ਰੱਬ ਦਾ ਕਦੇ ਨ ਚਿੱਤ ਆਵੇ ਜੀਵ ਵਿਸ਼ੇ ਵਕਾਰ ਕੁਮਾਨ ਲੱਗਾ
ਅੰਨ੍ਹਾ ਵਿਚ ਜਵਾਨੀ ਦੇ ਮਸਤ ਫਿਰਦਾ ਐਵੇਂ ਜਨਮ ਮਾਨੁਖ ਵੰਜਾਨ ਲੱਗਾ
ਮਾਯਾ ਵਾਸਤੇ ਰਾਤ ਦਿਨ ਫਿਰੇ ਭੌਂਦਾ ਭਾਰ ਪਾਪਾਂ ਦੇ ਸਿਰ ਉਠਾਨ ਲੱਗਾ
ਰਾਹ ਧਰਮ ਦੇ ਕਦੇ ਨ ਪੈਰ ਧਰਦਾ ਉਮਰ ਵਿਚ ਕੁਸੰਗ ਗਵਾਨ ਲੱਗਾ
ਛੱਡ ਧਰਮ ਵਾਪਾਰ ਗਵਾਰ ਬੰਦਾ ਖੋਟੇ ਕਰਮ ਕਰ ਮੂਲ ਰੁੜ੍ਹਾਨ ਲੱਗਾ
ਗਿਆ ਜੋਬਨ ਛਲ ਕਰਤਾਰਸਿੰਘਾ ਫੇਰ ਮੂਰਖ ਮਨ ਪਛਤਾਨ ਲੱਗਾ

ਚੌਥਾ ਪਹਿਰਾ

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ

ਝੂਠਾ ਰੁਦਨੁ ਹੋਆ ਦੋਆਲੈ ਖਿਨ ਮਹਿ ਭਇਆ ਪਰਾਇਆ
ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆਂ ਖੇਤੁ ॥ ੪ ॥

ਇਸਦਾ ਭਾਵ

ਚੌਥਾ ਪਹਿਰਾ ਵਣਜਾਰਿਓ ਆਇ ਗਿਆ ਲਾਵੇ ਕੱਟਨੇ ਵਾਸਤੇ ਖੇਤ ਆਏ
ਜਮਾਂ ਪਕੜ ਕੇ ਜੀਵ ਚਲਾਇ ਦਿਤਾ ਦਿਤਾ ਮੁੜਕੇ ਕਿਸੇ ਨ ਭੇਤ ਆਏ
ਜੀਵ ਬੰਨ੍ਹਿਆਂ ਕਰਮਾਂ ਦਾ ਗਿਆ ਕਿਧਰੇ ਲੋਕਾਂ ਧਰਯਾ ਨਾਮ ਪਰੇਤ ਆਏ
ਝੂਠਾ ਰੁਦਨ ਸੰਬੰਧੀਆਂ ਸ਼ੁਰੂ ਕੀਤਾ ਆਪੋ ਆਪਨਾ ਰੱਖ ਕੇ ਹੇਤ ਆਏ
ਮਿਲਯਾ ਜੀਵ ਤਾਈਂ ਫਲ ਵਾਸ਼ਨਾ ਦਾ ਬੁਰਾ ਭਲਾ ਜੋ ਕੀਤਾ ਅਚੇਤ ਆਏ
ਸਿਰਜਨਹਾਰ ਨੂੰ ਜਪੋ ਕਰਤਾਰਸਿੰਘਾ ਜਿਨੂੰ ਸਭ ਕਹਿੰਦੇ ਨੇਤ ਨੇਤ ਆਏ

ਵਾਕ ਕਵੀ

ਹਿੱਸੇ ਚਾਰ ਕਰ ਜੀਵ ਦੀ ਉਮਰ ਸੰਦੇ ਸਤਿ ਗੁਰਾਂ ਉਪਦੇਸ਼ ਸੁਨਾਯਾ ਜੀ
ਭਜਨ ਬਿਨਾਂ ਬੇਅਰਥ ਹੈ ਉਮਰ ਸਾਰੀ ਓਹਨਾਂ ਲੋਕਾਂ ਤਾਈਂ ਸਮਝਾਯਾ ਜੀ
ਮੋਹ ਮਾਯਾ ਤੇ ਵਿਸ਼ੇ ਵਕਾਰ ਸਾਰੇ ਇਹ ਹੈਨ ਬੇ ਅਰਥ ਸਿਖਾਯਾ ਜੀ
ਭੋਗ ਰੋਗ ਦੇ ਵਿਚ ਰਹੇ ਰੁੱਝੇ ਓਹਨਾਂ ਮਾਨੁਖ ਜਨਮ ਗਵਾਯਾ ਜੀ
ਬਾਲ ਉਮਰ ਗਵਾ ਲਈ ਵਿਚ ਖੇਡਾਂ ਹੋ ਜਵਾਨ ਨ ਧਰਮ ਕਮਾਯਾ ਜੀ
ਖੋਤਾ ਬਣ ਕੁਟੰਬ ਦਾ ਭਾਰ ਢੋ ਕੇ ਤੀਜਾ ਪਹਿਰ ਭੀ ਐਵੇਂ ਵੰਜਾਯਾ ਜੀ
ਸਤਿ ਸੰਗ ਨ ਦਾਨ ਤੇ ਪੁੰਨ ਕੀਤਾ ਜਾਲ ਹਿਰਸ ਦੇ ਪੈਰ ਫਸਾਯਾ ਜੀ
ਅੰਤ ਗਿਆ ਬੱਧਾ ਕਰਤਾਰਸਿੰਘਾ ਪਾਪੀ ਮਰਨ ਲੱਗਾ ਪਛਤਾਯਾ ਜੀ

ਗੌਂਡ ਦੇਸ ਤੋਂ ਅੱਗੇ ਦਾ ਸੈਰ

ਓਹਨਾਂ ਲੋਕਾਂ ਨੂੰ ਭਗਤੀ ਲਾਇ ਬਾਬੇ ਚਿੱਤ੍ਰਕੂਟ ਆਦਿਕ ਦੇਸ ਤਾਰਯਾ ਜੀ
ਮਹਾਂ ਦੇਵੀ ਦੇ ਪਰਬਤੋਂ ਲੰਘ ਕਰਕੇ ਡੇਰਾ ਪਾਸ ਸੇਵਾਨੀਏਂ ਡਾਰਯਾ ਜੀ
ਰਾਮ ਟੇਕਰੀ ਜਿਸ ਥਾਂ ਰਾਮ ਰਿਹਾ ਓਸੇ ਥਾਂ ਚੁਮਾਸਾ ਗੁਜ਼ਾਰਯਾ ਜੀ
ਪੱਥਰ ਗਲਾਂ ਦੇ ਵਿਚ ਲਟਕਾਈ ਫਿਰਦੇ ਓਹਨਾਂ ਲੋਕਾਂ ਨੂੰ ਬਾਬੇ ਨਿਹਾਰਯਾ ਜੀ
ਰਾਮਚੰਦ੍ਰ ਦੀਆਂ ਚਰਨ ਪਾਦਕਾਂ ਨੇ ਜਦੋਂ ਪੁੱਛਯਾ ਓਹਨਾਂ ਉਚਾਰਯਾ ਜੀ

ਜਿਧੇ ਗਲੇ ਇਹ ਜਮਨ ਆਇ ਨੇੜੇ ਓਹਨਾਂ ਲੋੱਕਾਂ ਸੀ ਨਿਸਚਾ ਧਾਰਯਾ ਜੀ
ਬਾਬੇ ਆਖਯਾ ਮੂਰਖੋ ਗੱਲ ਝੂਠੀ ਤੁਸਾਂ ਭਾਰ ਐਵੇਂ ਗਲ ਡਾਰਯਾ ਜੀ
ਪੱਥਰ ਆਪ ਡੁੱਬੇ ਤੁਹਾਨੂੰ ਡੋਬ ਦੇਵੇ ਨਹੀਂ ਪੱਥਰਾਂ ਕਿਸੇ ਨੂੰ ਤਾਰਯਾ ਜੀ
ਜਿਧੇ ਹੁਕਮ ਦੇ ਵਿਚ ਹੈ ਜਮ ਸਦਾ ਤੁਸਾਂ ਓਹ ਕਰਤਾਰ ਵਸਾਰਯਾ ਜੀ
ਓਹਨਾਂ ਵਿਚ ਆਗੂ ਰਾਮ ਭਜ ਹੈਸੀ ਓਸ ਪੱਥਰ ਗਲੋਂ ਉਤਾਰਯਾ ਜੀ
ਓਹਨੂੰ ਵੇਖ ਬਹੁਤੇ ਸਿਖ ਆਣ ਬਣੇ ਭਜਨ ਕਰ ਕੇ ਜਨਮ ਸਵਾਰਯਾ ਜੀ
ਓਥੋਂ ਚੱਲ * ਅੰਮ੍ਰੀਕ ਦੀ ਜੱਗਭੂਮੀ ਸਤਿਨਾਮ ਦਾ ਜਾਪ ਪਰਚਾਰਯਾ ਜੀ
ਅੱਗੇ ਚੱਲ ਅਪਲੂਰ ਬਜਵਾੜੇ ਹੁੰਦੇ † ਦਰਸ ਪੱਨੇ ਨਰਸਿੰਘ ਦਿਖਾਰਯਾ ਜੀ
ਜੰਗਲ ਪਰਬਤਾਂ ਵਿਚ ਕਰਤਾਰ ਸਿੰਘਾ ਬਾਬੇ ਨਾਮ ਕਰਤਾਰ ਵਿਸਥਾਰਯਾ ਜੀ

ਨਾਮਦੇਵ ਦਾ ਮਿਲਾਪ ਤੇ ਕਈ ਜੀਵਾਂ ਨੂੰ ਤਾਰਨਾ

ਓਥੋਂ ਪਾਰ ਹੋ ਕ੍ਰਿਸ਼ਨਾ ਨਦੀ ਤਾਈਂ ਆਉਂਡੇ ਨਗਰ ਜਾ ਦਰਸ ਦਿਖਾਇ ਬਾਬਾ
ਨਾਮਦੇਵ ਦੇਹੁਰਾ ਜਿੱਥੇ ਫੇਰਯਾ ਸੀ ਓਥੇ ਬੈਠ ਰੁਬਾਬ ਵਜਵਾਇ ਬਾਬਾ
ਲੋਕ ਮੁਹਤ ਹੋਏ ਚਰਨੀ ਆਨ ਡਿੱਗੇ ਮੂਹੋਂ ਬਾਣੀ ਅਗੰਮ ਸੁਨਾਇ ਬਾਬਾ
ਨਾਮਦੇਵ ਜੀ ਭੀ ਓਥੇ ਆਨ ਪਹੁੰਚੇ ਉੱਚੇ ਕਈ ਉਪਦੇਸ਼ ਦ੍ਰਿੜਾਇ ਬਾਬਾ
ਹੈਸੀ ਸਰਗੁਣ ਉਪਾਸ਼ਨਾ ਭਗਤ ਕਰਦਾ ਨਿਰਗੁਣ ਭਗਤੀ ਵੱਲੇ ਲਾਇ ਬਾਬਾ
ਦਿਣ ਥੋੜੇ ਹੀ ਠਹਿਰ ਕਰਤਾਰ ਸਿੰਘਾ ਕੜਪ ਸ਼ਹਿਰ ਪਹੁੰਚਾ ਅੱਗੇ ਜਾਇ ਬਾਬ

ਕਰੂਨੂਰ ਸ਼ਹਿਰ ਵਿਚ ਗਨੇਸ਼ ਦੇ ਭਗਤਾਂ ਨੂੰ ਉਪਦੇਸ਼

ਕੜਪ ਪੰਦ੍ਹਾਂ ਦਿਣ ਸਤਿ ਗੁਰੂ ਰਹੇ ਹੁਣ ਹੈ ਓਥੇ ਧਰਮਸਾਲ ਭਾਈ
ਓਥੋਂ ਸ਼ਹਿਰ ਕਰਨੂਰ ਦੇ ਵਿਚ ਪਹੁੰਚੇ ਜੀਵ ਤਾਰਨੇ ਨੂੰ ਦੀਨ ਦਿਆਲ ਭਾਈ

---

* ਅੰਮ੍ਰੀਕ ਰਾਜਾ ਜੱਗ ਕਰਦਾ ਸੀ ਦੁਰਬਾਸ਼ਾ ਰਿਖੀ ਆਇ ਗਿਆ ਰਾਜਾ ਨੇ ਬ੍ਰਤ ਉਪਾਰਨਾ ਸੀ ਤੇ ਰਿਖੀ ਅਸ਼ਨਾਨ ਕਰਨ ਚਲਾ ਗਿਆ ਬ੍ਰਤ ਦਾ ਸਮਾ ਬੀਤਦਾ ਦੇਖ ਰਾਜਾ ਨੇ ਚਾਵਲ ਮੁਖ ਵਿਚ ਪਾ ਬ੍ਰਤ ਉਪਾਰ ਲਿਆ ਰਿਖੀ ਨੇ ਆਣਕੇ ਕ੍ਰੋਧ ਕੀਤਾ ਤੇ ਸਰਾਪ ਦੇਕੇ ਭਸਮ ਕਰਨ ਲੱਗਾ ਰਾਜਾ ਈਸ਼੍ਵਰ ਭਗਤ ਸੀ ਅਕਾਲ ਪੁਰਖ ਨੇ ਰਾਜਾ ਦੀ ਰੱਖਯਾ ਕੀਤੀ ਤੇ ਰਿਖੀ ਦੇ ਪਿਛੇ ਹੀ ਓਹ ਸਰਾਪ ਅੱਗ ਰੂਪ ਹੋਕੇ ਲੱਗ ਟੁਰਯਾ ਰਿਖੀ ਡਰਦਾ ਬਹੁਤ ਥਾਵੀਂ ਫਿਰਯਾ ਪਰ ਅੱਗ ਨੇ ਖ਼ਲਾਸੀ ਨ ਕੀਤੀ ਅਖ਼ੀਰ ਨਾਰਦ ਜੀ ਦੇ ਕਹਿਣੇ ਕਰ ਰਿਖੀ ਰਾਜਾ ਦੀ ਚਰਨੀ ਆ ਡਿੱਗਾ ਤਾਂ ਖ਼ਲਾਸੀ ਹੋਈ ॥

† ਪੱਨਾ—ਨਰਸਿੰਘ ਜੀ ਦਾ ਭਗਤ ਹੋਯਾ ਹੈ ਪੱਨੇ ਨੂੰ ਭੀੱਲਾਂ ਤੋਂ ਨਰਸਿੰਘ ਨੇ ਬਚਾਯਾ ਸੀ ਓਹ ਨਿਸਚਾ ਧਰ ਕੇ ਲੋੱਕਾਂ ਮੂਰਤੀ ਬਨਾ ਰਖੀ ਹੋਈ ਹੈ ਤੇ ਸ਼ਰਬਤ ਦਾ ਭੋਗ ਲੱਗਦਾ ਹੈ ॥

ਓਹ ਲੋਗ ਗਨੇਸ਼ ਦੀ ਮੂਰਤੀ ਲੈ ਬੱਨ੍ਹੀ ਫਿਰਦੇ ਗਲਾਂ ਦੇ ਨਾਲ ਭਾਈ
ਜਦੋਂ ਪੁੱਛਿਆ ਆਖਦੇ ਲੋਕ ਸੱਭੇ ਇਹ ਗਨੇਸ਼ ਮਹਾਂ ਰਾਜ ਕਿਰਪਾਲ ਭਾਈ
ਦੇਵੀ ਦੇਉਤੇ ਏਸੇ ਦੀ ਕਰਨ ਪੂਜਾ ਬ੍ਰਹਮਾ ਵਿਸ਼ਨ ਤੇ ਸ਼ਿਵ ਸੰਭਾਲ ਭਾਈ
ਮੁਕਤ ਭੁਗਤ ਸਭੋ ਇਹੋ ਦੇਨ ਹਾਰਾ ਧਨ ਪੁਤ ਤੇ ਲੱਖਮੀ ਮਾਲ ਭਾਈ
ਤਦ ਸਤਿ ਗੁਰਾਂ ਸ਼ਬਦ ਉਚਾਰ ਕੀਤਾ ਸੁਰ ਮੇਲ ਰੁਬਾਬ ਦੇ ਨਾਲ ਭਾਈ
ਸ੍ਰੀ ਰਾਗ ਦੇ ਵਿਚ ਕਰਤਾਰਸਿੰਘਾ ਪੜ੍ਹੋ ਸੁਣੋ ਕੱਟੋ ਜਮ ਜਾਲ ਭਾਈ

ਸ੍ਰੀ ਰਾਗ ਮਹਲਾ ੧

ਕੀਤਾ ਕਹਾ ਕਰੇ ਮਨਿ ਮਾਨੁ॥ ਦੇਵਨ ਹਾਰੇ ਕੈ ਹਥਿ ਦਾਨੁ ॥
ਭਾਵੈ ਦੇਇਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥੧॥
ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ ਕਚੁ ਨਿਕਚ ॥੧॥

ਇਸਦਾ ਭਾਵ

ਬਾਬੇ ਆੱਖਯਾ ਭੁੱਲਯੋ ਹੋਸ਼ ਕਰੋ ਸਿਰਜਨ ਹਾਰ ਕਰਤਾਰ ਅਪਾਰ ਸਭ ਦਾ
ਕੀਤੇ ਓਹਦੇ ਗਨੇਸ਼ ਮਹੇਸ਼ ਸਾਰੇ ਓਹੋ ਮਾਰਨੇ ਸਿਰਜਨੇਹਾਰ ਸਭ ਦਾ
ਅੱਗੇ ਕਰਤੇ ਦੇ ਮਾਨ ਕੀਹ ਕੀਤਿਆਂ ਦਾ ਸੱਚਾ ਵਾਹਿਗੁਰੂ ਆਪ ਸ੍ਰਦਾਰ ਸਭ ਦਾ
ਓਹ ਦੇ ਬਾਝ ਦਾਤਾ ਕੋਈ ਦੂਸਰਾ ਨ ਓਹੋ ਇਕ ਕਰਤਾਰ ਦਾਤਾਰ ਸਭ ਦਾ
ਦੇਵੀ ਦੇਉਤੇ ਓਸਦੇ ਮੰਗਤੇ ਨੇ ਦੇਵਨ ਹਾਰ ਦਾਤਾਰ ਕਰਤਾਰ ਸਭ ਦਾ
ਚਾਹੇ ਦੇਇਨ ਦੇਇ ਅਖ਼ਤਯਾਰ ਉਸਦਾ ਕਰਤਾ ਹੈ ਓਹ ਖ਼ੁਦ ਮੁਖ਼ਤਾਰ ਸਭ ਦਾ
ਕੋਈ ਵਿਚ ਨਾਹੀਂ ਕੁਝ ਕਰ ਸੱਕੇ ਓਹ ਦਿਲ ਦੀ ਜਾਨਨੇਹਾਰ ਸਭ ਦਾ
ਭਾਵੇ ਸੱਚੇ ਨੂੰ ਸੱਚ ਕਰਤਾਰਸਿੰਘਾ ਸ਼ਰਨ ਆਯਾਂ ਬਖ਼ਸ਼ਨੇਹਾਰ ਸਭ ਦਾ

* ਬੇਦਰ ਸ਼ਹਿਰ

ਓਹਨਾਂ ਲੋੱਕਾਂ ਨੂੰ ਰਾਹ ਕਰਤਾਰ ਲਾਕੇ ਸ੍ਰੀ ਬਾਬਾ ਜੀ ਅੱਗੇ ਨੂੰ ਜਾਂਵਦੇ ਨੇ

---

* ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਯਾਂ ਦੀ ਪਰਖ ਕੀਤੀ ਸੀ ਤਾਂ ਓਹਨਾਂ ਵਿਚੋਂ ਇਕ ਪਿਆਰਾ ਏਸੇ ਸ਼ਹਿਰ ਦਾ ਰਹਿਨ ਵਾਲਾ ਭਾਈ ਸਾਹਿਬਾ ਜਿਸ ਦਾ ਫੇਰ ਨਾਮ ਭਾਈ ਸਾਹਿਬ ਸਿੰਘ ਜੀ ਹੋਯਾ, ਨਿੱਤਰਯਾ ਸੀ ॥ ਫੇਰ ਸ੍ਰੀ ਗੁਰੂ ਦਸਮੇ ਪਾਤਸ਼ਾਹ ਜੀ ਦੇ ਜੋਤੀ ਜੋਤਸਮਾਉਨ ਤੋਂ ਪਿਛੋਂ ਮਾਈ ਭਾਗੋ ਏਸੇ ਸ਼ਹਿਰ ਜਾ ਰਹੀ ਸੀ ਜਿਥੇ ਓਸਨੇ ਆਪਨੀ ਆਤਮਕ ਸ਼ਕਤੀ ਦੇ ਬਲ ਕਰਕੇ ਗੁਰ ਸਿੱਖੀ ਦਾ ਬੜਾ ਵਸਥਾਰ ਕੀਤਾ ਏਥੋਂ ਮਾਲੂਮ ਹੁੰਦਾ ਹੈ ਕਿ ਸਤਿਗੁਰਾਂ ਦੇ ਵੇਲੇ ਸਾਰੇ ਹਿੰਦੁਸਤਾਨ ਤੇ ਦੂਰ ਦੂਰ ਬਾਹਰਲੇ ਦੇਸਾਂ ਵਿਚ ਸਿੱਖ ਪੰਥ ਫੈਲ ਗਿਆ ਹੋਯਾ ਸੀ ਜੋ ਹੁਣ ਸਿੱਖ ਪੰਥ ਦੀ ਅਨਗਹਿਲੀ ਨਾਲ ਘਟ ਰਿਹਾ ਹੈ ॥

ਆਸਨ ਜਾ ਲਾਯਾ ਬਾਹਿਰ ਸ਼ਹਿਰ ਬੇਦਰ ਕੱਨ ਪਾੱਟੇ ਜੋਗੀ ਚੱਲ ਆਂਵਦੇ ਨੇ
ਝੇੜੇ ਜੋਗ ਦੇ ਉਨ੍ਹਾਂ ਨੇ ਬਹੁਤ ਛੇੜੇ ਅਤੇ ਊਤ ਪਟਾਂਗ ਸੁਨਾਂਵਦੇ ਨੇ
ਪਾਈ ਜੋਗ ਦੀ ਜੁਗਤ ਨ ਤੁਸਾਂ ਭਾਈ ਸ੍ਰੀ ਬਾਬਾ ਜੀ ਮੁਖੋਂ ਅਲਾਂਵਦੇ ਨੇ
ਐਵੇਂ ਤੁਸਾਂ ਜਹੇ ਕੱਨ ਪੜਵਾ ਬਹਿੰਦੇ ਬੇ ਯੁਗਤੇ ਉਮਰ ਗਵਾਂਵਦੇ ਨੇ
"ਮੁੰਦਾ ਸੰਤੋਖ ਸਰਮ ਪਤ ਝੋਲੀ" ਸਾਰਾ ਸ਼ਬਦ ਇਹ ਉਚਾਰ ਜਤਾਂਵਦੇ ਨੇ
ਨਾਥਾਂ ਸਿਰ ਜੋ ਨਾਥ ਨ ਜਾਣਦੇ ਨੇ ਪਏ ਗੋਰਖ ਗੋਰਖ ਗਾਂਵਦੇ ਨੇ
ਘਰ ਛੱਡ ਖ਼ਵਾਰ ਹੋ ਫਿਰਨ ਭੌਂਦੇ ਮੰਗ ਮੰਗ ਕੇ ਟੁਕੜੇ ਖਾਂਵਦੇ ਨੇ
ਆਪ ਗਲੇ ਤੇ ਗਾਲਦੇ ਹੋਰਨਾਂ ਨੂੰ ਧਰਮ ਕਿਰਤ ਤੋਂ ਜੀ ਚੁਰਾਂਵਦੇ ਨੇ
ਸੱਚਾ ਸੁਣ ਉਪਦੇਸ਼ ਕਰਤਾਰਸਿੰਘਾ ਓਹ ਕੱਨ ਪਾੱਟੇ ਸ਼ਰਮਾਂਵਦੇ ਨੇ

### ਗੋਲਕੰਡੇ ਆਦਿ ਸ਼ਹਿਰਾਂ ਦਾ ਉਧਾਰ

ਬੇਦਰ ਸ਼ਹਿਰ ਤੋਂ ਚੱਲਕੇ ਸਤਿਗੁਰੂ ਜੀ ਪਹੁੰਚੇ ਇਕ ਪਹਾੜ ਤੇ ਜਾਇ ਕਰਕੇ
ਨਾਨਕ ਝੇਰਾ ਜਿਨੂੰ ਹੁਣ ਦੇਸ ਕਹਿੰਦਾ ਦੋ ਪੀਰ ਮਿਲੇ ਓਥੇ ਆਇ ਕਰਕੇ
ਜਲਾਲਦੀਨ ਤੇ ਦੂਆ ਯਾਕੂਬ ਆਹਾ ਖ਼ੁਸ਼ ਹੋਇ ਉਹ ਚਰਚਾ ਖ਼ੁਦਾਇ ਕਰਕੇ
ਅੱਗੇ ਮਲਕਾਪੁਰੋਂ ਫਿਰ ਲੰਘ* ਗੰਗਾ ਫ਼ਤ੍ਹਿਆਬਾਦ ਵਿਚ ਦਰਸ ਵਿਖਾਇ ਕਰਕੇ
ਗੋਲ ਕੰਡਿਓਂ ਹੋ ਲੰਘ ਸ਼ਹਿਰ ਜੰਗਲ ਸੈ ਜੀਆਂ ਦੇ ਤਾਈਂ ਤਰਾਇ ਕਰਕੇ
ਪਾਗਲ ਪੁਰ ਦੇ ਪਰਬਤ ਜਾਇ ਬੈਠੇ ਪੜ੍ਹਦੇ ਸ਼ਬਦ ਰੁਬਾਬ ਬਜਾਇ ਕਰਕੇ
ਓਥੇ ਫੇਰ ਜੋਗੀ ਆਣ ਹੋਏ ਕੱਠੇ ਬਹਿੰਦੇ ਤਿਲ ਇਕ ਭੇਟ ਰਖਾਇ ਕਰਕੇ
ਧਾਰੀ ਦਿਲ ਇਹਨੂੰ ਤਪਾ ਕਿਵੇਂ ਵੰਡੂ ਸਤਿਗੁਰਾਂ ਦੋ ਪੱਥਰ ਮੰਗਾਇ ਕਰਕੇ
ਝੱਟ ਪੀਹ ਕੇ ਘੋਲਿਆ ਵਿਚ ਪਾਣੀ ਦਿਤਾ ਸਾਰਿਆਂ ਤਈਂ ਵੰਡਾਇ ਕਰਕੇ
ਜੋਗੀ ਸ਼ਰਮ ਖਾਕੇ ਝੱਟ ਉਠ ਗਏ ਪੂਰਨ ਪੁਰਖ ਹੈ ਮੂੰਹੋਂ ਸੁਨਾਇ ਕਰਕੇ
ਓਸ ਜਗ੍ਹਾ ਹੈ ਗੁਰਾਂ ਦਾ† ਥਾਨ ਬਨਯਾਂ ਲੋਕ ਪੂਜਦੇ ਨੇ ਮੇਲਾ ਲਾਇ ਕਰਕੇ
ਕੂੰਡੇ ਡੰਡੇ ਦਾ ਦਰਸ ਕਰਤਾਰਸਿੰਘਾ ਕਰਦੇ ਹੈਨ ਪ੍ਰੀਤ ਵਧਾਇ ਕਰਕੇ

---

* ਇਹ ਗੋਦਾਵਰੀ ਗੰਗਾ ਸੀ ॥

† ਓਸ ਥਾਨ ਦਾ ਨਾਮ ਕਿਤੇ ਤਿਲ ਗੰਜੀ ਭੀ ਲਿਖਯਾ ਹੈ ਤੇ ਓਹ ਲੋਕ ਕੂੰਡੀਕਤਾਲ ਭੀ ਬੋਲਦੇ ਹਨ

ਮਾਨਕ ਪ੍ਰਭੂ ਦਾ ਮੇਲ ਤੇ ਹਿੰਦ ਦੇ ਨਿਚਲੇ ਹਿੱਸੇ ਦੀ ਝਾਕੀ

ਓਥੋਂ ਚੱਲ ਅੱਗੇ ਗਏ ਓਸ ਜੰਗਲ ਜਿਥੋ ਸੂਪਨਖਾਂ ਚੱਲ ਆਈ ਸੀ ਜੀ
ਓਹਨਾਂ ਜੰਗਲਾਂ ਵਿਚੋਂ ਹੀ ਆਇ ਕਰਕੇ ਪਾਪੀ ਰਾਵਨ ਸੀਆ ਚੁਰਾਈ ਸੀ ਜੀ
*ਮਾਨਕ ਪ੍ਰਭੂ ਜੀ ਕ੍ਰਿਸ਼ਨਾ ਨਦੀ ਉਤੇ ਮਿਲਯਾ ਗੁਰਾਂ ਨੂੰ ਖ਼ੁਸ਼ੀ ਮਨਾਈ ਸੀ ਜੀ
ਨਾਲ ਹੋ ਦਿਖਾਇ ਅਸਥਾਨ ਬਹੁਤੇ ਝਾਕੀ ਜਾ† ਪੰਪਾਸਰ ਪਾਈ ਸੀ ਜੀ
ਸ਼ਹਿਰ ਬੱਲੀ ਦਾ ਜਾਇ ਕਿਸਕੰਧਾ ਡਿੱਠਾ‡ ਗ੍ਯਾਲਬ ਰਿਖੀ ਦੀ ਗੁਫਾ ਦਿਖਾਈ ਸੀ ਜੀ
ਫੇਰ ਸਿੰਧਰਾ ਨਦੀ ਨੂੰ ਲੰਘ ਕਰਕੇ ਸੈ ਜੀਆਂ ਦੀ ਮੁਕਤ ਕਰਾਈ ਸੀ ਜੀ
ਹੱਥੀ ਰਾਮ ਬੈਰਾਗੀ ਦਾ ਦੇਖ ਮੰਦਰ § ਪੁੰਡਰ ਪੁਰ ਜਾ ਤਾਰ ਖੜਕਾਈ ਸੀ ਜੀ
ਸੈ ਨੱਗਰ ਜੰਗਲ ਦੇਖ ਕਰਕੇ ‖ ਅਰਨਾ ਚਲ ਤੇ ਸੁਰਤ ਟਕਾਈ ਸੀ ਜੀ
ਅੱਗੇ ¶ ਪਾਲਮ ਕੋੱਟੇ ਨੂੰ ਜਾਇ ਡਿੱਠਾ ਜਾ ਗਨੇਸ਼ ਦੀ ਪੂਜ ਹਟਾਈ ਸੀ ਜੀ
ਰਾਮਾਨੰਦ ਦੀ ? ਇੰਬਲੀ ਜਾਇ ਡਿੱਠੀ ਸੁੱਤੀ ਭਗਤੀ ਜਾ ਜਗਾਈ ਸੀ ਜੀ
ਓਥੋਂ ਜਾ ਅੱਗੇ ! ਸੁੰਦਰ ਬਣ ਵੜੇ ਜਿੱਥੇ ਰਾਮ ਕੁਝ ਮੁਦਤ ਲੰਘਾਈ ਸੀ ਜੀ
ਰੰਗ ਪਟਨ ਵਿਚ ਜਾ ਕਰਤਾਰ ਸਿੰਘਾ ਬਾਬੇ ਨਾਮ ਦੀ ਲਹਿਰ ਚਲਾਈ ਸੀ ਜੀ

---

* ਮਾਨਕ ਪ੍ਰਭੂ ਸਿੱਖ ਸੀ ਇਹ ਬਾਬੇ ਜੀ ਨੂੰ ਅੱਗੇ ਇਮਨਾਬਾਦ ਮਿਲ ਆਯਾ ਸੀ

† ਪੰਪਾਸਰ ਜਿਥੇ ਸ੍ਰੀ ਰਾਮਚੰਦ ਜੀ ਨੂੰ ਭੀਲਨੀ ਨੇ ਜੂਠੇ ਬੇਰ ਖਵਾਲੇ ਸਨ ॥

‡ ਗ੍ਯਾਲਬ ਰਿਖੀ ਦੀ ਗੁਫ਼ਾ—ਜਿਥੇ ਸ੍ਰੀ ਰਾਮਚੰਦ੍ਰ ਜੀ ਨੂੰ ਸੁਗ੍ਰੀਵ ਦਾ ਮੇਲ ਹਨੂਮਾਨ ਨੇ ਕਰਾਯਾ ਸੀ ਏਸ ਗੁਫਾ ਤੇ ਬੱਲੀ ਡਰਦਾ ਨਹੀਂ ਸੀ ਜਾਂਦਾ ਓਸਨੂੰ ਸਰਾਫ ਸੀ ਕਿ ਜਦ ਤੂੰ ਏਥੇ ਆਵੇਂਗਾ ਤਾਂ ਭਸਮ ਹੋ ਜਾਵੇਂਗਾ ਏਸੇ ਦਲੇਰੀ ਕਰਕੇ ਸੁਗ੍ਰੀਵ ਓਥੇ ਆ ਰਿਹਾ ਸੀ ਤੇ ਬਾਲੀ ਦਾ ਕੁਝ ਜ਼ੋਰ ਨਹੀਂ ਸੀ ਚਲਦਾ ॥

§ ਪੁੰਡਰ ਪੁਰ ਦੇ ਵਿਚ ਪੁੰਡਰੀਕ ਭਗਤ ਦੇ ਘਰ ਬੀਠਲ ਅਵਿਤਾਰ ਹੋਯਾ ਲਿਖਯਾ ਹੈ ॥

‖ ਅਰਨਾਚਲ—ਓਸ ਪਹਾੜ ਦਾ ਨਾਮ ਹੈ ਜਿਥੇ ਸ਼ਿਵਜੀ ਤੇ ਪਾਰਬਤੀ ਬੈਠੇ ਸਨ ਤੇ ਸਾਰੇ ਦੇਵਤੇ ਓਸ ਦੀ ਪ੍ਰਕ੍ਰਮਾ ਕਰਨ ਵਾਸਤੇ ਜਿਦ ਪਏ ਸਨ ਕਿ ਜਿਹੜਾ ਪਹਿਲਾਂ ਦੁਦੇ ਫਿਰ ਆਵੇ ਓਹ ਦੇਵਤਯਾਂ ਵਿਚੋਂ ਵੱਡਾ ਮੰਨਯਾ ਜਾਵੇ ਦੌਰ ਸਭੇ ਤਾਂ ਆਪੋ ਆਪਨੀਆਂ ਅਸਵਾਰੀਆਂ ਤੇ ਚੜ੍ਹਕੇ ਦੌੜ ਪਏ ਪਰ ਗਨੇਸ਼ ਚੂਹੇ ਦਾ ਅਸਵਾਰ ਸੀ ਓਹ ਕੀਹ ਕਰਦਾ ਓਸਨੇ ਓਅੰ ਮੰਤ੍ਰ ਲਿਖਕੇ ਓਦੇ ਹੀ ਓਸਦੀ ਪ੍ਰਕ੍ਰਮਾ ਕਰ ਲਈ ਓਹ ਸਾਰਿਆਂ ਤੋਂ ਪਹਿਲਾਂ ਆਯਾ ਸਮਝਯਾ ਗਿਆ ਇਹ ਪੁਰਾਨਕ ਕਥਾ ਹੈ, ਏਥੇ ਹੀ ਸੀਤਾ ਨੂੰ ਛੁਡਾਉਨ ਵਾਸਤੇ ਜਟਾਯੂ ਰਾਵਨ ਨਾਲ ਲੜਯਾ ਸੀ ॥

¶ ਪਾਲਮ ਕੋਟਾ—ਆਖਦੇ ਹਨ ਕਿ ਏਥੇ ਹੀ ਪਾਰਬਤੀ ਨੇ ਪਿੰਡੇ ਦੀ ਮੈਲ ਲਾਹ ਕੇ ਗਨੇਸ਼ ਨੂੰ ਬਨਾਯਾ ਸੀ ॥ ? ਓਸ ਇੰਬਲੀ ਦੇ ਥੱਲੇ ਰਾਮਾਨੰਦ ਸ੍ਵਾਮੀ ਦਾ ਜਨਮ ਹੋਯਾ ਦੱਸਦੇ ਹਨ ॥

! ਸੁੰਦਰ ਬਨ—ਏਥੇ ਹੀ ਤਿੰਨ ਮਹੀਨੇ ਬੈਠ ਕੇ ਸ੍ਰੀ ਰਾਮਚੰਦ੍ਰ ਜੀ ਨੇ ਪੁਲ ਤਯਾਰ ਕਰਵਾਯਾ ਸੀ, ਤਾਂਹੀਏਂ ਹੀ ਰਾਮਾਯਨ ਵਿਚ ਏਸ ਕਥਾ ਦਾ ਨਾਮ ਸੁੰਦਰ ਕਾਂਡ ਹੈ ॥

ਲੰਕਾ ਟਾਪੂ ਨੂੰ ਦੇਖਕੇ ਸੰਗਲਾਦੀਪ ਵਿਚ ਦੀਦਾਰੇ

ਓਥੋਂ *ਮਧਰੇਸ਼ਹਿਰਨੂੰਤਾਰਕਰਕੇਅੱਗੇ †ਬੋਲੇ ਦੀ ਖਾਡੀ ਦੀ ਨਿਹਾਰ ਭਾਈ
ਠੀਕਰਨਾਥ ਦੇ ਮੰਦਰ ਜਾਇ ਠਹਿਰੇ ਓਥੇ ਭਗਤੀ ਪਰੇਮ ਪਸਾਰ ਭਾਈ
ਦੇਵੀ ਪਟਲ ਹੁੰਦੇ ‡ ਬਿੰਦੂ ਸਰ ਪਹੁੰਚੇ § ਰਾਮੇਸ਼ੂਰ ਦੇ ਪੀਡੇ ਤਾਰ ਭਾਈ
ਪਾਸ ‖ ਰਾਸ ਕੂਮਾਰੀ ਦੇ ਜਾਇ ਬੈਠੇ ਫੇਰ ਹੋ ਸਮੁੰਦਰੋਂ ਪਾਰ ਭਾਈ
ਲੰਕਾ ਗੜ੍ਹ ਦੀ ਜਾਇ ਕੇ ਲਈ ਝਾਂਕੀ ਅਜਬ ਥਾਂ ਡਿਠੇ ਬੇਸ਼ੁਮਾਰ ਭਾਈ
¶ਸ਼ੋਕ ਬਾਗ਼, ਲੰਕਾ ਗੜ੍ਹ ? ਮੇਘਾਡੰਬਰਗੁਫਾਸੀਤਾਦੀਕਰੀਂਵਚਾਰ ਭਾਈ
ਰਣ ਭੂਮੀ ਜਿਥੇ ਰਾਮ ਯੁੱਧ ਕੀਤਾ ਰਤਨਾ ਪੁਰ ਮੈਦਾਨ ਅਪਾਰ ਭਾਈ
! ਗਰੜ ਗੰਗਾ ਆਦਿਕ ਕਈ ਥਾਂ ਡਿਠੇ ਸਾਰੇ ਕਿਸ ਤਰ੍ਹਾਂ ਕਰਾਂ ਸ਼ੁਮਾਰ ਭਾਈ
ਥਾਂ ਥਾਂ ਸਤਿ ਗੁਰਾਂ ਨੇ ਪਹੁੰਚ ਕਰ ਕੇ ਕੀਤਾ ਨਾਮ ਕਰਤਾਰ ਪਰਚਾਰ ਭਾਈ
ਓਥੋਂ ਕਿਸੇ ਪਰੇਮ ਨੇ ਖਿੱਚ ਕੀਤੀ ਹੋਇ ਸੰਗਲਾਦੀਪ ਨੂੰ ਤਯਾਰ ਭਾਈ
ਸ਼ਹਿਰ ਮਟੀਆ ਕਲਮ ਦੇ ਬਾਗ਼ ਅੰਦਰ ਬੈਠੇ ਜਾਇ ਕੇ ਰੂਪ ਕਰਤਾਰ ਭਾਈ
ਸੁੱਕਾ ਬਾਗ਼ ਸੀ ਓਹ ਕਰਤਾਰਸਿੰਘਾ ਹਰਾ ਹੋ ਗਿਆ ਸ਼ਾਖ਼ਾਂ ਪਸਾਰ ਭਾਈ

ਵਾਕ ਕਵੀ

ਸ਼ਿਵਨਾਭ ਰਾਜਾ ਓਸ ਦੇਸ ਅੰਦਰ ਓਹਨੂੰ ਭਗਤੀ ਪਰੇਮ ਦਾ ਪਯਾਰ ਹੈ ਸੀ
ਇਕ ਬਾਬੇ ਜੀ ਦਾ ਹੈ ਸੀ ਸਿੱਖ ਚੰਗਾ ਨਿੱਤ ਕਰੇ ਸੌਦਾਗਰੀ ਕਾਰ ਹੈ ਸੀ
; ਮਨ ਸੁਖ ਲਾਹੌਰ ਦੇ ਰਹਿਨ ਵਾਲਾ ਏਸ ਦੇਸ ਆਯਾ ਇਕ ਵਾਰ ਹੈ ਸੀ

---

* ਮਧਰੇ ਸ਼ਹਿਰ ਵਿਚ ਮੀਨਾਚੀ ਦੇਵੀ ਦਾ ਬੜਾ ਭਾਰਾ ਮੰਦਰ ਹੈ ਇਹ ਓਸ ਦੇਸਦੀ ਰਾਣੀ ਹੋਈ ਹੈ,

† ਬੋਲਾ ਰਾਕਸ਼ ਸੀ ਜੋ ਰਾਮਚੰਦ੍ਰ ਜੀ ਦੇ ਪੁਲ ਨੂੰ ਢਾ ਦੇਂਦਾ ਸੀ ਬਣਨ ਨਹੀਂ ਸੀ ਦੇਂਦਾ ਰਾਮਚੰਦ੍ਰ ਜੀ ਨੇ ਓਸਨੂੰ ਮਾਰ ਦਿਤਾ ਸੀ ॥

‡ ਬਿੰਦੂ ਸਰ—ਇਹ ਤੀਰਥ ਹੈ ਏਥੇ ਹੀ ਬੈਠਕੇ ਰਾਮਚੰਦ੍ਰ ਜੀ ਨੇ ਪੁਲ ਦੀ ਨੀਂਹ ਰੱਖੀ ਸੀ ॥

§ ਰਾਮੇਸ਼ੂਰ—ਰਾਮ ਦਾ ਬਨਾਯਾ ਹੋਯਾ ਪੁਲ ਦੇ ਨਾਲ ਮੰਦ੍ਰ ਦਾ ਨਾਮ ਹੈ। ‖ ਰਾਸ ਕੁਮਾਰੀ ਧਰਤੀ ਦੀ ਨੋਕ ਵਧੀ ਹੋਈ ਦਾ ਨਾਮ ਹੈ ॥ ¶ ਅਸ਼ੋਕ ਬਾਗ਼—ਜਿਥੇ ਰਾਵਨ ਨੇ ਸੀਤਾ ਨੂੰ ਲਿਜਾ ਕੇ ਰਖਯਾ ਸੀ ॥ ? ਮੇਘਾ ਡੰਬਰ—ਇਸ ਪਹਾੜ ਤੇ ਰਾਵਨ ਨੇ ਨਾਚ ਵਾਸਤੇ ਥਾਂ ਬਨਾਯਾ ਹੋਯਾ ਸੀ ਅਪਛਰਾਂ ਦੇ ਨਾਚ ਵੇਖਦਾ ਹੁੰਦਾ ਸੀ ॥ ! ਗਰੜ ਗੰਗਾ—ਜਿਥੇ ਗਰੜ ਨੇ ਰਾਮਚੰਦ੍ਰ ਤੇ ਫ਼ੌਜ ਨੂੰ ਪਈ ਹੋਈ ਨਾਗ ਫਾਸ ਤੋੜੀ ਸੀ ॥ ; ਮਨਸੁਖ—ਲਾਹੌਰ ਦਾ ਖੱਤ੍ਰੀ ਸੀ, ਏਸੇ ਦਾ ਹੀ ਜਹਾਜ਼ ਪਾਰ ਲੰਘਾ ਰਹੇ ਸਨ ਜਦ ਦਾਸੀ ਨੇ ਆਕੇ ਚਰਨ ਚੁੱਮੇ ਸਨ ਤਾਂ ਓਸਨੂੰ ਦਿੱਬ ਦ੍ਰਿਸ਼ਟ ਹੋ ਗਈ ਸੀ ॥ ਵੇਖੋ ਏਸੇ ਗ੍ਰੰਥ ਦੇ ਸ਼ੁਰੂ ਵਿਚ ਪਹਿਲੀ ਉਦਾਸੀ ਤੋਂ ਪਹਿਲਾਂ ॥

ਰਾਜੇ ਨਾਲ ਓਹਦਾ ਮੇਲ ਹੋਇ ਗਿਆ ਓਸ ਲਿਆ ਸਿੱਖੀ ਵਿਚ ਢਾਰ ਹੈ ਸੀ
ਓਸ ਦੱਸਯਾ ਨਾਮ ਸਤਿ ਗੁਰੂ ਜੀ ਦਾ ਲੱਗਾ ਰਾਜੇ ਨੂੰ ਪ੍ਰੇਮ ਅਪਾਰ ਹੈ ਸੀ
ਦੇਖਾਂ ਕਿਸ ਤਰ੍ਹਾਂ ਜੋਤ ਨਿਰੰਜਨੀ ਓਹ ਰਹਿੰਦਾ ਕਰਦਾ ਸਦਾ ਵਚਾਰ ਹੈ ਸੀ
ਸਤਿ ਗੁਰ ਪੰਜਾਬ ਮੈਂ ਵਿਚ ਟਾਪੂ ਚਾਂਹਦਾ ਚਿੱਤ ਤੋਂ ਕਰਨ ਦੀਦਾਰ ਹੈ ਸੀ
ਰਾਤ ਦਿਨੇ ਵੈਰਾਗ ਅਥਾਹ ਲੱਗਾ ਭੁੱਲਾ ਰਾਜ ਦਾ ਕਾਰ ਵਿਹਾਰ ਹੈ ਸੀ
ਹਰ ਸਮੇ ਹੀ ਬੇਨਤੀ ਰਹੇ ਕਰਦਾ ਰਹਿੰਦੀ ਖੜਕਦੀ ਪ੍ਰੇਮ ਦੀ ਤਾਰ ਹੈ ਸੀ
ਲੱਗੀ ਦਰਸ ਪਿਆਸ ਕਰਤਾਰ ਸਿੰਘਾ ਕਰਦਾ ਵਾਂਗ ਬੰਬੀਹੇ ਪੁਕਾਰ ਹੈ ਸੀ

ਤਥਾ

ਪ੍ਰਗਟ ਆਣ ਕੇ ਰਾਜੇ ਦਾ ਪ੍ਰੇਮ ਹੋਯਾ ਕਈ ਸਮਝ ਵਾਲੇ ਸਮਝਾਨ ਆਉਂਦੇ
ਰਾਜਾ ਕੀਹ ਅਣਡਿਠੇ ਦਾ ਪ੍ਰੇਮ ਕਰਨਾ ਗੱਲੀਂ ਪਾ ਵੈਰਾਗ ਹਟਾਨ ਆਉਂਦੇ
ਕਿਸੇ ਸੰਤ ਦੀ ਰਾਜਾ ਹੈ ਖੋਜ ਕਰਦਾ ਸੁਣ ਕਈ ਪਖੰਡੀ ਭਰਮਾਨ ਆਉਂਦੇ
ਗੁਰੂ ਬਣਨ ਆਉਂਦੇ ਕਰਤਾਰ ਸਿੰਘਾ ਠੱਗ ਰਾਜੇ ਨੂੰ ਠੱਗ ਕੇ ਖਾਨ ਆਉਂਦੇ

ਰਾਜੇ ਨੇ ਠੱਗਾਂ ਦੀ ਪਰਖ ਕਰਨੀ

ਜਦ ਆਮ ਸਾਧੂ ਓਥੇ ਆਉਣ ਲੱਗੇ ਮਾਰੇ ਹਿਰਸ ਦੇ ਲੋਭ ਨੂੰ ਧਾਰ ਕਰ ਕੇ
ਮੂਲ ਆਈ ਪਰਤੀਤ ਨ ਕਿਸੇ ਉੱਤੇ ਰਾਜੇ ਸੋਚਿਆ ਮਨ ਵਚਾਰ ਕਰ ਕੇ
ਗੁੱਝੀ ਰਹੂ ਨ ਜੋਤ ਨਿਰੰਜਣੀ ਓਹ ਚਾਨਨ ਕਰੂ ਹਨੇਰੇ ਨੂੰ ਟਾਰ ਕਰ ਕੇ
ਪਰਖਨ ਵਾਸਤੇ ਓਸ ਤਜਵੀਜ਼ ਕੀਤੀ ਕੁਝ ਔਰਤਾਂ ਹਾਰ ਸ਼ਿੰਗਾਰ ਕਰ ਕੇ
ਪਾਸ ਚਲੀਆਂ ਜਾਂਦੀਆਂ ਸਾਧੂਆਂ ਦੇ ਸੇਵਾ ਕਰਦੀਆਂ ਬਹੁਤ ਪਯਾਰ ਕਰ ਕੇ
ਮੋਹ ਲੈਂਦੀਆਂ ਇਕ ਦੂਹ ਦਿਨਾਂ ਅੰਦਰ ਕਢਦੇਂਦੀਆਂ ਖ਼ੂਬ ਖ਼ਵਾਰ ਕਰ ਕੇ
ਕੂੜੇ ਵਿਸ਼ੇ ਦੇ ਝੱਟ ਹੀ ਜਾਣ ਪਰਖੇ ਕੱਢ ਦੇਇ ਰਾਜਾ ਦੁਰਕਾਰ ਕਰ ਕੇ
ਭੇਖ ਧਾਰਨਾ ਸੌਖ ਕਰਤਾਰ ਸਿੰਘਾ ਔਖਾ ਪਾਲਨਾ ਮਨ ਨੂੰ ਮਾਰ ਕਰ ਕੇ

ਸ੍ਰੀ ਬਾਬੇ ਜੀ ਦੀ ਪਰਖ

ਜਾਇ ਮੱਲੀ ਨੇ ਰਾਜੇ ਨੂੰ ਖ਼ਬਰ ਦਿਤੀ ਰਾਜਾ ਬਾਗ਼ ਮੇਂ ਸੰਤ ਵਚਾਰ ਆਏ
ਇਕ ਗੁਰੂ ਤੇ ਜਾਪਦੇ ਦੋ ਚੇੱਲੇ ਮੱਥੇ ਚਮਕਦੀ ਜੋਤ ਅਪਾਰ ਆਏ
ਜਿਹੋ ਜਿਹਾ ਨ ਕਿਸੇ ਦਾ ਤੇਜ ਡਿੱਠਾ ਵੇਖਾ ਮਾਲੀ ਅੱਗੇ ਵਿਸਮਾਦ ਆਏ

ਸੁਣ ਰਾਜੇ ਨੇ ਔਰਤਾਂ ਘੱਲੀਆਂ ਓਹ ਆਈਆਂ ਖ਼ੂਬ ਓਹ ਹਾਰ ਸ਼ਿੰਗਾਰ ਲਾਏ
ਕਰ ਥੱਕੀਆਂ ਆਪਣੇ ਫੰਧ ਸਾਰੇ ਹਾਵ ਭਾਵ ਬਹੁਤੇ ਵਾਰੋ ਵਾਰ ਆਏ
ਰਹੇ ਗੁਰ ਅਡੋਲ ਨ ਮੂਲ ਡੋਲੇ ਅੰਤ ਹੋ ਹਟੀਆਂ ਸ਼ਰਮਸਾਰ ਆਏ
ਗੁਰਾਂ ਛੇੜ ਰੁਬਾਬ ਇਹ ਸ਼ਬਦ ਪੜ੍ਹਿਆ ਸੋਹਣੀ ਧੁਨ ਮੇਲੀ ਨਾਲ ਤਾਰ ਆਏ
ਡੋਲੇ ਕਿਵੇਂ ਸੁਮੇਰ ਕਰਤਾਰਸਿੰਘਾ ਮਾਰਨ ਮੱਖੀਆਂ ਫੂਕ ਹਜ਼ਾਰ ਆਏ

ਸ਼ਬਦ—ਗਾਛਹੁ ਪੁਤ੍ਰੀ ਰਾਜ ਕੁਆਰਿ
ਨਾਮੁ ਭਣਹੁ ਸਚ ਦੋਤੁ ਸਵਾਰਿ
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ
ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥
ਮੋਹਿਨ ਮੋਹਿ ਲੀਆ ਮਨੁ ਮੋਹਿ। ਗੁਰ ਕੈ ਸਬਦਿ ਪਛਾਨਾ ਤੋਹਿ

ਇਸ ਦਾ ਭਾਵ

ਸੱਚਾ ਨਾਮ ਜਪੋ ਨਾਮ ਸੌਰ ਜਾਵੇ ਰਾਜ ਘਰਾਂ ਨੂੰ ਰਾਜ ਕੁਮਾਰ ਬੇਟੀ
ਸਾਡਾ ਮਨ ਨ ਤੁਸਾਂ ਤੇ ਮੋਹਿਤ ਹੋਵੈ ਮੋਹ ਲੱਗਾ ਏਥੇ ਕਰਤਾਰ ਬੇਟੀ
ਗੁਰੂ ਕਿਰਪਾ ਨਾਲ ਪਛਾਨ ਸਾਨੂੰ ਮੌਹਰੇ ਭਰੀਆਂ ਰੀਦਲਾਂ ਸਾਰ ਬੇਟੀ
ਕਰੋ ਪਤੀ ਦੀ ਨਾਲ ਪ੍ਰੇਮ ਸੇਵਾ ਜਨਮ ਮਰਨ ਲੌ ਦੋਵੇਂ ਸਵਾਰ ਬੇਟੀ
ਫੁਲ ਵਾਂਗ ਇਹ ਜੋਬਨ ਢਲ ਜਾਸੀ ਸਦਾ ਰਹਿਨ ਨ ਹਾਰ ਸ਼ਿੰਗਾਰ ਬੇਟੀ
ਸੱਚਾ ਗੁਰੂ ਸੇਵੋਂ ਕਰਤਾਰਸਿੰਘਾ ਜੇ ਭਵਜਲੋਂ ਹੋਵਨਾ ਪਾਰ ਬੇਟੀ

ਵਾਕ ਕਵੀ

ਕਿਰਨਾਂ ਤਿਖੀਆਂ ਵਾਕ ਇਹ ਸਤਿਗੁਰਾਂ ਦੇ ਝੱਟ ਮੋਹਨੀਆਂ ਦੇ ਹਿਰਦੇ ਚੀਰ ਗਏ
ਹੱਥ ਜੋੜ ਕੇ ਡਿੱਗੀਆਂ ਸ਼ਰਨ ਗੁਰ ਦੀ ਵਰਤੀ ਸ਼ਾਂਤ ਹੋਠੰਢੇ ਸਰੀਰ ਗਏ
ਕਰਮ ਜਾਗ ਪਏ ਪਿਛੇ ਨੇਕ ਕੀਤੇ ਵੱਗ ਪ੍ਰੇਮ ਦੇ ਅੱਖਾਂ ਤੋਂ ਨੀਰ ਗਏ
ਕੀਤੇ ਪੁੰਨ ਜੋ ਕਦੇ ਕਰਤਾਰਸਿੰਘਾ ਫਲ ਆਪਨਾ ਦੇ ਅਖ਼ੀਰ ਗਏ

ਮੋਹਣੀਆਂ ਨੇ ਰਾਜੇ ਨੂੰ ਦੱਸਨਾ

ਓਹਨਾਂ ਔਰਤਾਂ ਰਾਜੇ ਨੂੰ ਜਾਇ ਕਹਿਆ ਰਾਜਾ ਸੰਤ ਓਹ ਰੂਪ ਕਰਤਾਰ ਦਾ ਏ
ਓਹ ਨ ਠੱਗਿਆ ਜਾਂਵਦਾ ਅਸਾਂ ਪਾਸੋਂ ਓਹ ਤਾਂ ਬਚਨ ਤਿੱਖੇ ਬਾਨ ਮਾਰਦਾ ਏ

ਕਈ ਸੰਤ ਡਿੱਠੇ ਓਹਦੇ ਤੁੱਲ ਕੋਈ ਨ ਇਹ ਤਾਂ ਆਪ ਸਾਈਂ ਸੰਸਾਰਦਾ ਏ
ਦਰਸ ਕੀਤਿਆਂ ਰਿਦੇ ਨੂੰ ਠੰਢ ਪੈਂਦੀ ਮਿਹਰ ਕਰੇ ਵਿਚ ਪਲਕ ਦੇ ਤਾਰਦਾ ਏ
ਰਾਜਾ ਲੱਭਦਾ ਜਿਨੂੰ ਤੂੰ ਓਹੋ ਆਯਾ ਫਿਰੇ ਜਗਤ ਦੇ ਤਈਂ ਉਧਾਰਦਾ ਏ
ਭਾਗ ਭਲੇ ਕਰ ਦਰਸ ਕਰਤਾਰ ਸਿੰਘਾ ਕਰ ਮਾਨੁਖੋਂ ਦੇਵ ਖਲ੍ਹਾਰਦਾ ਏ

ਰਾਜਾ ਨੇ ਸੁਣ ਕੇ ਖ਼ੁਸ਼ ਹੋਣਾ ਤੇ ਵਜ਼ੀਰ ਨੂੰ ਭੇਜਣਾ

ਰਾਜਾ ਦਿਲ ਤੋਂ ਤਾਂ ਬਹੁਤ ਖ਼ੁਸ਼ ਹੋਯਾ ਕਹਿੰਦਾ ਤੂੰ ਵਜ਼ੀਰ ਅਜ਼ਮਾ ਜਾਕੇ
ਸੋੱਨਾ, ਚਾਂਦੀ, ਹੀਰੇ, ਮੋਤੀ ਲੈ ਜਾਹ ਖਾਂ ਚਮਤਕਾਰ ਮਾਯਾ ਦਿਖਲਾ ਜਾਕੇ
ਲੋਭੀ ਮਾਯਾ ਦਾ ਹੋਵੇ ਤਾਂ ਭਰਮ ਜੱਸੀ ਚਾਤਰ ਬਣ ਘਸੌਟੀ ਤੇ ਲਾ ਜਾਕੇ
ਜਵਾਹਿਰਾਤ ਵਜ਼ੀਰ ਲੈ ਬਾਗ਼ ਪਹੁਤਾ ਅੱਗੇ ਵੇਖਯਾ ਰੂਪ ਖ਼ੁਦਾ ਜਾਕੇ
ਹੀਰੇ ਮੋਤੀ ਧਰੇ ਨਮੱਸ਼ਕਾਰ ਕੀਤੀ ਬੈਠਾ ਚਰਨੀ ਧਯਾਨ ਲਗਾ ਜਾਕੇ
ਕਹਿੰਦੇ ਬੱਾਬਾ ਜੀ ਹੱਸ ਕਰਤਾਰ ਸਿੰਘਾ ਇਹਨੂੰ ਰਾਜਾ ਦੇ ਹੀ ਗਲ ਪਾ ਜਾਕੇ

ਵਾਕ ਕਵੀ

ਲੋਭ ਮਾਯਾ ਦਾ ਮਾਯਾ ਦੇ ਬੰਦਿਆਂ ਨੂੰ ਜਿਹੜੇ ਮਾਯਾ ਦਾ ਫਿਰਨ ਬਪਾਰ ਕਰਦੇ
ਭਾਵੇਂ ਗ੍ਰਿਸਤੀ ਤੇ ਭਾਵੇਂ ਬਣ ਸਾਧੂ ਖ਼ਾਤਰ ਪੇਟ ਦੀ ਫਿਰਨ ਵਿਹਾਰ ਕਰਦੇ
ਫਿਰਨ ਤਾਉਂਦੇ ਧੂਣੀਆਂ ਪੇਟ ਖ਼ਾਤਰ ਬਣ ਸਾਧ ਪਾਖੰਡ ਹਜ਼ਾਰ ਕਰਦੇ
ਮਾਯਾ ਘਰ ਦੀ ਛੱਡ ਕੇ ਨੱਠ ਆਉਂਦੇ ਮੁੜ ਮਾਯਾ ਹੀ ਨਾਲ ਪਯਾਰ ਕਰਦੇ
ਪਿੰਡੇ ਖੇਹ ਰੁਮਾਉਣ ਅਤੀਤ ਬਣ ਕੇ ਲੁੱਕ ਛਿਪ ਕੇ ਪਾਪ ਵਿਕਾਰ ਕਰਦੇ
ਪਾ ਭਗਵੇ ਕੱਪੜੇ ਬਹਿਨ ਜੰਗਲ ਕਿਤੇ ਡੇਰਿਆਂ ਵਿਚ ਸ਼ੰਗਾਰ ਕਰਦੇ
ਉਹ ਛੱਡ ਕੇ ਗ੍ਰਿਸਤ ਨੂੰ ਸਾਧ ਬਣਦੇ ਬਹੁਤਾ ਗ੍ਰਿਸਤੀਆਂ ਨਾਲੋਂ ਵਿਸਥਾਰ ਕਰਦੇ
ਮੂੰਹੋਂ ਆਖਦੇ ਸਾਧ ਅਤੀਤ ਅਸੀਂ ਮਾਯਾ ਡੈਨ ਨਾਹੀਂ ਅੰਗੀਕਾਰ ਕਰਦੇ
ਪਰ ਵਾਂਗ ਸੱਪਾਂ ਮੱਲੀ ਢੇਰ ਬੈਠੇ ਐਸ਼ਾਂ ਭੋਗਦੇ ਵਿਸ਼ੇ ਵਕਾਰ ਕਰਦੇ
ਅੰਦਰ ਬਾਹਰ ਫਿਰ ਮਾਯਾ ਛਣਕਦੀ ਜੀ ਸਾਧ ਨਾਮ ਦੇ ਤਈਂ ਖ਼ਵਾਰ ਕਰਦੇ
ਮਾਯਾ ਡੈਨ ਹੈ ਦੱਸਦੇ ਲੋੱਕਾਂ ਤਾਈਂ ਇਹਦਾ ਤਿਆਗ ਹੀ ਚੰਗਾ ਉਚਾਰ ਕਰਦੇ
ਪੌਂਡ ਬੱਨ੍ਹੀ ਲੰਗੋਟੀਆਂ ਵਿਚ ਫਿਰਦੇ ਜੋ ਮਿਲੇ ਸੋ ਹਜ਼ਮ ਵਚਾਰ ਕਰਦੇ
ਓਹੋ ਜਿਹਾਂ ਨੂੰ ਮਾਯਾ ਕਿਉਂ ਛਲੇ ਨਾਹੀਂ ਭਜਨ ਮਾਯਾ ਦਾ ਜੋ ਪ੍ਰੇਮ ਧਾਰ ਕਰਦੇ

ਕਈ ਭੇਖ ਦੇ ਰਾਸਤੇ ਕਰਨ ਕੱਠੀ ਕਈ ਦੇਸ ਪਰਦੇਸ ਜਾ ਕਾਰ ਕਰਦੇ
ਦੇਨੋਤਰਫ਼ਮਾਯਾਜਾਲਲਾਇਹੋਇਨੇਇਹਦੇਵਾਸਤੇਪਾਪਨਰਨਾਰ ਕਰਦੇ
ਬਹੁਤ ਥੋੜੇ ਜੋ ਇਸਤੋਂਬਚਰਹਿੰਦੇਸੱਚਾਇਸਦਾਤਯਾਗਅਖ਼ਤਯਾਰ ਕਰਦੇ
ਇਹਦਾਤਿਆਗਹੈਧਰਮਤੇਲਾਦੇਨਾਭਲੇਪੁਰਸ਼ਸੋਪਰਉਪਕਾਰ ਕਰਦੇ
ਵਿਹਾਰ ਮਾਤ੍ਰ ਰੱਖ ਕਰਤਾਰਸਿੰਘਾ ਭਲੇ ਸੰਤ ਇਹਦਾ ਤ੍ਰਿਸਕਾਰ ਕਰਦੇ

ਤਥਾ

ਅਸਰ ਮਾਯਾ ਦਾ ਜੋਤ ਨਿਰੰਜਨੀ ਤੇ ਕੀਹ ਪੈਣਾ ਹੈਸੀ ਇਹ ਵਚਾਰ ਦੇਖੋ
ਸੂਰਜਅੱਗੇਹਨੇਰੇਨੇਠਹਿਰਨਾਕੀਹਅੱਗੇਨਾਮਜਿਉਂਪਾਪ ਉਡਾਰ ਦੇਖੋ
ਨਾਸਵੰਤ ਪਦਾਰਥ ਸਤਿ ਗੁਰਾਂ ਤੇ ਕਿਵੇਂ ਪਾ ਸਕਦੇ ਚਮਤਕਾਰ ਦੇਖੋ
ਉਠ ਗਿਆ ਵਜ਼ੀਰ ਕਰਤਾਰਸਿੰਘਾ ਹੋਕੇ ਦਿਲ ਅੰਦਰ ਸ਼ਰਮਸਾਰ ਦੇਖੋ

ਵਜ਼ੀਰ ਨੇ ਰਾਜਾ ਪਾਸ ਉਸਤਤੀ ਕਰਨੀ

ਕਹਯਾ ਜਾਇ ਵਜ਼ੀਰ ਨੇ ਸੁਣੀ ਰਾਜਾ ਅੱਗੇ ਸਾਧ ਬਿਅੰਤ ਫਿਰੰਤ ਡਿੱਠੇ
ਇਹੋ ਜਿਹਾ ਨ ਕਿਸੇ ਦਾ ਤੇਜ਼ ਡਿੱਠਾ ਭੇਖਾ ਧਾਰੀ ਬਪਾਰੀ ਬਿਅੰਤ ਡਿੱਠੇ
ਓਹਨਾਂਮਾਯਾਨੂੰਦੇਖਕੇ ਭਰਮਨਾ ਕੀਹਪਤੀਮਾਯਾਦੇਰੂਪਭਗਵੰਤ ਡਿੱਠੇ
ਸਾਡੇ ਭਾਗ ਭਲੇ ਕਰਤਾਰਸਿੰਘਾ ਅਸਾਂ ਤੇਰੇ ਪਿਛੇ ਅਹੇ ਸੰਤ ਡਿੱਠੇ

ਸ਼ਿਵਨਾਭ ਰਾਜਾ ਨੇ ਸਤਿ ਗੁਰਾਂ ਦੀ ਸ਼ਰਨੀ ਆਉਨਾ

ਪਿਆਸਦਰਸ਼ਨਾਂਦੀਲੱਗੀਚਿਰਾਂਤੋਂਸੀਰਹਿੰਦਾਤੜਪਦਾਸੀਨਿਸਭੋਰ ਰਾਜਾ
ਅਣ ਡਿੱਠੇ ਸਰੂਪ ਦੇ ਪ੍ਰੇਮ ਵਿੱਧਾ ਰਹਿੰਦਾ ਰੋਂਵਦਾ ਸੀ ਵਿਚ ਲੋਰ ਰਾਜਾ
ਅੱਠੇ ਪਹਿਰ ਹੀ ਯਾਦਪਿਆਰੇਦੀਸੀ ਕਰਦਾਮੂਲ ਨ ਸੀ ਕੰਮ ਹੋਰ ਰਾਜਾ
ਚੰਦ ਮੇਰੀ ਵਲੈਤ ਆ ਕਦੋਂ ਚੜ੍ਹਦਾ ਰਹਿੰਦਾ ਤੱਕਦਾ ਵਾਂਗ ਚਕੋਰ ਰਾਜਾ
ਸੁਣਯਾਂ ਬਾਗ ਦੇ ਵਿਚ ਓਹ ਆਨ ਬੈਠਾ ਟੁਰਯਾ ਨਾਲ ਪੰਚੈਤ ਨੂੰ ਜੋੜ ਰਾਜਾ
ਖਿਚਯਾ ਗੁੱਡੀ ਦੇ ਵਾਂਗ ਕਰਤਾਰਸਿੰਘਾ ਆਯਾ ਪਿੱਛੇ ਪ੍ਰੇਮ ਦੀ ਡੋਰ ਰਾਜਾ

ਤਥਾ

ਅਣ ਡਿੱਠੇ ਪਿਆਰੇ ਨੂੰ ਆਨ ਡਿੱਠਾ ਰਾਜਾ ਸੁੱਧ ਸਰੀਰ ਦੀ ਭੁੱਲ ਗਿਆ
ਛੇਤੀ ਕਰੇ ਪਰ ਛੇਤੀ ਨ ਮੂਲ ਹੋਵੇ ਵਿਚ ਖ਼ੁਸ਼ੀ ਸਰੀਰ ਆ ਫੁੱਲ ਗਿਆ

ਜਾਂ ਦੇਸਾਰ ਹੀ ਚਰਨਾਂ ਤੇ ਡਿੱਗ ਪਿਆ ਡਾਢਾ ਝੋਲਾ ਪ੍ਰੇਮ ਦਾ ਝੁੱਲ ਗਿਆ
ਮੂੰਹੋਂ ਬੋਲ ਨ ਸੱਕੇ ਕਰਤਾਰਸਿੰਘਾ ਪ੍ਰੇਮ ਅੱਖੀਆਂ ਦੇ ਰਾਹ ਡੁੱਲ੍ਹ ਗਿਆ

ਸਤਿਗੁਰਾਂ ਨੇ ਰਾਜੇ ਨੂੰ ਧੀਰਜ ਦੇਣੀ

ਬਾਬੇ ਅੱਖਯਾ ਆਉ ਸ਼ਿਵਨਾਭ ਰਾਜਾ ਚਿੱਤ ਆਵੇ ਤੇਨੂੰ ਕਰਤਾਰ ਭਾਈ
ਖਿੱਚ ਤੇਰੇ ਪ੍ਰੇਮ ਨੇ ਬਹੁਤ ਕੀਤੀ ਆਏ ਚੱਲ ਸਮੁੰਦਰੋਂ ਪਾਰ ਭਾਈ
ਉੱਠ ਬੈਠ ਸੰਭਾਲ ਸਰੀਰ ਤਾਈਂ ਸਤਿ ਨਾਮ ਦਾ ਜਾਪ ਚਤਾਰ ਭਾਈ
ਕੀਤਾ ਨਦਰੀਂ ਨਦਰ ਨਿਹਾਲ ਬੱਬੇ ਬੇੜਾ ਰਾਜੇ ਦਾ ਹੋ ਗਿਆ ਪਾਰ ਭਾਈ
ਰਾਜੇ ਉੱਠ ਪ੍ਰਦੱਖਣਾਂ ਚਾਰ ਲਈਆਂ ਮੂੰਹੋਂ ਧੰਨ ਗੁਰ ਧੰਨ ਉਚਾਰ ਭਾਈ
ਬੈਠਾ ਜੋੜ ਕੇ ਹੱਥ ਕਰਤਾਰਸਿੰਘਾ ਹੋਈ ਰਾਜੇ ਨੂੰ ਖ਼ੁਸ਼ੀ ਅਪਾਰ ਭਾਈ

ਵਾਕ ਕਵੀ

ਮੰਤ੍ਰ ਵਾਹਿਗੁਰੂ ਦੇ ਰਾਜਾ ਸਿੱਖ ਕੀਤਾ ਸਤਿ ਨਾਮ ਦੀ ਲਹਿਰ ਚਲਾਈ ਬਾਬੇ
ਸਾਰਾ ਦੇਸ ਓਹ ਸ਼ਰਨੀ ਆਨ ਲੱਗਾ ਸਭ ਤਈਂ ਗੁਰ ਭਗਤ ਸਿਖਾਈ ਬਾਬੇ
ਜਾਪ ਵਾਹਿਗੁਰੂ ਦਾ ਲੋਕ ਜਪਨ ਲੱਗੇ ਪੂਜਾ ਪੱਥਰਾਂ ਆਦ ਹਟਾਈ ਬਾਬੇ
ਥਾਉਂ ਥਾਈਂ ਭੰਡਾਰੇ ਚਲਾ ਦਿੱਤੇ ਸਤਿ ਸੰਗਤ ਮੇਲ਼ ਮਲਾਈ ਬਾਬੇ
ਪਹਿਲਾਂ ਸਭ ਤੋਂ ਰਾਜੇ ਨੂੰ ਆਖ ਕਰ ਕੇ ਓਹ ਤੋਂ ਧਰਮਸ਼ਾਲਾ ਬਨਵਾਈ ਬਾਬੇ
ਏਸੇ ਤਰ੍ਹਾਂ ਸਾਰੇ ਓਸ ਦੇਸ ਅੰਦਰ ਨਵੀਂ ਜ਼ਿੰਦਗੀ ਸਭ ਨੂੰ ਪਾਈ ਬਾਬੇ
ਰਾਜੇ ਬਹੁਤ ਸੇਵਾ ਕੀਤੀ ਮਨ ਲਾ ਕੇ ਜੜ੍ਹ ਓਹਦੀ ਕਰਤਾਰੋਂ ਲਵਾਈ ਬਾਬੇ
ਨਾਲੇ ਸਭ ਰਾਜੇ ਓਹਦੀ ਕਰ ਤਾਬੇ ਸ਼ਿਵਨਾਭ ਦੀ ਈਨ ਮਨਵਾਈ ਬਾਬੇ
ਤਿੰਨ ਮਾਹ ਰਹੇ ਗੁਰ ਪਾਸ ਰਾਜੇ * ਪ੍ਰਾਣ ਸੰਗਲੀ ਓਥੇ ਬਨਾਈ ਬਾਬੇ
ਮਾਹ ਦਸ ਫਿਰ ਦੇਸ ਕਰਤਾਰਸਿੰਘਾ ਸੰਗਲ ਦੀਪ ਦੀ ਧਰਤ ਤਰਾਈ ਬਾਬੇ

ਸੰਗਲ ਦੀਪ ਤੋਂ ਪਿਛਾਂ ਨੂੰ ਮੁੜਨਾ

ਪੰਦ੍ਰਾਂ ਸੌ ਸੱਤਰ ਤੇ ਵੈਸਾਖ ਹੈ ਸੀ ਬਾਬੇ ਪਿਛਾਂ ਨੂੰ ਰੁਖ ਪਰਤਾਯਾ ਜੀ
ਨਾਗਾ ਪਟਨ ਪਾਲਾ ਘਾਟ ਹੁੰਦੇ ਹੋਏ ਨੀਲ ਗਿਰੀ ਜਾ ਦਰਸ ਦਿਖਾਯਾ ਜੀ

---

* ਪ੍ਰਾਣ ਸੰਗਲੀ ਇਕ ਗ੍ਰੰਥ ਦਾ ਨਾਮ ਹੈ ਸਤਿਗੁਰੂ ਜੀ ਬਨਾਕੇ ਰਾਜਾ ਹੀ ਨੂੰ ਦੇ ਆਏ ਸਨ ਜਿਸ਼ਨੂੰ ਫੇਰ ਸ੍ਰੀ ਗੁਰੂ ਪੰਜਵੇਂ ਪਾਤਸ਼ਾਹ ਨੇ ਭਾਈ ਪੈੜਾ ਮੋਖਾ ਜੀ ਦੇ ਹਥ ਮੰਗਵਾਯਾ ਸੀ॥

ਮਾਲਾ ਬਾਰ * ਪਦਮਨਾਭ ਸ਼ਹਿਰ ਰਹਿ ਕੇ ਸਤਿਨਾਮ ਦਾ ਜਾਪ ਜਪਾਇਆ ਜੀ
ਤਾਮਰ ਨਦੀ ਨੂੰ ਲੰਘ ਕੋਚੀਨ ਪਹੁੰਚੇ ਪੱਥਰ ਪੂਜਣੋ ਦੇਸ ਹਟਾਇਆ ਜੀ
ਕੇਸ਼ੋ ਦੱਤ ਰਾਜੇ ਓਸ ਦੇਸ ਦੇ ਨੂੰ ਸਤਿ ਨਾਮ ਦਾ ਜਾਪ ਜਪਾਇਆ ਜੀ
ਜੰਗਲ, ਪਰਬਤਾਂ, ਸ਼ਹਿਰਾਂ ਨੂੰ ਤਾਰ ਬਾਬੇ † ਪੰਚਬਟੀ ਜਾ ਆਸਨ ਲਾਇਆ ਜੀ
ਮੁੰਤਾਂ ਰਿਖੀਆਂ ਦੇ ਨਾਲ ਕਰ ਗੋਸ਼ਟ ਬਾਬਾ ਹੱਤੇ ਬੰਬਈ ਨੂੰ ਆਇਆ ਜੀ
੦ ਬਾਲਕੇਸ੍ਵਰ ਆਦਿਕ ਥਾਉਂ ਡਿੱਠੇ ਗਾਇਕਵਾੜ ਅੰਦਰ ਫੇਰਾ ਪਾਇਆ ਜੀ
‡ ਤੀਰਥ ਮਾਨਸਰ ਤੇ ਅੱਗੇ ਜਾਇ ਬੈਠੇ ਸਤਿਨਾਮ ਦਾ ਦੌਰ ਫਿਰਾਇਆ ਜੀ
‖ ਅਹਿਮਦਾ ਬਾਦ ਸਾਂਭਰ ਮਤੀ ਨਦੀ ਕੰਢੇ ਬੈਠ ਗੁਰਾਂ ਰੁਬਾਬ ਵਜਵਾਇਆ ਜੀ
ਏਸੇ ਤਰ੍ਹਾਂ ਉਧਾਰਦੇ ਜੀਆਂ ਤਾਈਂ ¶ ਜੂਨਾ ਗੜ੍ਹ ਜਾ ਸ਼ਬਦ ਸੁਣਾਇਆ ਜੀ
ਨਰਸੀ ਭਗਤ ਹੋਇਆ ਏਸੇ ਸ਼ਹਿਰ ਅੰਦਰ ਜਿਦੀ ਹੁੰਡੀ ਨੂੰ ਰਾਮ ਤਰਾਇਆ ਜੀ
ਮ੍ਰਿਗੀ ਕੁੰਡ ਤੀਰਥ ਥਾਣੀ ਹੁੰਦੇ ਹੋਏ ਆਸਨ ਜਾ ? ਗਿਰਨਾਰ ਟਕਾਇਆ ਜੀ
ਬਹੁਤੇ ਧਾਮ ਤੇ ਤੀਰਥ ਦੇਖ ਕਰ ਕੇ ! ਬੇਟ ਦੁਵਾਰਕਾ ਨੂੰ ਵਰੋਸਾਇਆ ਜੀ
ਕੰਢੇ ; ਸੰਖ ਤਲਾਈ ਦੇ ਜਾ ਬੈਠੇ ਸੱਚਾ ਵਾਹਿਗੁਰੂ ਨਾਮ ਲਖਾਇਆ ਜੀ
ਅੱਗੇ ਕੱਛ ਗੁਜਰਾਤ ਥੀਂ ਹੁੰਦੇ ਹੋਏ ਮੁੱਖ ਵੱਲ ਪੰਜਾਬ ਭਵਾਇਆ ਜੀ

---

* ਏਥੋਂ ਦੇ ਰਾਜੇ ਨੂੰ ਭਾਈ ਬੰਨੋ ਵਾਲੀ ਬੀੜ ਵਿਚ ਰਾਮ ਰਾਜਾ ਕਰਕੇ ਲਿਖਿਆ ਹੈ ਇਹ ਰਾਜਾ ਜ਼ਾਤ ਦਾ ਘੁਮਯਾਰ ਸੀ ॥

† ਪੰਚ ਬਟੀ–ਇਥੇ ਪੰਜ ਬੋਹੜ ਕਿਸੇ ਜ਼ਮਾਨੇ ਵਿਚ ਹੁੰਦੇ ਸਨ ਏਸੇ ਥਾਂ ਅਗਸਤ ਮੁਨੀਸ਼ਰ ਦੇ ਪਾਸ ਸ੍ਰੀ ਰਾਮਚੰਦ੍ਰ ਜੀ ਨੇ ਕੁਝ ਚਿਰ ਬਨਬਾਸ ਕੱਟਿਆ ਸੀ ਤੇ ਏਥੋਂ ਥੋੜੀ ਦੂਰ ਤੇ ਹੀ ਸੂਪਨਖਾ ਦਾ ਨੱਕ ਕੰਨ ਲਛਮਨ ਨੇ ਕੱਟਿਆ ਸੀ ਤੇ ਏਸੇ ਬਨ ਵਿਚੋਂ ਹੀ ਸੀਤਾ ਨੂੰ ਰਾਵਨ ਨੇ ਚੁਰਾਇਆ ਸੀ ॥

੦ ਏਥੇ ਬਾਲਮੀਕ ਰਿਖੀ ਦਾ ਅਸਥਾਨ ਹੈ ॥ ‡ ਤੀਰਥ ਮਾਨਸਰ–ਬੀਸਾ ਨਗਰ ਤੋਂ ਨੇੜੇ ਹੀ ਇਹ ਤੀਰਥ ਹੈ ਤੇ ਏਥੇ ਬਾਬੇ ਜੀ ਦਾ ਅਸਥਾਨ ਹੈ ॥ ‖ ਏਥੇ ਹੀ ਏਸੇ ਨਦੀ ਦੇ ਕਨਾਰੇ ਨਾਗਰ ਬ੍ਰਹਿਮਨ ਨੂੰ ਦਾਦੂ ਜੀ ਬਾਲ ਰੂਪ ਵਿਚ ਪਏ ਲੱਭੇ ਸਨ ॥ ¶ ਜੂਨਾ ਗੜ੍ਹ ਵਿਚ ਫ਼ੈਜ਼ ਤਲਬ ਨਵਾਬ ਸੀ ਬਾਬੇ ਜੀ ਦਾ ਸ਼ਬਦ ਸੁਣਕੇ ਸਿਖ ਬਣਿਆ ਤੇ ਬਾਬੇ ਜੀ ਦੀਆਂ ਚਰਨ ਪਾਦਕਾਂ ਲੈਕੇ ਬੜਾ ਭਾਰੀ ਮੰਦਰ ਬਨਵਾਕੇ ਰਖੀਆਂ ਤੇ ਨਾਲ ਜਾਗੀਰ ਲਾਈ, ਏਸੇ ਸ਼ਹਿਰ ਹੀ ਦਾਤਾ ਗੰਜ ਬਖ਼ਸ਼ ਦਾ ਬੜਾ ਭਾਰਾ ਮਕਬਰਾ ਬਣਿਆਂ ਹੋਇਆ ਹੈ ਏਸੇ ਸ਼ਹਿਰ ਦਾ ਹੀ ਨਰਸੀ ਭਗਤ ਹੋਇਆ ਹੈ ॥

? ਏਸ ਪਰਬਤ ਤੇ ਭੀ ਬਾਬੇ ਜੀ ਦਾ ਅਸਥਾਨ ਬਣਿਆਂ ਹੋਇਆ ਹੈ ॥ ! ਬੇਟ ਦੁਾਰਕਾ–ਜਿਥੇ ਸ੍ਰੀ ਕ੍ਰਿਸ਼ਨ ਜੀ ਜਰਾਸੰਧ ਤੋਂ ਹਾਰ ਖਾਕੇ ਸਮੁੰਦ੍ਰ ਦੇ ਟਾਪੂ ਵਿਚ ਕਿਲ੍ਹਾ ਬਨਾਕੇ ਜਾ ਰਿਹਾ ਸੀ ॥ ; ਸੰਖ ਤਲਾਈ–ਏਥੇ ਹੀ ਦਸਦੇ ਹਨ ਕਿ ਸੰਖਾਸੁਰ ਨੂੰ ਮਾਰਕੇ ਬ੍ਰਹਮਾ ਨੂੰ ਵੇਦ ਲਿਆ ਕੇ ਦਿਤੇ ਸਨ ॥

ਹੋਕੇ ਪਾਰ ਸਤਲੁੱਜ ਤੋਂ ਗੁਰੂ ਬਾਬੇ ਜਾ ਸ਼ਬਦ ਮੁਲਤਾਨ ਉਠਾਯਾ ਜੀ
ਕਰ ਸਫ਼ਰ ਲੰਮਾ ਕਰਤਾਰਸਿੰਘਾ ਲੱਖਾਂ ਜੀਆਂ ਨੂੰ ਪਾਰ ਲੰਘਾਯਾ ਜੀ

ਵਾਕ ਕਵੀ

ਇਹ ਉਦਾਸੀ ਬਾਬੇ ਜੀਦੀਬੜੀਲੰਮੀਸਾਟਾਹਿੰਦਫਿਰਯਾਲੌਵਚਾਰ ਭਾਈ
ਚਾਰ ਕੂੰਟ ਅੰਦਰ ਫੇਰਾ ਮਾਰ ਆਏ ਮਿਲੇ ਸਾਧ ਤੇ ਸੰਤ ਅਪਾਰ ਭਾਈ
ਮੰਦਰ ਧਾਮ ਤੇ ਜੰਗਲ ਪਹਾੜ ਫਿਰੇ ਹੋ ਆਇ ਸਮੁੰਦਰੋਂ ਪਾਰ ਭਾਈ
ਬਾਬਾ ਫਿਰਯਾ ਬਿਅੰਤ ਹੀ ਦੇਸ ਅੰਦਰ ਕਰਨ ਵਾਸਤੇ ਨਾਮ ਪਰਚਾਰ ਭਾਈ
ਕੌਣਗਿਣਸੱਕੇਓਹਨਾਂਥਾਵਾਂਤਾਈਂਆਉਣਕਿਸਤਹੂੰਵਿਚਸ਼ੁਮਾਰ ਭਾਈ
ਜੇਕਰਜਨਮਸਾਖੀਵਾਂਗੂੰਲਿਖਨਲਗਦਾਸਮਾਹੋਂਵਦਾਖ਼ਰਚ ਬਿਸਯਾਰ ਭਾਈ
ਪੜ੍ਹਨ ਵਾਲਿਆਂ ਦਾ ਵਿਤ ਲੱਗਦਾ ਨ ਵਧ ਜਾਂਦਾ ਗ੍ਰੰਥ ਅਕਾਰ ਭਾਈ
ਲੋੜਵੰਦੀਆਂਕਥਾਂਕਰਤਾਰਸਿੰਘਾਕੀਤਾਲਿਖਨਦਾਜਤਨਹੈਧਾਰ ਭਾਈ

ਮੁਲਤਾਨ ਦੇ ਪੀਰਾਂ ਨੇ ਦੁੱਧ ਦਾ ਪਿਆਲਾ ਭੇਜਨਾ ॥

ਮੰਦਰਭਗਤਪ੍ਰਹਿਲਾਦਤਬਰੇਜ਼ਆਦਿਕਸ੍ਰੀਬਾਬੇਜੀਦੇਖਦਿਖਾਇ ਕਰਕੇ
ਬਾਹਰਨਦੀਕਨਾਰੇਹੀਉੱਤਰੇਜਾਸ਼ਬਦਪੜ੍ਹਨਰੁਬਾਬਬਜਵਾਇ ਕਰਕੇ
ਖਿੱਚੇ ਆਉਨ ਲੱਗੇ ਨਰ ਨਾਰ ਓਥੇ ਖ਼ੁਸ਼ਹੋਂਵਦੇ ਦਰਸ਼ਨਪਾਇ ਕਰਕੇ
ਸਾਰੇ ਸ਼ਹਿਰ ਅੰਦਰ ਚਰਚਾ ਹੋਨ ਲੱਗੀ ਬੈਠੇ ਬਾਹਿਰ ਪੂਰੇ ਸੰਤ ਆਇ ਕਰਕੇ
ਸੁਣਯਾਂਜਦੋਂਪੀਰਾਂਮੁਲਤਾਨਦਿਆਂਓਹਨਾਂਦਿਲਅੰਦਰਰਿਸ਼ਕਖਾਇ ਕਰਕੇ
ਪਯਾਲਾ ਦੁੱਧ ਦਾ ਭਰ ਕੇ ਭੇਜ ਦਿੱਤਾ ਹੱਥ ਇਕ ਮੁਰੀਦਫੜਾਇ ਕਰਕੇ
ਓਹ ਪਾਸ ਬਾਬੇ ਜੀ ਦੇ ਲੈ ਆਯਾ ਦੇਖ ਗੁਰੂ ਜੀ ਨੇ ਮੁਸਕਰਾਇ ਕਰਕੇ
ਓਹਦੇ ਵਿਚ ਪਤਾਸੇ ਚਾ ਪਾਇ ਦਿਤੇ ਇਕ ਉਪਰ ਫੁੱਲ ਟਕਾਇ ਕਰਕੇ
ਦੁੱਧ ਓਸੇ ਦੇ ਹੱਥ ਹੀ ਮੋੜ ਦਿੱਤਾ ਕਹਯਾਦੇਹਪੀਰਾਂਤਾਈਂਜਾਇ ਕਰਕੇ
ਇਹਦੇ ਵਿਚ ਜੋ ਰਮਜ਼ ਕਰਤਾਰਸਿੰਘਾ ਓਹਦੋਂਵਦਾਹਾਂਸਮਝਾਇ ਕਰਕੇ

ਵਾਕ ਕਵੀ

ਪਿਆਲਾਦੁੱਧਦੇਨਾਲਭਰਪੂਰਕਰਕੇਪੀਰਾਂਇਹਦ੍ਰਿਸ਼ਟਾਂਤਦਿਖਾਯਾ ਜੀ
ਪੀਰਾਂ ਨਾਲ ਮੁਲਤਾਨ ਭਰਪੂਰ ਅੱਗੇ ਤੁਸੀਂ ਰਹੋਗੇ ਕਿੱਥੇ ਜਤਾਯਾ ਜੀ

ਬੱਬੇ ਦੱਸਯਾ ਮਿੱਠੇ ਦੇ ਵਾਂਗ ਵਿੱਚੇ ਮਿਲ ਜਾਵਸਾਂ ਭੇਦ ਮਟਾਯਾ ਜੀ
ਫੁੱਲ ਵਾਂਗ ਰਹਿਸਾਂ ਤੁਹਾਡੇ ਸਿਰਾਂ ਉੱਤੇ ਨ ਦੁਖਾਵਨਾ ਕਿਸੇ ਨੂੰ ਚਾਹਯਾ ਜੀ
ਦੁੱਧ ਪੀਰਾਂ ਦੇ ਪਾਸ ਜਾਂ ਮੁੜ ਪਹੁਤਾ ਜਾ ਮੁਰੀਦ ਸਭ ਹਾਲ ਸੁਣਾਯਾ ਜੀ
ਸ਼ਰਮਸਾਰ ਹੋ ਗਏ ਕਰਤਾਰਸਿੰਘਾ ਕਹਿੰਦੇ ਪੂਰਨ ਸੰਤ ਇਹ ਆਯਾ ਜੀ

ਮੁਲਤਾਨ ਦੇ ਪੀਰਾਂ ਨੇ ਸ੍ਰੀ ਬਾਬੇ ਜੀ ਦੇ ਦਰਸ਼ਨ ਕਰਨੇ

ਬਹਾਉਲਹੱਕ ਅਤੇ ਸ਼ਾਹ ਸ਼ਰਫ ਜੈਸੇ ਅਬਦੁੱਲ ਕਾਦ੍ਰੀ ਸਹਿਤ ਦੀਦਾਰ ਕਰਦੇ
ਰਤਨ ਨਾਥ ਜੋਗੀ ਸਹਿਜੂ ਭਗਤ ਜੈਸੇ ਆਣ ਚਰਨਾਂ ਉਤੇ ਨਮਿਸ਼ਕਾਰ ਕਰਦੇ
ਸਾਯਾ ਬਾਬੇ ਦੇ ਤੇਜ਼ ਨੇ ਪਾਯਾ ਸਭ ਤੇ ਮੂੰਹੋਂ ਸਿਫ਼ਤ ਸਾਰੇ ਬਾਰ ਬਾਰ ਕਰਦੇ
ਕੀਤੀ ਗੋਸ਼ਟ ਰਾਹਿ ਖ਼ੁਦਾਇ ਸੰਦੀ ਰੂਹ ਮਸਲਿਆਂ ਉੱਤੇ ਵਚਾਰ ਕਰਦੇ
ਬਾਬੇ ਸਾਰਯਾਂ ਦੀ ਚੰਗੀ ਨਿਸ਼ਾ ਕੀਤੀ ਝੁਕ ਝੁਕ ਸਲਾਮ ਬਹੁ ਬਾਰ ਕਰਦੇ
ਕੁਝ ਦਿਨ ਰਹਿ ਓਥੇ ਕਰਤਾਰਸਿੰਘਾ ਤਲਵੰਡੀ ਦੇ ਵੱਲ ਮੁਹਾਰ ਕਰਦੇ

ਸ੍ਰੀ ਬਾਬੇ ਜੀ ਨੇ ਤਲਵੰਡੀ ਪਹੁੰਚਨਾ

ਪੀਰੀ ਪੁਰ ਮੁਲਤਾਨ ਝੁਕਾਇ ਚਰਨੀ ਸੈ ਜੀਆਂ ਦਾ ਕਰ ਉੱਧਾਰ ਬਾਬਾ
ਫ਼ਾਜ਼ਲਸ਼ਾਹ ਤੋਂ ਨੇੜੇ ਹੀ ਆਇ ਕਰਕੇ *ਫ਼ਰੀਦ ਸੱਾਨੀ ਨੂੰ ਮਿਲੇ ਨਿਹਾਰ ਬਾਬਾ
ਗੋਸ਼ਟ ਹੋਈ ਓਥੇ ਰਾਹ ਰੱਬ ਦੇ ਦੀ ਭਰਮ ਓਸਦੇ ਸਾਰੇ ਦੇ ਟਾਰ ਬਾਬਾ
ਓਸ ਬਾਉਂ ਦਾ ਨਾਉਂ ਫ਼ਰੀਦ ਵਾੜਾ ਜਿੱਥੇ ਬੈਠਾ ਹੈਸੀ ਘੜੀ ਚਾਰ ਬਾਬਾ
ਅੱਠ ਮੁੱਢੀ ਟੱਾਲੀ ਅਜੇ ਤੱਕ ਹੈ ਜੀ ਕਾਇਮ ਖੜੀ ਦੇਖੋ ਯਾਦਗਾਰ ਬਾਬਾ
ਸ਼ੇਰ ਕੋਟ ਬਾਣੀ † ਰਾਮ ਚੌਤਰੇ ਹੋ ਹੋ ਕੋਟ ਕਮਾਲੀਓਂ ਪਾਰ ਬਾਬਾ
ਵਿਚ ਸ਼ਹਿਰ ਤੁਲੰਭੇ ਦੇ ਜਾਇ ਪਹੁੰਚੇ ਸਤਿਨਾਮ ਦਾ ਕਰੇ ਪਰਚਾਰ ਬਾਬਾ

---

* ਆਮ ਲੋਕ ਆਖਦੇ ਹਨ ਕਿ ਸਤਿਗੁਰਾਂ ਨੂੰ ਬਾਬਾ ਫ਼ਰੀਦ ਜੀ ਮਿਲੇ ਸਨ ਜੋ ਠੀਕ ਨਹੀਂ ਸ਼ੇਖ਼ ਫ਼ਰੀਦ ਜੀ ਸੰਨ ੧੨੬੬ ਈਸਵੀ ਨੂੰ ਨਮੂਨੀਏਂ ਦੀ ਬੀਮਾਰੀ ਨਾਲ ਮਰ ਚੁੱਕੇ ਸਨ ਤੇ ਬਾਬੇ ਜੀ ਦਾ ਜਨਮ ਸੰਨ ੧੪੬੯ ਈਸਵੀ ਅਰਥਾਤ ੧੫੨੬ ਬਿਕ੍ਰਮੀ ਨੂੰ ਹੋਯਾ ਜੋ ਫ਼ਰੀਦ ਜੀ ਦੇ ਮਰਨ ਤੋਂ ੨੦੩ ਬਰਸ ਪਿਛੋਂ ਹੁੰਦਾ ਹੈ ਬਾਬੇ ਜੀ ਨੂੰ ਫ਼ਰੀਦ ਜੀ ਦੀ ਗੱਦੀ ਦਾ ਬਾਹਰਵਾਂ ਸਜਾਦਾਨਸ਼ੀਨ ਸ਼ੇਖ ਬ੍ਰਹਮ ਤੇ ਜਿਸਦਾ ਦੂਜਾ ਨਾਮ ਸ਼ੇਖ ਇਬ੍ਰਾਹੀਮ ਤੇ ਤੀਜਾ ਨਾਮ ਫ਼ਰੀਦ ਸੱਾਨੀ ਭੀ ਸੀ, ਜਿੱਥੇ ਹੁਣ ਫ਼ਰੀਦ ਵਾਲਾ ਹੈ ਓਥੇ ਮੇਲ ਹੋਯਾ ਸੀ॥

† ਰਾਮ ਚੌਤੜਾ—ਕਹਿੰਦੇ ਹਨ ਕਿ ਕਿਸੇ ਸਮੇ ਏਥੇ ਸੀਤਾ ਤੇ ਰਾਮਚੰਦ੍ਰ ਲਛਮਨ ਆਏ ਸਨ ਓਦੋਂ ਦੇ ਦੋ ਬੜੇ ਬਣੇ ਹੋਏ ਹਨ, ਤੇ ਹਰ ਸ਼ੰਕ੍ਰਾਂਤ ਨੂੰ ਓਥੇ ਮੇਲਾ ਲੱਗਦਾ ਹੈ॥

ਏਸੇ ਸ਼ਹਿਰ ਦਾ ਹੀ* ਸੱਜਨ ਠੱਗ ਹੈਸੀ ਓਹਨੂੰ ਤਾਰਦਾ ਰੂਪ ਕਰਤਾਰ ਬਾਬਾ
ਠੱਗੀ ਕਰਨ ਤੋਂ ਓਸਨੂੰ ਬੰਦ ਕਰਕੇ ਲਾਇ ਭਗਤੀ ਪ੍ਰੇਮ ਦਾ ਪਯਾਰ ਬਾਬਾ
ਭਾਵੇਂ ਪੰਦ੍ਰਾਂ ਸੌ ਬਹੱਤ੍ਰ ਨੂੰ ਜਾਇ ਵੜਯਾ ਸੀ ਦੇਸ ਬਾਰ ਬਾਬਾ
ਜਿੱਥੇ ਜਾਇ ਤਲਵੰਡੀ ਦੇ ਵਿਚ ਪਹੁੰਚੇ ਦੇ ਕੁਟੰਬੀਆਂ ਤਈਂ ਦੀਦਾਰ ਬਾਬਾ
ਮਾਤਾ ਪਿਤਾ ਨੂੰ ਮਿਲ ਕਰਤਾਰਸਿੰਘਾ ਦੇ ਤਪਦੇ ਦਿਲਾਂ ਨੂੰ ਠਾਰ ਬਾਬਾ

ਰਾਇ ਬੁਲਾਰ

ਖ਼ਬਰ ਹੋ ਗਈ ਰਾਇ ਬੁਲਾਰ ਤਾਈਂ ਆਇ ਤਪਾ ਜੀ ਦੇਸ ਨੂੰ ਤਾਰ ਕਰਕੇ
ਉਮਰ ਭੋਗ ਚੁੱਕਾ ਬੈਠਾ ਕੰਢੇ ਤੇ ਸੀ ਹੈਸੀ ਚਾਹੁੰਦਾ ਮਰਾਂ ਦੀਦਾਰ ਕਰਕੇ
ਰਾਤ ਦਿਣੇ ਪ੍ਰੇਮ ਵਿਚ ਤੜਪਦਾ ਸੀ ਰਹਿੰਦਾ ਪੁੱਛਦਾ ਯਾਦ ਬਹੁਬਾਰ ਕਰਕੇ
ਸੁਣਦੇ ਸਾਰ ਹੀ ਮਨ ਨੂੰ ਖਿੱਚ ਲੱਗੀ ਆ ਨ ਸੱਕਦਾ ਬਹੁਤ ਬੀਮਾਰ ਕਰਕੇ
ਓਹਦੇ ਪ੍ਰੇਮ ਨੇ ਬਹੁਤ ਹੀ ਖਿੱਚ ਕੀਤੀ ਪਹੁੰਚੇ ਗੁਰੂ ਜੀ ਦਿਲੋਂ ਪਯਾਰ ਕਰਕੇ
ਖ਼ੁਸ਼ੀ ਰਾਇ ਦੀ ਦਾ ਅੰਤ ਰਿਹਾ ਨ ਸੀ ਚਰਨੀ ਸਿਰ ਧਰ ਦਾ ਆਂ ਸੁਢਾਰ ਕਰਕੇ
ਨਾਲੇ ਆਖਦਾ ਤਪਾ ਜੀ ਬਹੁਤ ਫਿਰੇ ਹੁਣ ਵੱਸੋ ਏਥੇ ਦਯਾਧਾਰ ਕਰਕੇ
ਜਦ ਤਕ ਮੈਂ ਜੀਵਾਂ ਕਰਤਾਰਸਿੰਘਾ ਕਿਤੇ ਜਾਉ ਨ ਮੈਨੂੰ ਵਸਾਰ ਕਰਕੇ

ਸ੍ਰੀ ਬਾਬਾ ਜੀ

ਅਸੀਂ ਤੇਰੇ ਪ੍ਰੇਮ ਦੇ ਆਇ ਖਿੱਚੇ ਹੁਣ ਰੱਜ ਕੇ ਕਰ ਦੀਦਾਰ ਲੈ ਤੂੰ
ਦਿਨ ਰਹੇ ਤੇਰਾਂ ਬਾਕੀ ਜ਼ਿੰਦਗੀ ਦੇ ਮੋਹ ਤੋੜ ਕੇ ਬ੍ਰਿਤੀ ਖਲ੍ਹਾਰ ਲੈ ਤੂੰ
ਇਹ ਰਾਹਿ ਖ਼ੁਦਾ ਜੋ ਦੇ ਸ਼ੱਕੇਂ ਮਨ ਰੋਕ, ਕਰ ਭਜਨ ਕਰਤਾਰ ਲੈ ਤੂੰ
ਅਸੀਂ ਏਥੇ ਹੀ ਰਹਾਂਗੇ ਤਦੋਂ ਤੋੜੀ ਸਤਿ ਸੰਗ ਕਰ ਜਨਮ ਸਵਾਰ ਲੈ ਤੂੰ
ਤੇਰੇ ਫੰਧ ਕਰਤਾਰ ਨੇ ਕੱਟ ਦਿੱਤੇ ਸਾਡੇ ਪਾਸ ਰਹਿਸੈਂ ਮਨ ਧਾਰ ਲੈ ਤੂੰ
ਧੰਨ ਧੰਨ ਸਤਿ ਗੁਰ ਕਰਤਾਰਸਿੰਘਾ ਚਰਨੀ ਲੱਗ ਕੇ ਬੇੜੇ ਨੂੰ ਤਾਰ ਲੈ ਤੂੰ

---

* ਸੱਜਨ ਠੱਗ—ਤੁਲੰਭੇ ਵਿਚ ਇਹ ਠੱਗ ਭਲੇ ਮਾਨਸਾਂ ਦੀ ਸ਼ਕਲ ਵਿਚ ਵਸਦਾ ਸੀ ਤੇ ਆਏ ਗਏ ਮੁਸਾਫ਼ਰ ਨੂੰ ਧੋਖੇ ਵਿਚ ਫਸਾ ਕੇ ਲੁੱਟ ਲੈਂਦਾ ਸੀ, ਓਸੇ ਤਰ੍ਹਾਂ ਏਸ ਨੇ ਮਰਦਾਨੇ ਨਾਲ ਕੀਤੀ ਜਿਸਨੂੰ ਸ੍ਰੀ ਬਾਬੇ ਜੀ ਨੇ ਜਾਕੇ ਛੁਡਾਯਾ ਤੇ ਸੱਜਨ ਨੂੰ ਠੱਗ ਤੋਂ ਠੀਕ ਸੱਜਨ ਬਨਾ ਦਿਤਾ ॥

ਵਾਕ ਕਵੀ

ਵਾਹਵਾਹਰਾਇਬੁਲਾਰਦਾਸਿਦਕਉੱਚਾਉੱਚੀਪਦਵੀਅੰਤਨੂੰਪਾਇਗਿਆ
ਰਿਖੀ,ਮੁਨੀਜਿਸਦਰਸਨੂੰਲੋਚਦੇਨੇਦਰਸ਼ਨਵਿਚਹੋਦਰਸ ਸਮਾਇਗਿਆ
ਅੱਖੀਂ ਦੇਖਦਾ ਜੋਤ ਨਿਰੰਜਨੀ ਨੂੰ ਜੋਤ ਰੂਪ ਹੋ ਆਪਾ ਮਟਾਇ ਗਿਆ
ਸਚੇ ਸਿਦਕ ਯਕੀਨ ਭਰੋਸੇ ਦਾ ਜੀ ਇਕ ਖ਼ਾਸ ਨਮੂਨਾ ਦਿਖਾਇ ਗਿਆ
ਗਿਆ ਮਰ ਸੰਸਾਰ ਤੋਂ ਜਿਸਮ ਭਾਵੇਂ ਜ਼ਿੰਦਾ ਆਪਨਾ ਨਾਮ ਰਖਾਇ ਗਿਆ
ਤਨ, ਮਨ ਤੇ ਧਨ ਕਰਤਾਰਸਿੰਘਾ ਨਾਮ ਬਾਬੇ ਦੇ ਉਤੋਂ ਘੁਮਾਇ ਗਿਆ

ਸ੍ਰੀ ਬਾਬੇ ਜੀ ਨੇ ਸੁਲਤਾਨਪੁਰ ਪਹੁੰਚਨਾ

ਬੇੜਾ ਰਾਇਬੁਲਾਰ ਦਾ ਪਾਰ ਕਰਕੇ ਫੇਰ ਬਾਬੇ ਤਿਆਰਾ ਬੁਲਾਯਾ ਜੀ
ਮੋਹ ਭਾਵੇਂ ਪਰਵਾਰ ਨੇ ਬਹੁਤ ਕੀਤਾ ਸਭ ਤਈਂ ਬਾਬੇ ਸਮਝਾਯਾ ਜੀ
ਮਰਦਾਨਾ ਤਲਵੰਡੀ ਹੀ ਰਹਿਗਿਆ ਬੱਲਾ ਨਾਲ ਹੀ ਫੇਰ ਸਿਧਾਯਾ ਜੀ
ਭੈਣ ਨਾਨਕੀ ਬਹੁਤ ਹੀ ਯਾਦ ਕਰਦੀ ਜਿਸ ਬਹੁਤ ਵਿਛੋੜਾ ਉਠਾਯਾ ਜੀ
ਦਿਤੇ ਦਰਸ਼ਨ ਜਾਇ ਕੇ ਭੈਣ ਜੀ ਨੂੰ ਜੈਰਾਮ ਆਨੰਦ ਮਨਾਯਾ ਜੀ
ਹੋਈ ਖ਼ਬਰ ਸਾਰੇ ਕਰਤਾਰਸਿੰਘਾ ਦੌਲਤ ਖ਼ਾਨ ਨੇ ਭੀ ਸੁਣ ਪਾਯਾ ਜੀ

ਦੌਲਤ ਖ਼ਾਂ ਨਵਾਬ

ਦੌਲਤ ਖ਼ਾਂ ਆਮਿਲਯਾ ਗੁਰੂ ਜੀ ਨੂੰ ਹੱਥ ਜੋੜ ਸਲਾਮ ਬੁਲਾਂਵਦਾ ਏ
ਕਹਿੰਦਾ ਗੁਰੂ ਜੀ ਬਹੁਤ ਹਨ ਸੈਰ ਕੀਤੇ ਹੁਣ ਰਹੋ ਏਥੇ ਦਿਲ ਚਾਂਹਵਦਾ ਏ
ਕਰਾਂ ਖ਼ਿਦਮਤ ਜੋ ਫ਼ਰਮਾਓ ਮੈਨੂੰ ਖਾਓ ਖ਼ਰਚੋ ਜੋ ਮਨ ਭਾਂਵਦਾ ਏ
ਸ੍ਰੀ ਬਾਬਾ ਅਗੋਂ ਕਰਤਾਰਸਿੰਘਾ ਗਉੜੀ ਰਾਗ ਵਿਚ ਸ਼ਬਦ ਸੁਨਾਂਵਦਾ ਏ

ਗਉੜੀ ਮਃ ੧

ਕਿਰਤੁ ਪਇਆ ਨਹ ਮੇਟੈ ਕੋਇ ॥
ਕਿਆ ਜਾਣਾ ਕਿਆ ਆਗੈ ਹੋਇ ॥
ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥੧॥

ਇਸਦਾ ਭਾਵ

ਖ਼ਾਂ ਜੀ ਹੁਕਮ ਕਰਤਾਰ ਦਾ ਕੌਣ ਮੇਟੇ ਜਿਥੇ ਭੇਜੇ ਓਥੇ ਅਸਾਂ ਜਾਵਨਾ ਏਂ
ਜਿਸ ਥਾਂ ਬਹਾਇਗਾ ਬਹਿਜਾਂਗੇ ਜੋ ਦੇਵੇਗਾ ਸੋ ਅਸਾਂ ਖਾਵਨਾ ਏਂ

ਪਿੱਛੇ ਹੁਕਮ ਜੋ ਅਸਾਂ ਬਜਾ ਲਿਆ ਅੱਗੇ ਪਤਾ ਕੀ ਹ ਓਸਨੂੰ ਭਾਵਨਾ ਏਂ
ਜੋ ਭਾਣਾ ਸੋ ਹੋਇ ਕਰਤਾਰਸਿੰਘਾ ਦੂਜਾ ਹੋਰ ਕੋਈ ਲਵੇ ਨ ਲਾਵਨਾ ਏਂ

ਸੁਲਤਾਨਪੁਰੋਂ ਪੱਖੋ ਕਿਆਂ ਨੂੰ ਆਵਨਾ

ਕੁਝ ਦਿਨ ਸੁਲਤਾਨਪੁਰ ਵਿਚ ਰਹਿਕੇ ਸੰਗੀ ਸਾਥੀਆਂ ਤਈਂ ਤਰਾਯਾ ਬਾਬੇ
ਦੌਲਤ ਖਾਂ ਜਿਹਾਂ ਸ਼ਰਧਾਵਾਲਿਆਂ ਨੂੰ ਭਗਤੀ ਪਰੇਮ ਦਾ ਰਾਹ ਦ੍ਰਿੜਾਯਾ ਬਾਬੇ
ਬੀਬੀ ਨਾਨਕੀ ਅਤੇ ਜੈਰਾਮ ਤਾਈਂ *ਕੈਵਲ ਮੁਕਤ ਅਧਿਕਾਰ ਦਿਵਾਯਾ ਬਾਬੇ
ਅੰਤ ਭੈਣ ਤੋਂ ਆਗਯਾ ਮੰਗ ਕਰਕੇ ਪੱਖੋਕਿਆਂ ਨੂੰ ਜਾਵਨਾ ਚਾਹਯਾ ਬਾਬੇ
ਮਾਝੇ ਦੇਸ ਦੇ ਵਿੱਚ ਦੀ ਹੁੰਦੇ ਹੋਏ ਸੈ ਜੀਆਂ ਦੇ ਤਈਂ ਤਰਾਯਾ ਬਾਬੇ
ਪੱਖੋ ਕੀਂ ਅਜਿੱਤੇ ਦੇ ਖੂਹ ਉੱਤੇ ਬੱਲੇ ਸਣੇ ਜਾਕੇ ਡੇਰਾ ਲਾਯਾ ਬਾਬੇ
ਸੁਣ ਚੌਧਰੀ ਚਰਨੀ ਆਇ ਲੱਗਾ ਚਿੱਤ ਆਊ ਕਰਤਾਰ ਸੁਨਾਯਾ ਬਾਬੇ
ਰੌਣਕ ਓਥੇ ਹੋਗਈ ਕਰਤਾਰਸਿੰਘਾ ਜਿਸ ਥਾਂ ਤੇ ਚਰਨ ਟਕਾਯਾ ਬਾਬੇ

ਸੱਸ ਸੌਹਰੇ ਦਾ ਮੇਲ

ਦੋਇ ਸੱਸ ਸੌਹਰਾ ਓਥੇ ਚੱਲ ਆਏ ਸਤਿਗੁਰਾਂ ਨੇ ਅਦਬ ਅਦਾਬ ਕੀਤਾ
ਬੋੱਲੇ ਦੋਇ, ਏਥੇ ਕਾਹਨੂੰ ਬੈਠ ਰਹੇ ਕਿਉਂ ਘਰ ਤੋਂ ਦਿਲ ਬੇਤਾਬ ਕੀਤਾ
ਬਾਲ ਬੱਚੇ ਨੂੰ ਛੱਡ ਪਰਦੇਸ ਭੌਂਦੇ ਸਾਡੀ ਇਜ਼ਤ ਤਈਂ ਖ਼ਰਾਬ ਕੀਤਾ
ਜੇਕਰ ਪਾਲਨਾ ਨਹੀਂ ਸੀ ਮੂਲ ਕਰਨੀ ਕਿਉਂ ਸਹੇੜ ਕੁਟੰਬ ਅਜ਼ਾਬ ਕੀਤਾ
ਛੱਡੇ ਜੰਮਦੇ ਅਤੇ ਸਹੇੜਦੇ ਭੀ ਸਾਥੀ ਸਣੇ ਮਿਰਾਸੀ ਰੁਬਾਬ ਕੀਤਾ
ਗੁਰ ਚੁੱਪ ਕਰ ਰਹੇ ਕਰਤਾਰਸਿੰਘਾ ਅਗੋਂ ਮੂਲ ਨ ਕੁਝ ਜਵਾਬ ਕੀਤਾ

ਚੌਧਰੀ ਅਜਿੱਤੇ ਨੇ ਚੰਦੋ ਨੂੰ ਤੇ ਮੂਲ ਚੰਦ ਨੂੰ ਸਮਝਾਨਾ

ਬੋਲੋ ਬਚਨ ਨ ਅਹੇ ਜਵਾਈ ਕਰਕੇ ਤੁਹਾਨੂੰ ਚਾਚਾ ਜੀ ਕੁਝ ਪਛਾਨ ਨਾਹੀ:
ਸ੍ਰੀ ਨਾਨਕ ਨੂੰ ਤੁਸੀਂ ਕੀਹ ਸਮਝੋ ਇਹ ਕੋਈ ਮਾਮੂਲੀ ਇਨਸਾਨ ਨਾਹੀ:
ਜਿਧੇ ਬਚਨ ਅੱਗੇ ਵਲੀ ਪੀਰ ਝੁਕੇ ਕੋਈ ਅੜੇ ਅਮੀਰ ਤੇ ਖ਼ਾਨ ਨਾਹੀ:
ਬੋੱਲੇ ਵਾਕ ਅਗੰਮ ਦੇ ਅਹੇ ਮਿੱਠੇ ਇਹਦੇ ਜਿੱਡਾ ਕਿਸੇ ਵਿਚ ਤਾਨ ਨਾਹੀ:

---

* ਸਾਯੁਜ, ਸਮੀਪ, ਸਰੂਪ, ਕੈਵਲ ਚਾਰ ਮੁਕਤੀ ਦੇ ਦਰਜੇ ਹਨ ॥

ਮੁਸਲਮਾਨ, ਹੰਦੂ, ਰਿਖੀ, ਮੁਨੀ ਝੁਕੇ ਖੋਲ੍ਹ ਸੱਕਦਾ ਕੋਈ ਜ਼ਬਾਨ ਨਾਹੀਂ
ਮੂੰਹ ਡਿੱਠਿਆਂ ਕਾਲਜੇ ਠੰਢ ਪੈਂਦੀ ਤੁਸੀਂ ਕਰਦੇ ਸ਼ੁਕਰ ਭਗਵਾਨ ਨਾਹੀਂ
ਇਹੋ ਜਿਹਾ ਤੁਹਾਡਾ ਜਵਾਈ ਬਨਿਆ ਸਾਨੀ ਜਿਸਦਾ ਕੋਈ ਜਹਾਨ ਨਾਹੀਂ
ਇਹਦੇ ਪਿਛੇ ਲੱਖਾਂ ਜੀਆਂ ਤਰ ਜਾਣਾ ਸ਼ਰਨ ਲੱਗਿਆਂ ਜਮ ਸਤਾਨ ਨਾਹੀਂ
ਕਾਲੂ ਵਾਂਗ ਤੁਸੀਂ ਨਿਰਾ ਪੁੱਤ ਸਮਝੋ ਤੁਸਾਂ ਸਮਝਿਆ ਰੂਪ ਭਗਵਾਨ ਨਾਹੀਂ
ਭੁੱਲੇ ਰਹਿਨ ਜਾਇਉ ਕਰਤਾਰ ਸਿੰਘਾ ਏਸ ਵੇਲੇ ਮਿਲਨਾ ਮੁੜ ਆਨ ਨਾਹੀਂ

### ਸ੍ਰੀ ਬਾਬੇ ਜੀ ਨੇ ਕੁਝ ਚਿਰ ਪੱਖੋ ਕੀ ਰਹਿਨਾ

ਸ੍ਰੀ ਚੰਦ ਤੇ ਲਖਮੀ ਦਾਸ ਦੋਵੇਂ ਸਣੇ ਮਾਤਾ ਸੁਲੱਖਣੀ ਆਇ ਕੇ ਜੀ
ਸਤਿ ਗੁਰੂ ਜੀ ਦੇ ਚਰਨ ਆਨ ਫੜੇ ਰੋਇ ਰੋਇ ਕੇ ਦੁੱਖ ਸੁਨਾਇ ਕੇ ਜੀ
ਸ੍ਰੀ ਬੱਬੇ ਜੀ ਨੇ ਸਭ ਨੂੰ ਧੀਰ ਦਿਤੀ ਕਿਉਂ ਅਧੀਰ ਹੋਇ ਚਿੱਤ ਡੁਲਾਇ ਕੇ ਜੀ
ਸਾਨੂੰ ਸਦਾ ਹੀ ਆਪਣੇ ਪਾਸ ਸਮਝੋ ਖ਼ੁਸ਼ ਰਹੋ ਅਕਾਲ ਧਿਆਇ ਕੇ ਜੀ
ਬਹੁਤ ਵਾਰ ਪਰਵਾਰ ਦੇ ਕਹਿਨ ਕਰਕੇ ਗਲ ਚੌਧਰੀ ਨੇ ਪੱਲਾ ਪਾਇ ਕੇ ਜੀ
ਕਹਿਆ ਤਪਾ ਜੀ ਕੁਝ ਦਿਣ ਰਹੋ ਏਥੇ ਇਹਨਾਂ ਜੀਆਂ ਤੇ ਦਯਾ ਕਮਾਇ ਕੇ ਜੀ
ਬੋਲੇ ਮੁਖ ਤੋਂ ਗੁਰੂ ਜੀ ਭਲਾ ਭਾਈ ਬੈਠੇ ਖੂਹ ਤੇ ਹੀ ਆਸਨ ਲਾਇ ਕੇ ਜੀ
ਘਰ ਖੜਨ ਨੂੰ ਸਭਨਾਂ ਜ਼ੋਰ ਲਾਯਾ ਗੁਰ ਬਾਹਿਰ ਹੀ ਰਹੇ ਸਮਝਾਇ ਕੇ ਜੀ
ਓਥੇ ਖੂਹ ਤੇ ਰੌਣਕਾਂ ਲੱਗ ਗਈਆਂ ਲੋਕ ਆਉਨ ਲੱਗੇ ਧਾਇ ਧਾਇ ਕੇ ਜੀ
ਕਈ ਸੰਤ ਫ਼ਕੀਰ ਆ ਹੋਇ ਕੱਠੇ ਸਤਿ ਸੰਗ ਦੀ ਮੌਜ ਬਨਾਇ ਕੇ ਜੀ
ਅੱਠੇ ਪਹਿਰ ਲੱਗਾ ਸਦਾਵਰਤ ਚੱਲਨ ਆਈ ਲੱਛਮੀ ਰੂਪ ਵਟਾਇ ਕੇ ਜੀ
ਓਹੋ ਥਾਂ ਬੈਕੁੰਠ ਕਰਤਾਰ ਸਿੰਘਾ ਸਤਿ ਪੁਰਖ ਬੈਠੇ ਜਿੱਥੇ ਜਾਇ ਕੇ ਜੀ

### ਸ੍ਰੀ ਬਾਬੇ ਜੀ ਨੇ ਰਾਵੀ ਦੇ ਕੰਢੇ ਆਸਨ ਜਾ ਲਾਨਾ

ਕੁੱਝ ਚਿਰ ਪੱਖੋਕੀ ਰੰਧਾਵਿਆਂ ਦੀ ਸਮਾ ਵਿਚ ਪਰਵਾਰ ਲੰਘਾਯਾ ਬਾਬੇ
ਫੇਰ ਉੱਠ ਕੇ ਰਾਵੀਓਂ ਪਾਰ ਲੰਘੇ ਆਸਨ ਵਿਚ ਉਜਾੜ ਆ ਲਾਯਾ ਬਾਬੇ
ਨਾਰੋਵਾਲ ਦੇ ਦੇ ਜੱਸੜ ਪਿੰਡ ਨੇੜੇ ਜੰਗਲ ਵਿਚ ਹੀ ਮੰਗਲ ਲਗਾਯਾ ਬਾਬੇ
ਜਾ ਓਥੇ ਹੀ ਰੌਣਕਾਂ ਲੱਗ ਗਈਆਂ ਜਿਸ ਥਾਂ ਤੇ ਚਰਨ ਟਕਾਯਾ ਬਾਬੇ
ਸੰਤ ਭਗਤ ਫ਼ਕੀਰ ਆ ਹੋਇ ਕੱਠੇ ਸਤਿ ਨਾਮ ਭੰਡਾਰ ਖੁਲ੍ਹਾਯਾ ਬਾਬੇ

ਸਿੱਖ ਸੇਵਕ ਓਥੇ ਆ ਜਮ੍ਹਾ ਹੋਏ ਸਦਾਵਰਤ ਭੀ ਖੁੱਲ੍ਹਾ ਚਲਾਯਾ ਬਾਬੇ
ਸਰਧਾਵਾਨ ਦੂਰੋਂ ਦੂਰੋਂ ਆਉਨ ਲੱਗੇ ਆਸਨ ਇਕ ਬਾਂਜਦੋਂ ਜਮਾਯਾ ਬਾਬੇ
ਭਾਗਵਾਨ ਓਹ ਥਾਨ ਕਰਤਾਰ ਸਿੰਘਾ ਜਿੱਥੇ ਬੈਠ ਕਰਤਾਰ ਧਿਆਯਾ ਬਾਬੇ

ਗੁਰ ਦੁਆਰੇ ਕਰਤਾਰ ਪੁਰ ਦੀ ਨੀਂਹ ਰੱਖਨੀ

ਕੁਝ ਚਿਰ ਸ੍ਰੀ ਬਾਬਾ ਅਟਕ ਗਏ ਉਹ ਨਿਵੇਕਲਾ ਥਾਉਂ ਵਚਾਰ ਕਰਕੇ
ਇਰਦ ਗਿਰਦ ਵਾਲੇ ਲੋਕ ਸਿੱਖ ਹੋਏ ਸਤਿਗੁਰਾਂ ਉਤੇ ਸ਼ਰਧਾ ਧਾਰ ਕਰਕੇ
* ਦੋਦੇ ਵਾਲਿਆਂ ਬੇਨਤੀ ਬਹੁਤ ਕੀਤੀ ਸ੍ਰੀ ਬਾਬਾ ਜੀ ਕਿਰਪਾ ਅਪਾਰ ਕਰਕੇ
ਏਥੇ ਆਪਨਾ ਪਿੰਡ ਵਸਾ ਲਵੋ ਪਈ ਜੂਹ ਇਹ ਲੰਮੀ ਨਿਹਾਰ ਕਰਕੇ
ਜ਼ੋਰ ਲਾ ਅਜਿੱਤੇ ਜਹੇ ਪ੍ਰੇਮੀਆਂ ਨੇ ਹੱਥ ਜੋੜ ਬਿਨਤੀ ਬਹੁ ਬਾਰ ਕਰਕੇ
ਅੱਛਾ ਗੁਰੂ ਜੀ ਤੋਂ ਅਖਵਾਇ ਲਿਆ ਫੇਰ ਕੱਠੇ ਸਾਰੇ ਜ਼ਿਮੀਂਦਾਰ ਕਰਕੇ
ਤੇਰਾਂ ਮਾਘ ਸਤਾਰਾਂ ਸੌ ਬਹੱਤ੍ਰ ਨੂੰ ਮੋੜ੍ਹੀ ਗੱਡੀ ਕਰਤਾਰ ਉਚਾਰ ਕਰਕੇ
ਨਾਮ ਪੁਰ ਕਰਤਾਰ ਕਰਤਾਰ ਸਿੰਘਾ ਧਰਯਾ ਬਾਬੇ ਜੀ ਮੰਗਲਾਚਾਰ ਕਰਕੇ

† ਕਰੋੜੀ ਮੱਲ ਦਾ ਵਿਰੋਧ

ਕਲਾਨੌਰ ਦਾ ਪਰਗਨਾ ਲੱਗਦਾ ਸੀ ਕ੍ਰੋੜੀ ਮੱਲ ਓਥੇ ਕਾਰਦਾਰ ਸੀ ਜੀ
ਸੁਣਯਾਂ ਓਸਨੇ ਜਦੋਂ ਇਹ ਹਾਲ ਸਾਰਾ ਧਾਰੀ ਓਸ ਕੁਚਾਲ ਬੁਰਯਾਰ ਸੀ ਜੀ
ਮੈਨੂੰ ਕਿਸੇ ਨ ਪੁੱਛਯਾ ਆਣ ਕਰਕੇ ਖਾਧੀ ਏਸ ਗੱਲੋਂ ਓਸ ਖ਼ਾਰ ਸੀ ਜੀ
ਓਹ ਚੱਲਯਾ ‡ ਡੇਰਾ ਉਠਾਵਨੇ ਨੂੰ ਭਾਵੀ ਆਣ ਵਰਤੀ ਕਰਤਾਰ ਸੀ ਜੀ
ਡਿੱਗਾ ਘੋੜੀਓਂ ਤੇ ਕੁਝ ਸੱਟ ਲੱਗੀ ਮੁੜ ਗਿਆ ਹੋ ਬੜਾ ਲਾਚਾਰ ਸੀ ਜੀ
ਸੁਣਯਾਂ ਜਦੋਂ ਟੁਰਦਾ ਅੰਨ੍ਹਾ ਹੋ ਜਾਂਦਾ ਵੱਗੀ ਓਸ ਤਾਈਂ ਫਟਕਾਰ ਸੀ ਜੀ
ਅੰਤ ਦਿਲ ਓਹਦਾ ਖ਼ੌਫ਼ ਖਾ ਗਿਆ ਸ਼ਰਨੀ ਆਨ ਡਿੱਗਾ ਨਿਹਚਾਧਾਰ ਸੀ ਜੀ
ਫੇਰ ਸੂਬੇ ਤੋਂ ਪਿੰਡ ਦਾ ਪਟਾ ਲੈ ਕੇ ਦਿੱਤਾ ਗੁਰਾਂ ਦੇ ਨਾਮ ਵਚਾਰ ਸੀ ਜੀ
ਕੁਝ ਕੋੱਠੇ ਛੰਨਾ ਓਥੇ ਬਣ ਗਈਆਂ ਆ ਗਿਆ ਸਾਰਾ ਪਰਵਾਰ ਸੀ ਜੀ

---

* ਸਭ ਤੋਂ ਪਹਿਲਾਂ ਇਕ ਦੋਦੇ ਪਿੰਡ ਦੀ ਮਾਈ ਸੀ ਜਿਸਨੇ ਜੰਗਲ ਵਿਚ ਸਤਿ ਗੁਰਾਂ ਦੇ ਦਰਸ਼ਨ ਕੀਤੇ ਤੇ ਫੇਰ ਅਤਿ ਸ਼ਰਧਾ ਧਾਰਕੇ ਸੇਵਾ ਕਰਦੀ ਰਹੀ ਜਿਸਦੀ ਔਲਾਦ ਵਿਚੋਂ ਸ੍ਰਦਾਰ ਸੁੱਧ ਸਿੰਘ ਦੂੱਦਾ ਹੋਯਾ ਹੈ

† ਕਰੋੜੀ ਮੱਲ ਖੱਤ੍ਰੀ ਬਖ਼ਸ਼ੀ ਭਗਤ ਰਾਮ ਦਾ ਵੱਡਾ ਹੋਯਾ ਹੈ ॥

‡ ਓਸ ਨੂੰ ਬ੍ਰਹਿਮਨਾਂ ਤੇ ਸਾਧਾਂ ਨੇ ਜਾਕੇ ਚਕਯਾ ਸੀ ਕਿ ਨਾਨਕ ਹਿੰਦ ਧਰਮ ਦੀ ਨਿੰਦਯਾ ਕਰਦਾ ਹੈ

ਸਤਿਗੁਰਾਂ ਗ੍ਰਿਸਤ ਦੇ ਧਰਮ ਬਦਲੇ ਸ਼ੁਰੂ ਕਰ ਦਿਤੀ ਵਾਹੀ ਕਾਰ ਸੀ ਜੀ
ਲੰਗਰ ਨਾਮ ਤੇ ਅੱਨ ਦੇ ਲਾ ਦਿੱਤੇ ਵਰੋਸਾਉਨ ਲੱਗੇ ਨਰ ਨਾਰ ਸੀ ਜੀ
ਪੌਣੇ ਦੋ ਕੂ ਸਾਲ ਕਰਤਾਰਸਿੰਘਾ ਬਾਬੇ ਵਰਤਯਾ ਇਹ ਵਿਹਾਰ ਸੀ ਜੀ

ਵਾਕ ਕਵੀ

ਪੂਰੀ ਦੂਜੀ ਉਦਾਸੀ ਇਹ ਹੋਗਈ ਬਾਬਾ ਟਿਕਯਾ ਪੁਰ ਕਰਤਾਰ ਆਏ
ਮੋਟੇ ਮੋਟੇ ਪਰਸੰਗ ਚੁਣ ਹੈਨ ਲਿਖੇ ਝੇੜੇ ਬਹੁਤ ਲੰਮੇ ਨਾਹੀਂ ਮੂਲ ਪਾਏ
ਸ੍ਰੀ ਬਾਬਾ ਜੀ ਦੇਸ ਪਰਦੇਸ ਫਿਰੇ ਕਿਵੇਂ ਲਿੱਖਯਾ ਸਾਰਾ ਓਹ ਹਾਲ ਜਾਏ
ਕਵੀ ਲਿਖਦਾ ਭੀ ਜੇ ਕਰ ਜ਼ੋਰ ਲਾ ਕੇ ਪੜ੍ਹਨ ਵਾਲਾ ਨ ਕੋਈ ਅਗੋਂ ਭੇਦ ਪਾਏ
ਓਹ ਪਰਸੰਗ ਪਹਾੜਾਂ ਤੇ ਜੰਗਲਾਂ ਦੇ ਜਿਹੜੇ ਸਾਖੀਆਂ ਦੇ ਵਿਚ ਹੈਨ ਗਾਏ
ਲੰਮੇ ਵਹਿਨ ਓਹ ਬੜੇ ਕਰਤਾਰਸਿੰਘਾ ਛਡ ਲੋੜਵੰਦੇ ਲਿਖੇ ਧਰ ਭਾਏ

ਦੂਸਰੀ ਉਦਾਸੀ ਸੰਪੂਰਣ

## ਤੀਸਰੀ ਉਦਾਸੀ

ਵਾਕ ਕਵੀ

ਆ ਸੁਰਤ ਮੇਰੀ ਲੱਗ ਇਕ ਪੱਸੇ ਏਸ ਕਾਰ ਨੂੰ ਤੋੜ ਚੜ੍ਹਾ ਦਿਹ ਤੂੰ
ਛੱਡ ਜੱਗ ਦੇ ਧੰਦਿਆਂ ਗੰਦਿਆਂ ਨੂੰ ਪ੍ਰੀਤ ਰੀਤ ਪ੍ਰੇਮ ਨਭਾ ਦਿਹ ਤੂੰ
ਸੋਮਾ ਬਣ ਕੇ ਗੁਰਾਂ ਦੇ ਯੱਸ ਸੰਦਾ ਕਈ ਨਦੀਆਂ ਪ੍ਰੇਮ ਚਲਾ ਦਿਹ ਤੂੰ
ਸ਼ਿਹਰ ਫੁੱਲ ਗੁਲਾਬ ਦੇ ਕਰ ਪੈਦਾ ਸਿੱਖਾਂ ਭੌਰਯਾਂ ਮਨ ਲੁਭਾ ਦਿਹ ਤੂੰ
ਸੁਖ਼ਨ ਕੱਢ ਕੇ ਅੰਦਰੋਂ ਰਸ ਭਿੰਨੇ ਸਾਰੇ ਜਗਤ ਦੇ ਵਿਚ ਖਿੰਡਾ ਦਿਹ ਤੂੰ
ਸਤਿ ਗੁਰਾਂ ਦਾ ਲਿਖ ਕੇ ਹਾਲ ਸੋਹਣਾ ਘਰ ਘਰ ਦੇ ਵਿਚ ਪੁਚਾ ਦਿਹ ਤੂੰ
ਸਿੱਖ ਗੁਰੂ ਅਕਾਲ ਦੇ ਗੀਤ ਗਾਵਨ ਵਹਿਮ ਭਰਮ ਦੇ ਕਿੱਸੇ ਛੁਡਾ ਦਿਹ ਤੂੰ
ਆੱਗ਼ਾ ਗੁਰਾਂ ਦਾ ਜੋ ਕਰਤਾਰਸਿੰਘਾ ਹਰ ਜੀਵ ਦੇ ਕੰਨ ਸੁਨਾ ਦਿਹ ਤੂੰ

ਤਥਾ

ਵਹਿਮ ਭਰਮ ਤੇ ਭੁੱਲ ਕੇ ਰੱਬ ਵੱਲੋਂ ਦੁਖੀ ਹੋਇ ਰਿਹਾ ਸੰਸਾਰ ਸੀ ਜੀ
ਖ਼ਾਸ ਕਰ ਕੇ ਇਹ ਹਿੰਦੁਸਤਾਨ ਜਾਣੋ ਸਾਰੇ ਜੱਗ ਤੋਂ ਬਹੁਤ ਬੀਮਾਰ ਸੀ ਜੀ
ਸਿਰਜਨਹਾਰ ਕਰਤਾਰ ਨੂੰ ਭੁੱਲ ਕਰ ਕੇ ਸਾਰਾ ਦੇਸ ਹੋ ਰਿਹਾ ਖ਼ਵਾਰ ਸੀ ਜੀ
ਦੇਵੀ ਦੇਉਤਿਆਂ ਪੱਥਰਾਂ ਪਾਣੀਆਂ ਨੂੰ ਦੇਸ ਮੰਨੀ ਬੈਠਾ ਕਰਤਾਰ ਸੀ ਜੀ

ਅੱਨ੍ਹੇ ਆਗੂਆਂ ਪਾਈ ਸੀ ਲੁੱਟ ਬਹੁਤੀ ਬੇੜਾ ਰੁੜ੍ਹ ਰਿਹਾ ਮੰਝ ਧਾਰ ਸੀ ਜੀ
ਸਤਿ ਧਰਮ ਦੇਸੋਂ ਦੂਰ ਹੋ ਗਿਆ ਸੀ ਫੈਲ ਰਹੇ ਪਾਖੰਡ ਅਪਾਰ ਸੀ ਜੀ
ਵਿਚ ਦੇਸ ਦੇ ਮਜ਼ਬ ਬਿਅੰਤ ਭਾਈ ਰੱਖਨ ਇਕ ਦੂਜੇ ਨਾਲ ਖ਼ਾਰ ਸੀ ਜੀ
ਵਿਚ ਹਿੰਦੂਆਂ ਦੇ ਫੁੱਟ ਜ਼ੋਰਾਂ ਤੇ ਸੀ ਆਪੋ ਵਿਚ ਵੈਰੀ ਨਰ ਨਾਰ ਸੀ ਜੀ
ਉਧਰ ਹਾਕਮਾਂ ਜ਼ਾਲਮਾਂ ਲੁੱਟ ਪਾਈ ਵਿਚ ਰੱਖ ਲਈ ਮਜ਼੍ਹਬੀ ਆੜ ਸੀ ਜੀ
ਦੇਸ ਵਿਚ ਨ ਸੁਖ ਦੀ ਘੜੀ ਕੋਈ ਥਾਂ ਥਾਂ ਹੁੰਦੀ ਮਾਰੋ ਮਾਰ ਸੀ ਜੀ
ਪਰਜਾ ਅਤਿ ਦੁਖੀ ਹੋ ਕੇ ਰੋ ਰਹੀ ਸੀ ਅੰਤ ਸੁਣੀ ਕਰਤਾਰ ਪੁਕਾਰ ਸੀ ਜੀ
ਤਪਦੇ ਜੱਗ ਨੂੰ ਠੰਢ ਵਰਤਾਉਨ ਲਈ ਗੁਰ ਨਾਨਕ ਹੋਇ ਅਵਿਤਾਰ ਸੀ ਜੀ
ਜਿਨ੍ਹਾਂ ਰਾਜਿਆਂ ਹਾਕਮਾਂ ਪਾਤਸ਼ਾਹਾਂ ਨੂੰ ਪਹੁੰਚ ਪਹੁੰਚ ਕੇ ਵਿਚ ਦਰਬਾਰ ਸੀ ਜੀ
ਜ਼ੁਲਮ ਕਰਨ ਤੋਂ ਮੋੜ ਰਾਹ ਪਾ ਸਿੱਧੇ ਪਾਯਾ ਰਾਜਾ ਤੇ ਪਰਜਾ ਦਾ ਪਜਾਰ ਸੀ ਜੀ
ਫੇਰ ਪਹੁੰਚ ਕੇ ਮੰਦਰਾਂ ਤੀਰਥਾਂ ਤੇ ਕੀਤਾ ਸਤਿ ਉਪਦੇਸ ਪਰਚਾਰ ਸੀ ਜੀ
ਕੱਟ ਦੋ ਉਦਾਸੀਆਂ ਦੇਸ ਫਿਰ ਕੇ ਬੈਠੇ ਆਣ ਕੇ ਪੁਰ ਕਰਤਾਰ ਸੀ ਜੀ
ਜਿਨ੍ਹਾਂ ਕਰਨਾ ਪਰ ਉਪਕਾਰ ਹੈ ਸੀ ਓਹਨਾਂ ਬੈਠਨਾ ਕਦ ਦਰਕਾਰ ਸੀ ਜੀ
ਚਾਹਯਾ ਉੱਤਰਾ ਖੰਡ ਉੱਧਾਰ ਕਰਨਾ ਜਿਥੇ ਵਹਿਮਾਂ ਦਾ ਗਰਮ ਬਾਜ਼ਾਰ ਸੀ ਜੀ
ਸੰਗ ਲੈ ਬਾਲੇ ਮਰਦਾਨੇ ਤਾਈਂ ਸਤਿ ਗੁਰ ਹੋ ਪਏ ਤਯਾਰ ਸੀ ਜੀ
ਇਹ ਤੀਜੀ ਉਦਾਸੀ ਕਰਤਾਰ ਸਿੰਘਾ ਕੋਹ ਹਮਾਲੀਆ ਵੱਲ ਵਚਾਰ ਸੀ ਜੀ

### ਪਰਵਾਰ ਦਾ ਮੋਹ

ਜਦੋਂ ਇਹ ਪਰਵਾਰ ਨੂੰ ਖ਼ਬਰ ਹੋਈ ਸਤਿ ਗੁਰੂ ਜੀ ਫੇਰ ਤਯਾਰ ਹੋਏ
ਮਾਤਾ ਪਿਤਾ ਤੇ ਹੋਰ ਸੰਬੰਧੀ ਸਾਰੇ ਰਲ ਸੁਣਦੇ ਸਾਰ ਲਾਚਾਰ ਹੋਏ
ਸਾਰੇ ਹੋ ਕੱਠੇ ਮਿਨਤਾਂ ਕਰਨ ਲੱਗੇ ਬੇਟੇ ਦੁਖੀ ਆ ਵਿਚ ਪਯਾਰ ਹੋਏ
ਮਹਿਤਾ ਕਾਲੂ ਤੇ ਮਾਤਾ ਤ੍ਰਿਪਤਾ ਜੀ ਵਿਚ ਮੋਹ ਦੇ ਆ ਜ਼ਾਰੋ ਜ਼ਾਰ ਰੋਏ
ਦੋਵੇਂ ਕਹਿਨ ਲੱਗੇ ਅਸੀਂ ਹੋਇ ਬੁੱਢੇ ਹਾਂ ਰੁੱਖੜੇ ਨਦੀ ਕਨਾਰ ਹੋਏ
ਕੋਈ ਦਿਨ ਦਾ ਅਸ਼ਾਂ ਦਾ ਹੈ ਮੌਲਾ ਘੋੜੀ ਮੌਤ ਦੀ ਹਾਂ ਅਸਵਾਰ ਹੋਏ
ਕੀਤੇ ਬਿਨਾਂ ਦੀਦਾਰ ਦੇ ਮਰ ਜਾਂ ਗੇ ਇਉਂ ਆਖ ਕੇ ਖੜੇ ਬੇਜ਼ਾਰ ਹੋਏ

ਓਧਰ ਸ੍ਰੀ ਸੁਲੱਖਨੀ ਚਰਨ ਫੜੇ ਤਯਾਰ ਤੁਸੀਂ ਪਰਵਾਰ ਵਸਾਰ ਹੋਏ
ਕੌਣ ਇਨ੍ਹਾਂ ਦੀ ਪਾਲਨਾ ਕਰੇਗਾ ਜੀ ਜਿਹੜੇ ਜੀਵ ਇਹ ਵਿਚ ਪਰਵਾਰ ਹੋਏ
ਹੋਰ ਸਿਖ ਪ੍ਰੇਮੀ ਕਰਤਾਰਸਿੰਘਾ ਰੱਖਨ ਵਾਸਤੇ ਆ ਮਿੰਨਤਦਾਰ ਹੋਏ

ਸ੍ਰੀ ਬੱਬੇ ਜੀ ਨੇ ਸਭ ਨੂੰ ਧੀਰਜ ਦੇਨੀ

ਹੱਥ ਜੋੜ ਕੇ ਮਾਤਾ ਤੇ ਪਿਤਾ ਤਾਈਂ ਕਹਿੰਦੇ ਗੁਰੂ ਜੀ ਭਜਨ ਕਰਤਾਰ ਕਰੋ
ਭਾਵੇਂ ਕਿਤੇ ਹੋਈਏ ਸਾਨੂੰ ਪਾਸ ਸਮਝੋ ਝੱਟ ਆਵੀਏ ਯਾਦ ਇਕ ਵਾਰ ਕਰੋ
ਫੇਰ ਆਖਦੇ ਸੁਣੋ ਸੁਲੱਖਨੀ ਜੀ ਸੰਸਾ ਤੁਸੀਂ ਨ ਮੂਲ ਪਰਵਾਰ ਕਰੋ
ਦਾਤਾ ਸਭ ਦਾ ਆਪ ਕਰਤਾਰ ਸਿਰ ਤੇ ਪਾੱਲੇ ਸਭ ਤਾਈਂ ਦਿਲੋਂ ਸਾਰ ਕਰੋ
ਦਿੱਤਾ ਧੀਰਜ ਸੰਗੀਆਂ ਪ੍ਰੇਮੀਆਂ ਨੂੰ ਕਰੋ ਭਜਨ ਤੇ ਪਰ ਉਪਕਾਰ ਕਰੋ
ਸਾਨੂੰ ਸਮਝੋ ਪਾਸ ਕਰਤਾਰਸਿੰਘਾ ਸਤਿ ਧਰਮ ਦਾ ਸਦਾ ਪਰਚਾਰ ਕਰੋ

ਕਰਤਾਰ ਪੁਰ ਤੋਂ ਚੱਲਨਾ

ਪੰਝੀ ਅੱਸੂ ਚੁਹੱਤ੍ਰਵਾਂ ਸਾਲ ਹੈ ਸੀ ਬਾਬੇ ਫੇਰ ਤਯਾਰਾ ਬੁਲਾਯਾ ਜੀ
ਚੱਲੇ ਉੱਤਰਾ ਖੰਡ ਦੇ ਤਾਰਨੇ ਨੂੰ ਨਾਲ ਬਾੱਲਾ ਮਰਦਾਨਾ ਰਲਾਯਾ ਜੀ
ਕਲਾਨੌਰ ਗੁਰਦਾਸ ਪੁਰ ਹੁੰਦੇ ਹੋਏ ਦਰਸ ਜਾ ਦਸੂਹੇ ਦਿਖਾਯਾ ਜੀ
ਵਿਚ ਕੋਟਲੇ ਤਾਰ ਕੇ ਜੀਆਂ ਤਾਈਂ ਜਾ ਤਲੋਕ ਨਾਥੇ ਪੈਰ ਪਾਯਾ ਜੀ
ਪਾਲਮ ਪੁਰ ਘੁਮੇਰਨ ਕਾਂਗੜੇ ਹੋ *ਜਵਾਲਾ ਮੁਖੀ ਜਾ ਸ਼ਬਦ ਸੁਨਾਯਾ ਜੀ
ਗੋਰਖ ਟਿੱਬੀ ਦੇ ਪਾਸ ਹੈ ਧਰਮਸਾਲਾ ਜਿੱਥੇ ਆਸਨ ਸਤਿਗੁਰਾਂ ਲਾਯਾ ਜੀ
ਹੈ ਏਸ ਪਹਾੜ ਦੇ ਵਿਚ ਗੰਧਕ † ਹੀਂਡਰੂ ਜ਼ਰ ਗੈਸ ਜਤਾਯਾ ਜੀ
ਨਿਕਲੇ ਓਹ ਪਹਾੜ ਦੇ ‡ਛਿੱਦਰਾਂ ਥੀਂ ਖੇਲ ਵਾਹਿਗੁਰੂ ਅਜਬ ਸਮਾਯਾ ਜੀ
ਲੋਕ ਦੇਵੀ ਦੀਆਂ ਜੋੱਤਾਂ ਆਖਦੇ ਨੇ ਮੰਦਰ ਉੱਪਰ ਚਾਇ ਬਨਾਯਾ ਜੀ
ਹਰ ਸਾਲ ਜਾਂਦੇ ਲੱਖਾਂ ਜਾਤਰੂ ਨੇ ਬਿਨਾਂ ਗਯਾਨ ਤੋਂ ਨਿਹਚਾ ਟਕਾਯਾ ਜੀ
ਬਾਬੇ ਲੋੱਕਾਂ ਦੇ ਭਰਮ ਦੇ ਤੋੜਨੇ ਨੂੰ ਓਥੇ ਚਾਇ ਰੁਬਾਬ ਵਜਵਾਯਾ ਜੀ

---

* ਜੁਵਾਲਾ ਮੁਖੀ–ਜਿਸ ਦੇ ਮੂੰਹ ਵਿਚੋਂ ਅੱਗ ਨਿਕਲੇ

† ਅੰਗ੍ਰੇਜ਼ੀ ਵਿਚ ਆਖਦੇ ਹਨ

‡ ਛਿੱਦਰ–ਛੇਕਾਂ ਦਾ ਨਾਮ ਹੈ

ਸਤਿ ਨਾਮ ਦਾ ਕਰਨ ਉਪਦੇਸ਼ ਲੱਗੇ ਓਅੰਕਾਰ ਹੈ ਇਕ ਜਤਾਯਾ ਜੇ
ਦੇਵੀ ਦੇਵਤੇ ਓਸ ਨੇ ਕਰੇ ਪੈਦਾ ਓਹ ਦਾ ਸਭ ਦੇ ਸਿਰ ਤੇ ਸਾਯਾ ਜੇ
ਲੋਕ ਵਾਹਿਗੁਰੂ ਦਾ ਭਜਨ ਕਰਨ ਲਾਏ ਅੱਗ ਪੂਜਨੇ ਵਲੋਂ ਹਟਾਯਾ ਜੇ
ਓਥੋਂ ਚੱਲ ਕੇ ਮੰਡੀ ਦੇ ਰਾਜ ਪਹੁੰਚੇ ਸੰਤ ਜਾਣ ਰਾਜਾ ਸ਼ਰਨੀ ਆਯਾ ਜੇ
ਪੱਥਰ ਪੂਜਣੋਂ ਰਾਜੇ ਨੂੰ ਬੰਦ ਕਰਕੇ ਸਤਿ ਨਾਮ ਉਪਦੇਸ਼ ਦ੍ਰਿੜਾਯਾ ਜੇ
*ਰਵਾਲ ਸਰ ਨੂੰ ਵੇਖ ਕੇ ਵੱਲ ਚੰਬੇ ਸ੍ਰੀ ਬਾਬੇ ਜੀ ਮੁੱਖ ਰਖਾਯਾ ਜੇ
ਮਹਾਂ ਦੇਵ ਦਾ ਮੰਦਰ ਕਰਤਾਰਸਿੰਘਾ ਰਾਜ ਕੁੱਲੂ ਦਾ ਦੇਖ ਦਿਖਾਯਾ ਜੇ

### ਬੁੱਢਣ ਸ਼ਾਹ ਦਾ ਮੇਲ

ਏਸੇ ਤਰ੍ਹਾਂ ਹੀ ਸਤਿਉਪਦੇਸ਼ਕਰਦੇਬ੍ਰਹਮਕੋਠੀ†ਮਣੀਕਰਨ ਜਾਇਬਾਬ
ਖੀਰ ਗੰਗਾ ਦੀ ਝਾਕੀ ਨੂੰ ਲੈਕੇ ਜੀ ਬਿਆਸਾ ਨਦੀ ਤੋਂ ਪਾਰ ਹੋ ਆਇ ਬਾਬਾ
ਹੇਠਾਂ ਉੱਤਰ ਫੇਰ ਨਾਦਾਉਨ ਬਾਣੀ ਕਹਿਲੂਰ ਅੰਦਰ ਫੇਰਾ ਪਾਇ ਬਾਬਾ
ਕੀਰਤ ਪੁਰ ਹੁਣ ਵੱਸਦਾ ਹੈ ਜਿੱਥੇ ਬੁੱਢਨਸ਼ਾਹ ਨੂੰ ਦਰਸ ਦਿਖਾਇ ਬਾਬਾ
ਮਾਹਰਫ਼ਤ ਗਿਆਨ ਦੀ ਕਰੀ ਚਰਚਾ ਭੇਦ ਦੱਸਦਾ ਰਾਹਿ ਖ਼ੁਦਾਇ ਬਾਬਾ
ਇਹ ਫ਼ਕੀਰ ਭੀ ਮੂਸੇ ਪੈਗੰਬਰ ਵਾਂਗੂੰ ਭੇਡ ਬੱਕਰੀ ਪਾਸ ਰਖਾਇ ਬਾਬਾ
ਦੁੱਧ ਚੋ ਗੁਰਾਂ ਅੱਗੇ ਰੱਖਯੋ ਸੂ ਅੱਗੋਂ ਹੱਸ ਕੇ ਬਚਨ ਸੁਣਾਇ ਬਾਬਾ
ਸਾਡਾ ਦੁੱਧ ਅਮਾਨਤ ਰੱਖ ਛੱਡੋ ਲੋੜ ਹੋਵੇਗੀ ਲਵਾਂ ਗੇ ਆਇ ਬਾਬਾ
ਓਸ ਓਥੇ ਹੀ ਧਰਤ ਦਬਾਇ ਦਿਤਾ ਫੇਰ ਸਤਿ ਕਰਤਾਰ ਬੁਲਾਇ ਬਾਬਾ
ਨਾਲਾ ਗੜ੍ਹ ਹੰਡੂਰ ਕਰਤਾਰਸਿੰਘਾ ਲੰਘ ਜਾਇ ਪੰਜੌਰ ਤਰਾਇ ਬਾਬਾ

### ਵਾਕ ਕਵੀ

ਓਹ ਦੁੱਧ ਫ਼ਕੀਰ ਨੇ ਵਿਚ ਧਰਤੀ ਰੱਖ ਛੱਡਿਆ ਸਮਾ ਵਿਹਾਇ ਗਿਆ
ਛੇਵਾਂ ਸਤਿਗੁਰੂ ਸੌ ਕੂ ਸਾਲ ਪਿਛੋਂ ਜੰਗ ਕਰਕੇ ਜ਼ੁਲਮ ਮਟਾਇ ਗਿਆ

---

* ਰਵਾਲ ਸਰ—ਮੰਡੀ ਦੀ ਰਿਆਸਤ ਵਿਚ ਇਕ ਝੀਲ ਦਾ ਨਾਮ ਹੈ ਜਿਸ ਦੇ ਵਿਚ ਛੋਟੇ ਛੋਟੇ ਪੱਥਰਾਂ ਦੇ ਟੀਲੇ ਤਰਦੇ ਫਿਰਦੇ ਹਨ

† ਮਣੀ ਕਰਨ—ਇਕ ਕੁੰਡ ਦਾ ਨਾਮ ਹੈ ਏਸ ਦੇ ਗਿਰਦ ਚਾਰ ਹੋਰ ਪਾਣੀ ਦੇ ਕੁੰਡ ਹਨ ਜਿਨ੍ਹਾਂ ਦਾ ਪਾਣੀ ਠੰਢਾ ਹੈ ਪਰ ਮਣੀਕਰਨ ਕੁੰਡ ਦਾ ਪਾਣੀ ਇਤਨਾ ਗਰਮ ਹੈ ਕਿ ਹੱਥ ਨਹੀਂ ਲਾਯਾ ਜਾਂਦਾ ॥

ਕੀਰਤਪੁਰ ਵਸਾਇਆ ਨਵਾਂ ਨੱਗਰ ਓਥੇ ਸਭ ਪਰਵਾਰ ਜਾਂ ਆਇ ਗਿਆ
ਇਕ ਦਿਨ ਟਿੱਕੇ ਗੁਰਦਿਤੇ ਸਣੇ ਓਧਰ ਸਤਿਗੁਰੂ ਸਹਿਜ ਸੁਭਾਇ ਗਿਆ
ਦੁੱਧ ਬੁੱਢਣਸ਼ਾਹ ਤੋਂ ਮੰਗਿਆ ਜਾ ਜਿਹੜਾ ਸ੍ਰੀ ਬਾਬਾ ਰਖਵਾਇ ਗਿਆ
ਹੋਯਾ ਸੁਨ ਹੈਰਾਨ ਕਰਤਾਰਸਿੰਘਾ ਓਹਦੇ ਚਿੱਤ ਖ਼ਿਆਲ ਸਮਾਇ ਗਿਆ

ਤਥਾ

ਕਹਿੰਦਾ ਫ਼ੱਕਰ ਰੱਬਦਾ ਗੁਰੂ ਜੀ ਨੂੰ ਮੇਰੀ ਬੇਨਤੀ ਨੂੰ ਚਿੱਤ ਲਾਈਏ ਜੀ
ਭਾਵੇਂ ਓਸੇ ਹੀ ਗੱਦੀ ਦੇ ਤੁਸੀਂ ਮਾਲਕ ਮੇਰੀ ਸ਼ੰਕਾ ਦੇ ਤਈਂ ਮਟਾਈਏ ਜੀ
ਦੁੱਧ ਰੱਖਯਾ ਸੀ ਜਿਸ ਰੂਪ ਅੰਦਰ ਮੈਨੂੰ ਓਹੋ ਹੀ ਰੂਪ ਦਿਖਾਈਏ ਜੀ
ਮੈਂ ਭੀ ਸਫਲ ਹੋ ਜਾਂ ਕਰਤਾਰਸਿੰਘਾ ਤੇ ਅਮਾਨਤ ਆਪਨੀ ਪਾਈਏ ਜੀ

ਤਥਾ

ਗੁਰਾਂ ਆਗਯਾ ਬੇਟੇ ਦੇ ਤਈਂ ਕੀਤੀ ਓਸੇ ਵਕਤ ਗੁਰਦਿੱਤਾ ਜੀ ਧਾਯਾ ਏ
ਸੋਮਾ ਵੱਗਦਾ ਸੀ ਇਕ ਨੇੜੇ ਜਹੇ ਓਹਦੇ ਵਿਚ ਜਾ ਕੇ ਟੁੱਭਾ ਲਾਯਾ ਏ
ਪਾਕੇ ਕੱਪੜੇ ਪਿਛਾਂ ਜਾਂ ਪਰਤ ਆਯਾ ਗੁਰੂ ਨਾਨਕ ਰੂਪ ਵਟਾਯਾ ਏ
ਛੇਵੇਂ ਸਤਿਗੁਰੂ ਵੇਖਕੇ ਉੱਠ ਬੈਠੇ ਹੱਥ ਜੋੜ ਕੇ ਸੀਸ ਨਿਵਾਯਾ ਏ
ਕਹਿੰਦੇ ਆਈਏ ਬਾਬਾ ਜੀ ਬੈਠ ਜਾਈਏ ਆਸਨ ਆਪਨੇ ਤੇ ਬਠਲਾਯਾ ਏ
ਰੂਪ ਦੇਖ ਫ਼ਕੀਰ ਹੈਰਾਨ ਹੋਯਾ ਝੱਟ ਕਦਮੀਂ ਸਿਰ ਝੁਕਾਯਾ ਏ
ਜ਼ਿਮੀ ਪੁੱਟ ਕੇ ਭਾਂਡਾ ਉਹ ਕੱਢਯਾ ਚਾ ਓਸੇ ਤਰ੍ਹਾਂ ਲਿਆ ਟਕਾਯਾ ਏ
ਦੁੱਧ ਪੀ ਸਤਿਗੁਰੂ ਜੀ ਖ਼ੁਸ਼ ਹੋਏ ਤੇ ਫ਼ਕੀਰ ਨੇ ਬਚਨ ਸੁਨਾਯਾ ਏ
ਇਹ ਅਮਾਨਤ ਆਪਦੀ ਹੋਈ ਪੂਰੀ ਬੱਸ ਸਮਾ ਮੇਰਾ ਨੇੜੇ ਆਯਾ ਏ
ਕਰਦਾ ਪਾਕ ਦੀਦਾਰ ਓਹ ਖ਼ਤਮ ਹੋਯਾ ਜਾ ਜੋਤ ਵਿਚ ਜੋਤ ਸਮਾਯਾ ਏ
ਓਸੇ ਦਿਨ ਤੋਂ ਟਿੱਕੇ ਗੁਰਦਿੱਤੇ ਜੀ ਨੇ ਨਾਮ ਬਾਬਾ ਗੁਰਦਿਤਾ ਕਹਾਯਾ ਏ
ਹੈ ਲੀਲ੍ਹਾ ਬੇਅੰਤ ਕਰਤਾਰਸਿੰਘਾ ਭੇਦ ਗੁਰਾਂ ਦਾ ਕਿਸੇ ਨ ਪਾਯਾ ਏ

ਧਾਰਾ ਤੀਰਥ ਕਨਾਰੇ ਸਾਧੂਆਂ ਨੂੰ ਉਪਦੇਸ਼

ਏਸ ਤੀਰਥ ਦੇ ਉੱਪਰ ਬਹੁਤ ਸਾਧੂ ਬਿਨਾਂ ਗਿਆਨ ਦੇ ਭੇਖ ਬਨਾਇ ਰਹੇ
ਬਹੁਤੇ ਨਾਲ ਰੁੱਖਾਂ ਪੁੱਠੇ ਲਟਕ ਰਹੇ ਕਈ ਖੜੇ ਸਰੀਰ ਸੁਕਾਇ ਰਹੇ

ਕਈ ਵਿਚ ਸਵਾਹ ਦੇ ਲੇਟ ਰਹੇ ਕਈ ਅੱਗ ਲੈ ਧੂਣੀਆਂ ਤਾਇ ਰਹੇ
ਬਹੁਤੇ ਗੋਦੜੀ ਦੇ ਭਾਰ ਚੁੱਕੀ ਬੈਠੇ ਕਈ ਹੋ ਨਾਂਗੇ ਦੁੱਖ ਪਾਇ ਰਹੇ
ਕਈ ਚੁੱਪ ਕੀਤੇ ਕਈ ਵਰਤ ਧਾਰੀ ਕਈ ਮੀਟ ਅੱਖਾਂ ਤਾੜੀ ਲਾਇ ਰਹੇ
ਪੂਰੇ ਗੁਰੂ ਦੇ ਬਿਨਾਂ ਕਰਤਾਰਸਿੰਘਾ ਸਭੇ ਮਾਨੁਖ ਜਨਮ ਗਵਾਇ ਰਹੇ

ਸਤਿਗੁਰਾਂ ਨੇ ਸ਼ਬਦ ਉਚਾਰਨ ਕਰਨਾ—ਆਸਾ ਮਹਲਾ ੧

ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥ ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥
ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥ ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ
ਸੂਤਾ ॥ ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੈ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ ਨਦਰਿ ਕਰੇ ਸੋ ਪਾਏ ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥

ਇਸਦਾ ਭਾਵ

ਲਿਖ ਲਿਖ ਕੇ ਕਾਗ਼ਜ਼ ਕਰੇ ਕਾਲੇ ਬਿਨਾਂ ਸੋਚਦੇ ਵਕਤ ਗਵਾਯਾ ਐਵੇਂ
ਪੜ੍ਹ ਪੜ੍ਹ ਕੇ ਪਾੜਯਾ ਪੋਥੀਆਂ ਨੂੰ ਬਿਨਾਂ ਅਮਲ ਦੇ ਮਗਜ਼ ਖਪਾਯਾ ਐਵੇਂ
ਅੰਦਰ ਧੁੱਪਯਾ ਨ ਜਾਕੇ ਤੀਰਥਾਂ ਤੇ ਭੌਂ ਭੌਂ ਸਰੀਰ ਥਕਾਯਾ ਐਵੇਂ
ਧਾਰ ਭੇਖ ਅਲੇਖ ਨੂੰ ਲਖਯਾ ਨ ਉਤੇ ਦੇਹੀ ਦੇ ਦੁੱਖ ਉਠਾਯਾ ਐਵੇਂ
ਅੰਨ ਛੱਡਿਆ ਵਿਸ਼ੇ ਨ ਮੂਲ ਛੱਡੇ ਭੁੱਖੇ ਰਹਿਕੇ ਜਿਗਰ ਜਲਾਯਾ ਐਵੇਂ
ਪਹਿਨੇ ਕੱਪੜੇ ਨ ਕਰਮਾਂ ਮਾਰ ਵੱਗੀ ਨੰਗੇ ਰਹਿਕੇ ਜਿਸਮ ਸੁਕਾਯਾ ਐਵੇਂ
ਬੁਝੀ ਅੱਗ ਕ੍ਰੋਧ ਦੀ ਅੰਦਰੋਂ ਨ ਬਾਹਰ ਧੂਣੀਆਂ ਨੂੰ ਬੈਠ ਤਾਯਾ ਐਵੇਂ
ਮਨ ਬੋਲਦਾ ਮੂੰਹ ਨੇ ਚੁੱਪ ਧਾਰੀ ਜਿਹਬਾ ਹੁੰਦਯਾਂ ਗੂੰਗਾ ਕਹਾਯਾ ਐਵੇਂ

ਪੂਰੇ ਗੁਰੂ ਦੇ ਬਿਨਾਂ ਜਗਾਇ ਕਿਹੜਾ ਮੋਹ ਰਾਤ ਨੇ ਥਾਪ ਸੁਲਾਯਾ ਐਵੇਂ
ਪੁੱਠਾ ਲਟਕਯਾ ਚੋਰ ਜਿਉਂ ਫਾਹੇ ਆਯਾ ਬਿਨਾਂ ਨਾਮ ਦੇ ਜਨਮ ਵੰਜਾਯਾ ਐਵੇਂ
ਮੈਲਾ ਖਾਂਵਦੇ ਸਿਰ ਸਵਾਹ ਪਾਂਦੇ ਬਿਨਾਂ ਸੋਚ ਦੇ ਜਨਮ ਰੁੜ੍ਹਾਯਾ ਐਵੇਂ
ਵਾਂਗ ਗਿਦੜਾਂ ਮੜ੍ਹੀ ਮਸਾਣੀ ਰਹਿੰਦੇ ਸਤਿ ਸੰਗ ਬਿਨਾਂ ਦੁੱਖ ਪਾਯਾ ਐਵੇਂ
ਇਹ ਸਭ ਅੱਗਯਾਨ ਦੇ ਹੈਨ ਫੇੜੇ ਬਿਨਾਂ ਗਯਾਨ ਦੇ ਭੇਖ ਬਨਾਯਾ ਐਵੇਂ
ਅੰਨ੍ਹੇ ਆੱਗੂਆਂ ਨੇ ਸਾਰੇ ਜਾਲ ਲਾਇ ਤੇ ਨਕੰਮਯਾਂ ਤਈਂ ਫਸਾਯਾ ਐਵੇਂ
ਸਤਿਸੰਗ ਤੇ ਨਾਮ ਦੇ ਜਪੇ ਬਾਝੋਂ ਇਹ ਸ੍ਵਾਸਾਂ ਦਾ ਢੇਰ ਲੁਟਾਯਾ ਐਵੇਂ
ਪੂਰੇ ਸਤਿਗੁਰੂ ਬਿਨਾਂ ਕਰਤਾਰਸਿੰਘਾ ਲੋੱਕਾਂ ਮਾਨੁਖ ਜਨਮ ਡੁਬਾਯਾ ਐਵੇਂ

ਪੰਜੌਰ ਤੋਂ ਅੱਗੇ ਜੌਹੜ ਤੀਰਥ ਪਰ ਦਰਸ਼ਨ

ਕੁਝ ਦਿਨ* ਪੰਜੌਰ ਦੇ ਵਿਚ ਰਹਿਕੇ ਜਾਇ ਸ਼ਿਮਲੇ ਦਾ ਗਿਰਦਾ ਤਾਰਯਾ ਜੀ
ਜੌਹੜ ਨਾਮ ਤੀਰਥ ਪਾਸ ਹਰੀਪੁਰ ਦੇ ਓਥੇ ਜਾਇ ਆਸਨ ਬਾਬੇ ਡਾਰਯਾ ਜੀ
ਮੇੱਲਾ ਓਥੇ ਨਿਮਾਣੀ ਇਕਾਦਸ਼ੀ ਦਾ ਸਾਧਾਂ ਚੰਗਾ ਪਾਖੰਡ ਖਲਾਰਯਾ ਜੀ
ਅੱਗੇ ਮੂਰਤਾਂ ਦੇ ਕਰਨ ਨਿਰਤ ਸਾਰੇ ਲੋੱਕਾਚਾਰੀ ਪਰੇਮ ਪਸਾਰਯਾ ਜੀ
ਪੂਰਨ ਤਾਲ ਤੇ ਸਾਜ ਵਜਾਉਨ ਚੰਗੇ ਹਿਰਦੇ ਵਿਚ ਪਰੇਮ ਨ ਧਾਰਯਾ ਜੀ
ਵੇਖ ਉਨ੍ਹਾਂ ਦੀ ਚਾਲ ਕਰਤਾਰਸਿੰਘਾ ਸ੍ਰੀ ਬਾਬੇ ਨੇ ਸ਼ਬਦ ਉਚਾਰਯਾ ਜੀ

ਆਸਾ ਮਹਲਾ ੧

ਵਾਜਾ ਮਤਿ ਪਖਾਵਜੁ ਭਾਉ । ਹੋਇ ਆਨੰਦੁ ਸਦਾ ਮਨਿ ਚਾਉ
ਇਹਾ ਭਗਤਿ ਏਹੋ ਤਪ ਤਾਉ । ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥
ਪੂਰੇ ਤਾਲ ਜਾਣੈ ਸਾਲਾਹ । ਹੋਰੁ ਨਚਣਾ ਖੁਸੀਆ ਮਨ ਮਾਹ ॥੧॥ ਰਹਾਉ ॥
ਸਤੁ ਸੰਤੋਖੁ ਵਜਹਿ ਦੋਇ ਤਾਲ । ਪੈਰੀ ਵਾਜਾ ਸਦਾ ਨਿਹਾਲ ॥
ਰਾਗੁ ਨਾਦੁ ਨਹੀ ਦੂਜਾ ਭਾਉ । ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥
ਭਉ ਫੇਰੀ ਹੋਵੈ ਮਨ ਚੀਤਿ । ਬਹਦਿਆ ਉਠਦਿਆ ਨੀਤਾ ਨੀਤਿ ॥

---

* ਪੰਜੌਰ ਵਿਚ ਫ਼ੀਰੋਜ਼ਸ਼ਾਹ ਬਾਦਸ਼ਾਹ ਨੇ ੧੪੬੨ ਬਿ: ਨੂੰ ਇਕ ਬਾਗ ਬਨਵਾਯਾ ਸੀ ਜਿਸਦੀ ਨਕਲ ਤੇ ਲਾਹੌਰ ਸ਼ਾਲਾਮਾਰ ਬਾਗ਼ ਤੇ ਪਟਿਆਲੇ ਮੋਤੀ ਬਾਗ਼ ਸਰਹੰਦ ਵਿਚ ਸ਼ਾਹੀ ਬਾਗ਼ ਜਿਸਦਾ ਹੁਣ ਨਾਮ ਆਮ ਖ਼ਾਸ ਬਾਗ਼ ਹੈ ਬਣੇ ਸਨ ॥

ਲੇਟਣਿਲੇਟਿਜਾਣੈਤਨੁਸੁਆਹੁ।ਇਤੁਰੰਗਿਨਾਚਹੁਰਖਿਰਖਿਪਾਉ॥੩॥
ਸਿਖ ਸਭਾ ਦੀਖਿਆ ਕਾ ਭਾਉ । ਗੁਰਮੁਖਿ ਸੁਣਣਾ ਸਾਚਾ ਨਾਉ॥
ਨਾਨਕ ਆਖਣੁ ਵੇਰਾਵੇਰ । ਇਤੁ ਰੰਗਿ ਨਾਚਹੁ ਰਖਿ ਰਖਿ ਪੈਰ॥੪॥

ਇਸਦਾ ਭਾਵ

ਬੱਬੇ ਸ਼ਬਦ ਅਗੰਮ ਬੀ ਬੋਲਯਾ ਇਹ ਨਾਲ ਛੇੜ ਰੁਬਾਬ ਦੀ ਤਾਰ ਭਾਈ
ਮੇੱਲਾ ਗਿਰਦ ਕੱਠਾ ਹੋਯਾ ਆਣ ਸਾਰਾ ਭੁੱਲੀ ਕਰਨੀ ਸਭਨੂੰ ਕਾਰ ਭਾਈ
ਬੱਬੇ ਸਾਧੂਆਂ ਨੂੰ ਉਪਦੇਸ਼ ਦਿੱਤਾ ਤੁਸੀਂ ਕਰੋ ਨ ਜਨਮ ਖ਼ਵਾਰ ਭਾਈ
ਅੱਗੇ ਮੂਰਤਾਂ ਦੇ ਪਏ ਨੱਚਦੇ ਹੋ ਦੁਨੀਆਂ ਤਾਈਂ ਪਾਖੰਡ ਦਿਖਾਰ ਭਾਈ
ਰਾਮ ਨੱਚਿਆਂ ਟੱਪਯਾਂ ਨਹੀਂ ਮਿਲਦਾ ਇਹ ਤਾਂ ਮਨ ਦਾ ਚਾਉ ਵਚਾਰ ਭਾਈ
ਜੇਕਰ ਨੱਚਨਾ ਤਾਂ ਇਹ ਨਾਚ ਨੱਚੋ ਜਿਹੜਾ ਦੱਸਦੇ ਅਸੀਂ ਨਤਾਰ ਭਾਈ
ਵਾਜੇ ਮੱਤ ਦੇ ਨੂੰ ਪਹਿਲਾਂ ਸੁਰ ਕਰੋ ਮੈਲ ਪਾਪਾਂ ਦੀ ਬਾਹਰ ਨਕਾਰ ਭਾਈ
ਜੋੜੀ ਪਰੇਮ ਦੀ ਨਾਲ ਵਜਾਉਨ ਸਿਖੋ ਹੋਵੇ ਚਿੱਤ ਆਨੰਦ ਅਪਾਰ ਭਾਈ
ਕਰੋ ਸਤਿ ਸੰਤੋਖ ਦੇ ਨਾਲ ਛੈਣੇ ਪੂਰੇ ਤਾਲ ਕਰ ਸਿਫ਼ਤ ਕਰਤਾਰ ਭਾਈ
ਦੂਜੇ ਭਾਵ ਨੂੰ ਕੱਢ ਕੇ ਬਾਹਰ ਸੁਟੋ ਰਾਗ ਏਕਤਾ ਸੋਹਣਾ ਉਚਾਰ ਭਾਈ
ਰਖੋ ਡਰ ਕਰਤਾਰ ਦਾ ਚਿੱਤ ਸਦਾ ਇਹੋ ਫੇਰੀਆਂ ਲਵੋ ਹੁਸ਼ਯਾਰ ਭਾਈ
ਏਸ ਜਿਸਮ ਨੇ ਅੰਤ ਨੂੰ ਖ਼ਾਕ ਹੋਣਾ ਇਹ ਲੇਟਣੀਆਂ ਲਵੋ ਸਾਰ ਭਾਈ
ਸਤਿਗੁਰੂ ਤੋਂ ਦੀਖਯਾ ਲਵੋ ਸੱਚੀ ਸੱਚਾ ਨਾਮ ਜਪੋ ਕਰ ਪਯਾਰ ਭਾਈ
ਇਹ ਨਾਚ ਤੇ ਨਿਰਤ ਕਰਤਾਰ ਭਾਵੇ ਹੋਰ ਟੱਪਨਾ ਸਭ ਬੇਕਾਰ ਭਾਈ
ਮਨ ਅੰਦਰੋਂ ਜੇ ਨੱਚੇ ਵਿਸ਼ਯਾਂ ਤੇ ਨਿਰਤ ਬਾਹਰ ਦੀ ਕੀਹ ਦੇਵੇ ਸਾਰ ਭਾਈ
ਕਰੋ ਭਗਤੀ ਪਰੇਮ ਕਰਤਾਰ ਸਿੰਘਾ ਹਿਰਦੇ ਧਰਕੇ ਸਿਰਜਨਹਾਰ ਭਾਈ

ਵਾਕ ਕਵੀ

ਮੇੱਲੇ ਓਸੇ ਤੇ ਹੀ ਹੋਰ ਲੋਕ ਬਹੁਤੇ ਬੱਚੇ ਆਪਨੇ ਨਾਲ ਲਿਆਇ ਰਹੇ
ਓਥੇ ਆਨ ਕੇ ਉਨ੍ਹਾਂ ਦੇ ਕਰਨ ਮੁੰਡਨ ਕੇਸ ਸਿਰਾਂ ਉੱਤੋਂ ਮੁਨਵਾਇ ਰਹੇ
ਅੱਗੇ ਮੂਰਤਾਂ ਬੱਕਰੇ ਸੈਂਕੜੇ ਹੀ ਲਿਆ ਲਿਆ ਕੇ ਲੋਕ ਝਟਕਾਇ ਰਹੇ

ਓਹਨਾਂ ਪੱਥਰਾਂ ਤਈਂ ਕਰਤਾਰਸਿੰਘਾ ਜੀਵ ਮਾਰਕੇ ਖ਼ੁਸ਼ੀ ਕਰਾਇ ਰਹੇ

ਸ੍ਰੀ ਬਾਬੇ ਜੀ ਨੇ ਉਪਦੇਸ਼ ਕਰਨਾ

ਮੋੱਲਾ ਵੇਖਯਾ ਆਪਨੇ ਵੱਲ ਝੁਕਯਾ ਬਾਬਾ ਆਖਦਾ ਪਾਪ ਕਮਾਂਵਦੇਓ
ਪਹਿਲਾਂ ਬੱਚਯਾਂ ਦੇ ਵਾਲ ਪਾਲ ਸੋਹਣੇ ਏਥੇ ਆ ਆ ਫੇਰ ਕਟਾਂਵਦੇਓ
ਓਹਨਾਂ ਸੋਹਣੀਆਂ ਸੂਰਤਾਂ ਬੱਚਯਾਂ ਨੂੰ ਰੋੱਡੇ ਕਰ ਬਦਸ਼ਕਲ ਬਨਾਂਵਦੇਓ
ਨਾਲੇ ਤੋੜਦੇ ਰੱਬ ਦੀ ਸ਼ਕਲ ਘੜੀ ਹਿਕਮਤ ਆਪਨੀ ਹੋਰ ਚਲਾਂਵਦੇਓ
ਮੁਫ਼ਤ ਵਿਚ ਪਏ ਗੁਨ੍ਹਾਗਾਰ ਬਣਦੇ ਅੱਗੇ ਮੂਰਤਾਂ ਮੱਥੇ ਘਸਾਂਵਦੇਓ
ਫੇਰ ਲਿਆ ਕੇ ਬੱਕਰੇ ਨਾਲ ਖ਼ੁਸ਼ੀ ਦੇਵੀ ਦੇਉਤਯਾਂ ਲਈ ਝਟਕਾਂਵਦੇਓ
ਜਾਨ ਦਾਰ ਦੇ ਤਈਂ ਬੇਜਾਨ ਅੱਗੇ ਮੂੜ੍ਹਪੁਨਾ ਕਰ ਮਾਰ ਮੁਕਾਂਵਦੇਓ
ਪਏ ਪੂਜਦੇ ਮੂਰਖੋ ਪੱਥਰਾਂ ਨੂੰ ਵਿਚ ਮੁਫ਼ਤ ਦੇ ਜਨਮ ਗਵਾਂਵਦੇਓ
ਭਵ ਸਾਗਰ ਦੇ ਵਿਚੋਂ ਤਰਨ ਬਦਲੇ ਬੇੜੀ ਪੱਥਰਾਂ ਪੈਰ ਟਕਾਂਵਦੇਓ
ਪੱਥਰ ਆਪ ਡੁੱਬੇ ਤਾਰੇ ਤੁਸਾਂ ਨੂੰ ਕੀਹ ਕੁਝ ਸੋਚਦੇ ਨਹੀਂ ਸੁਚਾਂਵਦੇਓ
ਨਰਕ ਘੋਰ ਦੇ ਪੈਨ ਤੋਂ ਬਚ ਜਾਵੋ ਲੱਤ ਕਿਉਂ ਚੁਰਾਸੀ ਫਸਾਂਵਦੇਓ
ਸਰਬ ਸ਼ਕਤੀਵਾਨ ਕਰਤਾਰ ਪੂਜੋ ਜਿਦੀ ਦਾਤ ਦਿਤੀ ਸਦਾ ਖਾਂਵਦੇਓ
ਓਹੋ ਪਾਲਨੇ ਮਾਰਨੇਹਾਰ ਇਕੋ ਗੁਣ ਓਸਦੇ ਕਿਉਂ ਨ ਗਾਂਵਦੇਓ
ਹੋਕੇ ਆਪ ਚੈਤੰਨ ਕਰਤਾਰਸਿੰਘਾ ਜੜ੍ਹਾਂ ਪੱਥਰਾਂ ਤਈਂ ਧਿਆਂਵਦੇਓ

ਮਾਹੀ ਸਰ ਤੇ ਜਾ ਦਰਸ਼ਨ ਦੇਨੇ

ਓਹਨਾਂ ਲੋਕਾਂ ਨੂੰ ਸਤਿਉਪਦੇਸ਼ ਦੇਕੇ ਜਾ ਉੱਚੇ ਪਹਾੜਾਂ ਨੂੰ ਤਾਰਯਾਏ
ਜੌਹੜ ਸਰੋਂ ਅੱਗੇ ਚੱਲ ਤੀਹ ਕੋਹ ਤੇ ਦੁਖੀ ਜੀਵਾਂ ਦੇ ਤਈਂ ਉਧਾਰਯਾਏ
ਪਾਣੀ ਊਣੋਂ ਓਥੇ ਜੀਵ ਤੰਗ ਬਹੁਤੇ ਦਯਾ ਕਰਕੇ ਗੁਰਾਂ ਉਚਾਰਯਾਏ
ਤੁਸੀਂ ਪੱਥਰਾਂ ਦੀ ਪੂਜਾ ਛੱਡ ਦਿਹੋ ਜਪੋ ਜਿਸ ਪਸਾਰ ਪਸਾਰਯਾਏ
ਸਿਰਜਨਹਾਰ ਕਰਤਾਰ ਦੀ ਸ਼ਰਨ ਲਵੋ ਜਿਸ ਪੇਟ ਮੇਂ ਪਾਲ ਦਿਖਾਰਯਾਏ
ਕਰੋ ਭਗਤੀ ਪਰੇਮ ਕਰਤਾਰਸਿੰਘਾ ਐਵੇਂ ਜਨਮ ਜੂਏ ਕਾਹਨੂੰ ਹਾਰਯਾਏ

ਤਥਾ

ਓਹਦੇ ਘਰ ਘਾੱਟਾ ਕਿਸੇ ਚੀਜ਼ ਦਾ ਨਹੀਂ ਸ਼ਰਨ ਆਓ ਸਭੋ ਕੁਝ ਪਾਓ ਭਾਈ

ਓਹਨਾਂ ਬਾਬੇ ਦੇ ਬਚਨ ਮਨਜ਼ੂਰ ਕੀਤੇ ਧਰਯਾ ਭਗਤੀ ਪਰੇਮ ਦਾ ਭਾਉ ਭਾਈ
ਮਾਹੀ ਏ ਭਗਤ ਨੂੰ ਗੁਰਾਂ ਨੇ ਬਚਨ ਕੀਤਾ ਏਸ ਮਿਲਾ ਦੇਤ ਈ ਉਠਾਉ ਭਾਈ
ਚੁੱਕੀ, ਜ਼ੋਰ ਦਾ ਚਿਸ਼ਮਾ ਵਗਨ ਲੱਗਾ ਲੋਕੀ ਹੋਇ ਹੈਰਾਨ ਸਬਾਉ ਭਾਈ
ਵੱਗੀ ਪਾਣੀ ਦੀ ਨਹਿਰ ਓਹ ਖ਼ੁਸ਼ ਹੋਏ ਹੁਣ ਓਸ ਥਾਂ ਹੈ ਤਲਾਉ ਭਾਈ
ਮਾਹੀ ਸਰ ਹੈ ਨਾਮ ਕਰਤਾਰ ਸਿੰਘਾ ਥਾਨ ਬਾਬੇ ਦਾ ਯਾਦ ਰਖਾਉ ਭਾਈ

ਬੱਦਰੀ ਨਰਾਯਨ ਦੇ ਮੰਦਰ ਤੇ ਦਰਸ਼ਨ

ਸ਼ਿਰਮੌਰ ਗੜ੍ਹਵਾਲ ਥੀਂ ਹੁੰਦੇ ਹੋਏ ਹੋਯਾ ਜਮਨਾ ਨਦੀ ਤੋਂ ਪਾਰ ਬਾਬਾ
ਗੰਗੋਤ੍ਰੀ ਤੇ ਜਮਨੋਤ੍ਰੀ ਤੇ ਫਿਰਦਾ ਪਹੁੰਚਯਾ ਜਾਇ ਦਾਤਾਰ ਬਾਬਾ
ਰਿਖੀ ਮੁਨੀ ਅਨੇਕਾਂ ਦੇ ਹੋਇ ਦਰਸ਼ਨ ਸਤਿਨਾਮ ਦਾ ਕਰੇ ਪਰਚਾਰ ਬਾਬਾ
ਕੀਤਾ ਸੈਰ ਪਹਾੜ ਹਮਾਲੀਏ ਦਾ ਜੀਅ ਜੰਤ ਦਾ ਕਰੇ ਉਧਾਰ ਬਾਬਾ
ਝਾਕਾ ਕੁਦਰਤੀ ਦੇਖਯਾ ਫਿਰ ਬਹੁਤਾ ਡੰਕਾ ਦੇਂਵਦਾ ਨਾਮ ਕਰਤਾਰ ਬਾਬਾ
ਪਹੁੰਚਾ ਬੱਦ੍ਰੀ ਨਾਥ ਕਰਤਾਰ ਸਿੰਘਾ ਸਤਿਨਾਮ ਦਾ ਆਸਰਾ ਧਾਰ ਬਾਬਾ

ਬੱਦ੍ਰੀ ਨਾਥ ਦੇ ਮਹੰਤ ਦਾ ਉਚਾਰ

ਇਹ ਦੂਰ ਪਹਾੜਾਂ ਦੇ ਵਿਚ ਜਾਗ੍ਹਾ ਬਰਫ਼ਾਂ ਪੈਂਦੀਆਂ ਰਾਹ ਦੁਸ਼ਵਾਰ ਸੰਤੋ
ਨਾਲ ਬਾਲਾ ਮਰਦਾਨਾ ਤੇ ਸ੍ਰੀ ਬਾਬਾ ਪਹੁੰਚੇ ਨਾਮ ਦਾ ਰੱਖ ਆਧਾਰ ਸੰਤੋ
ਪੰਦ੍ਰਾਂ ਸੌ ਚੁਹੱਤ੍ਰ ਗਰਮ ਰੁੱਤੇ ਬਾਬਾ ਬੋਲਦਾ ਜਾਇ ਕਰਤਾਰ ਸੰਤੋ
ਵੇਖ ਰਿਖੀ ਮੁਨੀ ਹੋਇ ਆਣ ਕੱਠੇ* ਚਰਚਾ ਕਰਨ ਲੱਗੇ ਪੱਖ ਧਾਰ ਸੰਤੋ
ਇਹ ਮੂਰਤੀ ਆਦਿ ਨਾਰਾਯਨ ਦੀਏ ਕਹਿਨ ਲੱਗਾ ਮਹੰਤ ਉਚਾਰ ਸੰਤੋ
ਪੂਜਾ ਕਰੇ ਜੋ ਆਣ ਕਰਤਾਰ ਸਿੰਘਾ ਹੋਵੇ ਲੱਖ ਚੌਰਾਸੀਓਂ ਪਾਰ ਸੰਤੋ

ਸ੍ਰੀ ਬਾਬਾ ਜੀ

ਇਹ ਮੂਰਤੀ ਸ੍ਰੀ ਨਾਰਾਯਨ ਦੀ ਨਹੀਂ ਇਹ ਤਾਂ ਕਿਸੇ ਨੇ ਘੜ ਬਨਾਈ ਹੋਈਏ
ਓਹ ਤਾਂ ਜੋਤ ਸਰੂਪ ਅਕਾਲ ਮੂਰਤ ਜੋਤ ਹਰ ਥਾਂ ਓਹਦੀ ਸਮਾਈ ਹੋਈਏ
ਜਲ ਥਲ ਪੁਰੀਆਂ ਲੋਆਂ ਵਿਚ ਦੀਪਾਂ ਨਾਰਾਇਨ ਨੇ ਸੱਤਾ ਚਲਾਈ ਹੋਈਏ

---

* ਜਿਸ ਥਾਂ ਸ੍ਰੀ ਬਾਬੇ ਜੀ ਨੇ ਬੈਠ ਕੇ ਸਤਿ ਉਪਦੇਸ਼ ਦੇ ਪਾਂਡਿਆਂ ਦੇ ਭਰਮ ਨੂੰ ਦੂਰ ਕੀਤਾ ਸੀ ਓਥੇ ਹੁਣ ਸ੍ਰੀ ਬਾਬੇ ਜੀ ਦੇ ਨਾਮ ਦਾ ਗੁਰਦੁਆਰਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੁੰਦੇ ਹਨ ॥

ਸਾਰਾਜੱਗਨਾਰਾਯਨਦੀਮੂਰਤੀਹੈਮਹਿੰਦੀਵਿਚਜਿਉਂਲਾੱਲੀਸਮਾਈਹੋਈਏ
ਇਹਤਾਂਕਿਸੇਨੇਆਪਣੇਪੇਟਖ਼ਾਤਰਪੱਥਰਘੜਮੂਰਤਪੂਜਵਾਈਹੋਈਏ
ਓਹ ਰੂਪ ਚੇਤੰਨ ਕਰਤਾਰਸਿੰਘਾ ਸਾਰੀ ਰਚਨਾ ਓਸ ਰਚਾਈਹੋਈ ਏ

ਮਹੰਤ

ਇਹ ਮੰਦਰ ਸ੍ਰੀ ਨਾਰਾਯਨ ਦਾਏ ਜਿਹੜੀ ਇਸਤ੍ਰੀ ਏਸ ਥਾਂਆਇਗੀ ਜੀ
ਤਿੰਨ ਵਾਰ ਜੋ ਦਰਸ਼ਨ ਆਨ ਕਰੇ ਤਨ, ਮਨ ਜੋ ਧਨ ਚੜ੍ਹਾਇਗੀ ਜੀ
ਓਹ ਇਸਤ੍ਰੀ ਜੂਨ ਤੋਂ ਛੁੱਟ ਕਰ ਕੇ ਫੇਰ ਦਿਹ ਮਾਨੁਖ ਦੀ ਪਾਇਗੀ ਜੀ
ਮਹਿਮਾ ਮੂਰਤੀ ਦੀ ਕਰਤਾਰਸਿੰਘਾ ਕਿਸੇ ਸਮੇ ਭੀ ਘੱਟ ਨ ਜਾਇਗੀ ਜੀ

ਸ੍ਰੀ ਬਾਬਾ ਜੀ

ਇਹ ਰਚਯਾ ਜਾਲ ਪਾਖੰਡੀਆਂ ਨੇ ਮੂੜ੍ਹ ਔਰਤਾਂ ਨੇ ਭੇਦ ਪਾਵਨਾ ਕੀਹ
ਏਥੇਆਉਂਦੀਆਂਬਹੁਤੀਆਂਰੰਡੀਆਂਨੇਦੁੱਖਪਾਉਂਦੀਆਂਹੋਰਲੈਜਾਵਨਾਕੀਹ
ਤੁਸੀਂ ਲੁੱਟਦੇ ਭੋਲੀਆਂ ਤੀਵੀਆਂ ਨੂੰ ਬਿਨਾਂ ਪਾਪ ਦੇ ਹੋਰ ਹੱਥ ਆਵਨਾ ਕੀਹ
ਓਹ ਬਹਿੰਦੀਆਂ ਸਿਰ ਮੁਨਾ ਰੜੇ ਜਾੱਮਾ ਮਾਨੁਖ ਮਰ ਵਟਾਵਨਾ ਕੀਹ
ਨਾਮਇਸਤ੍ਰੀਮਰਦਸਥੂਲਦਿਹਦਾਜੀਵਇਸਤ੍ਰੀਮਰਦ ਕਹਾਵਨਾ ਕੀਹ
ਰਚੇ ਜਾਲ ਡੂੰਘੇ ਕਰਤਾਰਸਿੰਘਾ ਰੋਜ਼ੀ ਬਣੀ ਹੈ ਹੋਰ ਸੁਨਾਵਨਾ ਕੀਹ

ਵਾਕ ਕਵੀ

ਕੌਮਾਂਜਿਹੜੀਆਂਕਰਨਨਦੂਈਸ਼ਾਦੀਜਵਾਨਤੀਵੀਆਂਰੰਡਹੋਜਾਂਦੀਆਂਨੇ
ਕਾਮ ਉਨ੍ਹਾਂ ਨੂੰ ਜਦੋਂ ਸਤਾਉਂਦਾ ਏ ਲੋਕ ਲਾਜਵਿਚ ਦੁੱਖਉਠਾਂਦੀਆਂਨੇ
ਯਾਂ ਤਾਂ ਕਰਨ ਚੋਰੀ ਅਪ੍ਰਾਧ ਭਾਰੇ ਯਾਂ ਰੋ ਕੇ ਉਮਰਲੰਘਾਂਦੀਆਂਨੇ
ਯਾਂ ਚੜ੍ਹ ਕੇ ਮੌਢੇ ਪਾਖੰਡੀਆਂ ਦੇ ਜਾੱਮਾਂ ਇਸਤ੍ਰੀ ਛੱਡਨਾਚਾਂਹਦੀਆਂਨੇ
ਓਹ ਸਤ ਕੇ ਇਸਤ੍ਰੀ ਜੂਨ ਪਾਸੋਂ ਜੂਨ ਮਰਦ ਦੇ ਲਈਪਛਤਾਂਦੀਆਂਨੇ
ਗੱਲਾਂਸੁਣਕੇਪਿੰਡੀਂਓਹਬਾਹਮਨਾਂਤੋਂਪਹਿਲਾਂਘਰਤੇਘਾਟਲੁਟਾਂਦੀਆਂਨੇ
ਟੁਰ ਪੈਂਦੀਆਂ ਫੇਰ ਓਹ ਤੀਰਥਾਂ ਨੂੰ ਭਾਰੇ ਦੁੱਖੜੇ ਸਿਰੀਂ ਉਠਾਂਦੀਆਂਨੇ
ਲੁੱਚੇ ਉਨ੍ਹਾਂ ਦੇ ਸਤ ਬਰਬਾਦ ਕਰਦੇ ਜਾਕੇ ਤੀਰਥੀਂ ਪਾਪ ਕਮਾਂਦੀਆਂਨੇ
ਹੱਥਆਉਨਾਕੀਹਓਹਨਾਂਮਰਖਾਂਨੇਂ ਵਿਚ ਮਫ਼ਤ ਦੇ ਸਿਰ ਮਨਾਂਦੀਆਂਨੇ

ਜਨਮ ਮਰਨ ਤੋਂ ਛੁੱਟਨਾ ਲੋਕ ਚਾਂਹਦੇ ਜਨਮ ਮਰਨ ਓਹ ਪੈਰ ਫਸਾਂਦੀਆਂ ਨੇ
ਦਿਹ ਪਾਵਨੀ ਜੀਵ ਨੇ ਕਰਮ ਸੇਤੀ ਏਸ ਗੱਲ ਤੇ ਦਿਲ ਨ ਲਾਂਦੀਆਂ ਨੇ
ਮਿਟ ਜਾਣ ਇਹ ਦੁਖ ਤੇ ਪਾਪ ਸਾਰੇ ਜੋ ਰੰਡੀਆਂ ਨਿਤ ਉਠਾਂਦੀਆਂ ਨੇ
ਜੇ ਵਿਧਵਾ ਵਿਆਹੀਆਂ ਜਾਣ ਸਭੇ ਜੋ ਯੋਗਤਾ ਉਮਰ ਰਖਾਂਦੀਆਂ ਨੇ
ਪਾਪ ਘੱਟ ਹੋ ਜਾਣ ਕਰਤਾਰ ਸਿੰਘਾ ਕੌਮਾਂ ਵੇਂਹਦੀਆਂ ਨਹੀਂ ਸ਼ਰਮਾਂਦੀਆਂ ਨੇ

ਅਗਲੇ ਪਰਬਤਾਂ ਦੀ ਝਾਕੀ

ਫੇਰ ਬੱਦਰੀ ਨਾਥੋਂ ਉਤਾਂਹ ਚੜ੍ਹ ਕੇ ਬਸੂ ਧਾਰ ਪਹਾੜ ਨੂੰ ਜਾਂਵਦੇ ਨੇ
ਪਾਂਡੋ ਜਿਸ ਥਾਂ ਬਰਫ਼ ਦੇ ਵਿਚ ਗਲੇ ਓਸ ਥਾਂ ਨੂੰ ਦੇਖ ਦਿਖਾਂਵਦੇ ਨੇ
* ਹੇਮ ਕੁੰਡ ਪਹਾੜ ਤੇ ਜਾਇ ਚੜ੍ਹੇ ਜਿੱਥੇ ਸਪਤ ਸ੍ਰਿੰਗ ਸੋਹਾਂਵਦੇ ਨੇ
ਜਿੱਥੇ ਕਰੀ ਤਪੱਸਯਾ ਦਸਮ ਗੁਰ ਜੀ † ਪੰਡ ਕੇਸ਼ੂਰ ਦਰਸ ਦ੍ਰਿਸਾਂਵਦੇ ਨੇ
ਲੋਕ ਪਾਲ ਤੀਰਥ ਉਤੇ ਜਾਇ ਪਹੁੰਚੇ ਮਹਾਂ ਕਾਲ ਦਾ ਦਰਸ਼ਨ ਪਾਂਵਦੇ ਨੇ
ਰਿਖੀ ਮੁਨੀ ਅਨੇਕ ਕਰਤਾਰ ਸਿੰਘਾ ਅੱਗੇ ਬਾਬੇ ਦੇ ਸੀਸ ਝੁਕਾਂਵਦੇ ਨੇ

ਗੋਰਖ ਆਦਿ ਸਿੱਧਾਂ ਦਾ ਮੇਲ

ਵੱਡੇ ਉੱਚੇ ਪਹਾੜਾਂ ਦਾ ਸੈਰ ਕਰਦਾ ਬਾਬਾ ਸ਼ਿਖਰ ਸੁਮੇਰ ਦੇ ਜਾਂਵਦਾ ਏ
ਰਚਨਾ ਪੁਰਖ ਅਕਾਲ ਦਾ ਅੰਤ ਕੋਈ ਨ ਪਾਰਾਵਾਰ ਨ ਕਿਸੇ ਨੂੰ ਆਂਵਦਾ ਏ
ਰਿਖੀ ਮੁਨੀ ਅਨੇਕਾਂ ਦੇ ਹੋਇ ਦਰਸ਼ਨ ਬਾਬਾ ਸਭ ਤੋਂ ਆਦਰ ਪਾਂਵਦਾ ਏ
ਜਦ ਪਹੁੰਚੇ ਹਿਮਾਲੇ ਦੇ ਸ਼ਿਖਰ ਜਾਏ ਟੋਲਾ ਜੋਗੀਆਂ ਦਾ ਦ੍ਰਿਸ਼ਟ ਆਂਵਦਾ ਏ
ਅਗੋਂ ਆ ਆਦੇਸ ਆਦੇਸ ਕਹਿੰਦੇ ਬਾਬਾ ਸਤਿ ਕਰਤਾਰ ਬੁਲਾਂਵਦਾ ਏ
ਜੋਗੀ ਪੁੱਛਦੇ ਇਉਂ ਕਰਤਾਰ ਸਿੰਘਾ ਅੱਗੇ ਜਾਵਨਾ ਕਿੱਧਰ ਭਾਂਵਦਾ ਏ

---

* ਹੇਮ ਕੁੰਡ ਬੱਦ੍ਰੀ ਨਾਥ ਤੋਂ ਦੱਸ ਕੁ ਕੋਹ ਪੂਰਬ ਵੱਲੀ ਬਹੁਤ ਉੱਚਾ ਹਮਾਲੀਏ ਪਹਾੜ ਦਾ ਹਿੱਸਾ ਹੈ ਏਥੇ ਪਹਾੜ ਦੀਆਂ ਸੱਤ ਚੋੱਟੀਆਂ ਬਹੁਤ ਉਚੀਆਂ ਹਨ ਤੇ ਸੂਰਜ ਦੇ ਚਮਤਕਾਰ ਨਾਲ ਸੋਨੇ ਦੀ ਤਰ੍ਹਾਂ ਚਮਕਦੀਆਂ ਹਨ ਏਥੇ ਹੀ ਦਸਵੇਂ ਪਾਤਸ਼ਾਹ ਜੀ ਨੇ ਆਪਨਾ ਤਪ ਕਰਨਾ ਲਿਖ੍ਯਾ ਹੈ ਤੇ ਏਥੇ ਲੋਕ ਪਾਲ ਤੀਰਥ ਦੇ ਪਾਸ ਮਹਾਂ ਕਾਲ ਕਾਲੀ ਦਾ ਮੰਦਰ ਹੈ ਜਿਸ ਦਾ ਜ਼ਿਕਰ ਬਚਿੱਤ੍ਰ ਨਾਟਕ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਹੈ ॥

† ਪੰਡ ਕੇਸ਼ਵਰ—ਜਿਥੇ ਪਾਂਡਵਾਂ ਦੇ ਪਿਤਾ ਪੰਡ ਰਾਜਾ ਨੇ ਤਪ ਕੀਤਾ ਸੀ ਓਸ ਥਾਂ ਤੇ ਏਸ ਨਾਮ ਦਾ ਮੰਦਰ ਬਨ੍ਯਾ ਹੋਯਾ ਹੈ ॥

ਜੋਗੀ

ਜੋਗੀ ਆਖਦੇ ਕੌਣ ਤੂੰ ਨਾਮ ਕੀ ਹਏ ਏਥੇ ਸ਼ਕਤ ਕਿਹੜੀ ਨਾਲ ਆਯਾ ਤੂੰ
ਏਥੇ ਸਿੱਧਾਂ ਦੇ ਬਿਨਾਂ ਨ ਕੋਈ ਪਹੁੰਚੇ ਲਿਆ ਕਿਸ ਨੇ ਏਥੇ ਪੁਚਾਯਾ ਤੂੰ
ਕੀਹ ਲੈਣ ਆਯੋਂ ਕਿੱਥੇ ਪਹੁੰਚਨਾਈਂ ਮਾਤ ਲੋਕ ਨੂੰ ਕਿਉਂ ਤਜਾਯਾ ਤੂੰ
ਸਾਰਾ ਭੇਦ ਚਾ ਦੱਸ ਕਰਤਾਰਸਿੰਘਾ ਕਿਹੜਾ ਜੱਗ ਵਿਚ ਗੁਰੂ ਬਨਾਯਾ ਤੂੰ

ਸ੍ਰੀ ਬਾਬਾ ਜੀ

ਮੇਰਾ ਨਾਮ ਹੈ ਨਾਨਕ ਨਿਰੰਕਾਰੀ ਨਿਰੰਕਾਰ ਦਾ ਬੰਦਾ ਕਹਾਯਾ ਜੀ
ਮਿਟੀ ਦੇਹ ਦੀ ਹੰਗਤਾ ਹੋਯਾ ਹੌਲਾ ਨਿਰੰਕਾਰ ਦੇ ਆਸਰੇ ਆਯਾ ਜੀ
ਚੜ੍ਹਯਾ ਸੋਧਨੇ ਹਾਂ ਚਾਰ ਕੂੰਟ ਧਰਤੀ ਹੈ ਸੱਚ ਨੂੰ ਲੱਭਨਾ ਚਾਹਯਾ ਜੀ
ਹੋੱਕਾ ਨਾਮ ਦਾ ਦਿਆਂ ਕਰਤਾਰਸਿੰਘਾ ਨਿਰੰਕਾਰ ਨੂੰ ਗੁਰੂ ਬਨਾਯਾ ਜੀ

ਭੰਗਰ ਨਾਥ ਆਦਿ

ਅਵੇ ਨਾਨਕਾ ਜੋਗ ਦਾ ਲੈ ਦਰਸ਼ਨ ਗੋਰਖ ਨਾਥ ਨੂੰ ਗੁਰੂ ਬਨਾ ਲੈ ਖਾਂ
ਚਿੱਪੀ ਫਾਹੁੜੀ ਖਿੰਥਾ ਪਹਿਨ ਕਰ ਕੇ ਝੋਲੀ ਪਾ ਭਬੂਤ ਰੁਮਾ ਲੈ ਖਾਂ
ਕੰਨ ਪਾੜ ਕੇ ਪਾ ਲੈ ਮੁੰਦ੍ਰਾਂ ਤੂੰ ਧੂਣੀ ਤਪ ਕੇ ਜੋਗ ਕਮਾ ਲੈ ਖਾਂ
ਨਾਦ ਕਿੰਗਰੀ ਦੀ ਧੁਨ ਸੁਣ ਕਰ ਕੇ ਮਨ ਭਟਕਦੇ ਤਈਂ ਠਹਿਰਾ ਲੈ ਖਾਂ
ਵਸ ਰਿਧੀਆਂ ਸਿੱਧੀਆਂ ਹੋਣ ਤੇਰੇ ਅਮਰ ਹੋ ਕੇ ਉਮਰ ਵਧਾ ਲੈ ਖਾਂ
ਗੋਰਖਨਾਥ ਦਾ ਚੇੱਲਾ ਕਰਤਾਰਸਿੰਘਾ ਬਣ ਜਗਤ ਵਿਚ ਨਾਮ ਨਾ ਪਾ ਲੈ ਖਾਂ

ਸ੍ਰੀ ਬਾਬਾ ਜੀ

ਗੋਰਖ ਨਾਥ ਸੋ ਜਿਸ ਨੇ ਗੋਇ ਰਚੀ ਜੋਤ ਜਿਸ ਦੀ ਸਾਰੇ ਸਮਾਈ ਹੋਈ ਏ
ਪਹਿਲੇ ਦਿਣੋ ਹੀ ਓਸ ਨੂੰ ਗੁਰੂ ਕੀਤਾ ਧਾਰ ਏਕਤਾ ਦੂਈ ਮਿਟਾਈ ਹੋਈ ਏ
ਸਹਿਜ ਜੋਗ ਦੀ ਅਸਾਂ ਨੂੰ ਪ੍ਰਾਪਤੀ ਏ ਹਠ ਯੋਗ ਦੀ ਰੀਤ ਹਟਾਈ ਹੋਈ ਏ
ਮੁੰਦ੍ਰਾਂ ਪਹਿਨੀਆਂ ਹੈਨ ਸੰਤੋਖ ਦੀਆਂ ਸ਼ਰਮ ਪਤ ਦੀ ਝੋਲੀ ਬਨਾਈ ਹੋਈ ਏ
ਖਿੰਥਾ ਕਾਲ ਦੇ ਭੈ ਦੀ ਕਰ ਰੱਖੀ ਨਿਰਭੈ ਪਦਵੀ ਵਿਚੋਂ ਪਾਈ ਹੋਈ ਏ
ਅਸਾਂ ਯੁਕਤੀ ਦਾ ਹੱਥ ਲਿਆ ਡੰਡਾ ਤੇ ਧਿਆਨ ਬਭੂਤ ਰੁਮਾਈ ਹੋਈ ਏ
ਫੰੜੀ ਫਾਹੁੜੀ ਹੱਥ ਗਯਾਨ ਵਾਲੀ ਮੈਲ ਹੂੰਜ ਕੇ ਬਾਹਰ ਸੁਟਾਈ ਹੋਈ ਏ
ਬ੍ਰਹਮਗਯਾਨ ਦੀ ਅਗਨ ਦੀ ਧਖੇ ਧੂਣੀ ਮਾਯਾ ਤ੍ਰਿਸ਼ਨਾ ਸੁੱਟ ਜਲਾਈ ਹੋਈ ਏ

ਅਨਹਦਸ਼ਬਦਦਾਵੱਜਦਾਨਾਦਅੰਦਰਸ਼ਬਦਕਿੰਗਰੀਧੁਨਸਮਾਈਹੋਈ ਏ
ਆਦੇਸਨਿਰਭੌਨਿਰੰਕਾਰਤਾਈਂ ਆਸਨਾਥਾਂਸਿਰ ਨਾਥ ਰਖਾਈ ਹੋਈ ਏ
ਨਾਮ ਰਸ ਦੀ ਚੜ੍ਹੀ ਖ਼ੁਮਾਰੀ ਸਦਾ ਬਿਰਤੀ ਵਿਚ ਸਰੂਪ ਟਕਾਈ ਹੋਈ ਏ
ਚਾਰ ਕੂੰਟ ਦਾ ਕਰਦੇ ਸੈਰ ਫਿਰਦੇ ਨੱਥ ਖ਼ਸਮ ਦੇ ਹੱਥ ਫੜਾਈ ਹੋਈ ਏ
ਰਸਾਂ ਵੱਲੋਂ ਨਿਰੱਸ ਹੋ ਇੰਦ੍ਰੇ ਰਹੇ ਮਨ ਜੀਤ ਸਮਾਧ ਲਗਾਈ ਹੋਈ ਏ
ਅੰਮ੍ਰਿਤਨਾਮਦਾਪੀਕੇਅਮਰਹੋਏਜਨਮਮਰਨਦੀਫਾਹੀ ਕਟਾਈ ਹੋਈ ਏ
ਨਹੀਂ ਚਾਹੁੰਦੇਜਗਤਵਡਿਆਈਆਂਨੂੰਪਾਈਧੁਰਦਰਗਾਹੋਂ ਵਡਿਆਈਹੋਈਏ
ਪਾਏ ਭਗਤ ਭੰਡਾਰਕਰਤਾਰਸਿੰਘਾਰਿਧਾਂਸਿੱਧਾਂਦੀਆਸਚੁਕਾਈ ਹੋਈ ਏ

ਵਾਕ ਕਵੀ

ਯੋਗ ਮਾਰਗ ਦੇ ਬਹੁਤ ਪ੍ਰਸ਼ਨ ਹੋਏ ਉੱਤਰ ਸ੍ਰੀ ਬਾਬੇ ਨੇ ਸੁਨਾਏ ਚੰਗੇ
ਲਿਖੇ ਬਹੁਤ ਹਨ ਗੁਰੂ ਗ੍ਰੰਥ ਅੰਦਰ ਉੱਚ ਭਾਵਾਂ ਦੇ ਵਿਚ ਲਖਾਏ ਚੰਗੇ
ਪੇਸ਼ ਜੋਗੀਆਂ ਦੀ ਗਈ ਮੂਲੋਂ ਹੀ ਨ ਬਾਬੇ ਕਰ ਨਿਰੁੱਤ੍ਰ ਬੈਠਾਏ ਚੰਗੇ
ਓਹ ਚਾਹੁੰਦੇ ਸੀ ਬਾਬਾ ਜੋਗ ਲੇਵੇ ਬਾਬੇ ਚਮਤਕਾਰੇ ਦਿਖਲਾਏ ਚੰਗੇ
ਕਰਾਮਾਤਾਂ ਦੀ ਭੀ ਅਜ਼ਮਾਇਸ਼ ਹੋਈ ਪਾਣੀ ਕਰ ਕੇ ਬਾਬੇ ਚਲਾਏ ਚੰਗੇ
ਜੋਗੀ ਚਰਨੀ ਝੁਕੇ ਕਰਤਾਰਸਿੰਘਾ ਰਿਧਾਂ ਸਿੱਧਾਂ ਦੇ ਮਾਨ ਗਵਾਏ ਚੰਗੇ

ਜੋਗੀ

ਮਾਤ ਲੋਕ ਤੋਂ ਨਾਨਕਾ ਆਇਆ ਹੈਂ ਸਾਰਾ ਫੋਲ ਕੇ ਹਾਲ ਸੁਨਾ ਖਾਂ ਤੂੰ
ਕੀਹ ਵਰਤ ਰਿਹਾ ਵਿਚ ਜਗਤ ਦੇ ਹੈ ਜ਼ਰਾ ਫੋਲ ਕੇ ਭੇਦ ਬਤਾ ਖਾਂ ਤੂੰ
ਹੇ ਧਰਮ ਦਾ ਕਿਵੇਂ ਠਹਿਰਾ ਰਿਹਾ ਏਸ ਭੇਦ ਤੇ ਰੋਸ਼ਨੀ ਪਾ ਖਾਂ ਤੂੰ
ਸਾਨੂੰ ਪਤਾ ਲੱਗੇ ਕਰਤਾਰ ਸਿੰਘਾ ਸਾਰੀ ਫੋਲ ਕੇ ਗੱਲ ਜਤਾ ਖਾਂ ਤੂੰ

ਸ੍ਰੀ ਬਾਬਾ ਜੀ

ਤੁਸੀਂ ਰਿਧੀਆਂ ਸਿੱਧੀਆਂ ਪਾ ਕਰ ਕੇ ਮਾਤ ਲੋਕ ਦਾ ਧਯਾਨ ਭੁਲਾ ਬੈਠੇ
ਕਰਾਮਾਤ ਹੰਕਾਰ ਨੇ ਦੱਬ ਲਏ ਦਯਾ ਦਾਨ ਉਪਕਾਰ ਗਵਾ ਬੈਠੇ
ਤੁਹਾਡੇ ਹੋਣ ਦਾ ਜੱਗ ਨੂੰ ਲਾਭ ਕੀਹ ਏ ਤੁਸੀਂ ਪਰਬਤੀਂ ਮੂੰਹ ਛਪਾ ਬੈਠੇ
ਦੁਨੀਆਂਦਾਰ ਪੁਕਾਰ ਰਹੇ ਦੁਖੀ ਹੋਕੇ ਤੁਸੀਂ ਉੱਪਰ ਸੁਮੇਰ ਦੇ ਆ ਬੈਠੇ

ਾੜਾ ਜੋਗ ਕਮਾਯਾ ਕੰਮ ਕਿਹੜੇ ਹੋ ਨਿਵੇਕਲੇ ਮਾਨ ਵਧਾ ਬੈਠੇ
ਤ ਲੋਕ ਦੇ ਵਿਚ ਕਰਤਾਰਸਿੰਘਾ ਪਾਪ ਜ਼ੁਲਮ ਦੇ ਛਾਉਣੀਆਂ ਪਾ ਬੈਠੇ

ਸ੍ਰੀ ਬਾਬੇ ਜੀ ਨੇ ਸ਼ਬਦ ਉਚਾਰ ਕੇ ਮਾਤ ਲੋਕ ਦਾ ਵਰਤਾਰਾ ਦੱਸਨਾ—ਆਸਾ ਵਾਰ ਸਲੋਕ ਮਃ੧॥

ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ

ਤਥਾ

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ
ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ
ਵਿਚ ਹਉਮੈ ਕਰਿ ਦੁਖੁ ਰੋਈ॥ਕਹੁ ਨਾਨਕ ਕਿਨਿ ਬਿਧਿ ਗਤਿ ਹੋਈ

ਤਥਾ ਵਾਰ ਵਾਝ ਮਃ ੧ ॥

ਸਤੀ ਪਾਪੁ ਕਰਿ ਸਤੁ ਕਮਾਹਿ॥ਗੁਰ ਦੀਖਿਆ ਘਰਿ ਦੇਵਣ ਜਾਹਿ
ਇਸਤ੍ਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ
ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ
ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ਲੋਕ ਮੁਹਾਵਹਿ ਚਾੜੀ ਖਾਹਿ
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ
ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ
ਜੋਗੁ ਨ ਪਾਇਆ ਜੁਗਤਿ ਗਵਾਈ॥ਕਿਤੁ ਕਾਰਣਿ ਸਿਰਿ ਛਾਈ ਪਾਈ
ਨਾਨਕ ਕਲਿ ਕਾ ਏਹੁ ਪਰਵਾਣੁ॥ਆਪੇ ਆਖਣੁ ਆਪੇ ਜਾਣੁ

ਵਾਕ ਕਵੀ ਵਾਰ ਰਾਮਕਲੀ ਮਃ ੧ ॥

ਵਰਤਮਾਨ ਹਾਲਤ ਦੱਸ ਸਮੇ ਦੀ ਜੀ ਬਾਬੇ ਸਤਿ ਕਰਤਾਰ ਬੁਲਾਯਾ ਏ
ਓਥੋਂ ਵਿਦਾ ਹੋ ਰਚਨਾ ਹੋਰ ਵੇਂਹਦੇ ਬੇ ਅੰਤ ਕਰਤਾਰ ਸੁਨਾਯਾ ਏ
ਧਰਤੀ ਹੋਰ ਪਰੇ ਪਰ ਹੋਰ ਕਹਿ ਕੇ ਸਿਰਜਨਹਾਰ ਨੂੰ ਸੀਸ ਝੁਕਾਯਾ ਏ
ਦਰਘਟ ਘੱਟੀਆਂ ਵੇਖ ਕਰਤਾਰਸਿੰਘਾ ਬਾਬੇ ਪਿਛਾਂ ਨੂੰ ਰੁਖ ਪਰਤਾਯਾ ਏ

ਤਥਾ

ਇਹ ਉੱਤ੍ਰਾ ਖੰਡ ਦਾ ਬੜਾ ਚੱਕਰ ਸ਼ਕਤੀਵਾਨ ਬਾਬੇ ਜੀ ਨੇ ਲਾਯਾ ਜੀ
ਕੀਤਾ ਸੈਰ ਪਹਾੜ ਹਮਾਲੀਏ ਦਾ ਜਿਧਾ ਅੰਤ ਨ ਕਿਸੇ ਨੇ ਪਾਯਾ ਜੀ
ਇਹਦੇ ਵਿਚ ਰਿਖੀ ਮੁਨੀ ਬਹੁਤ ਮਿਲੇ ਫਿਰ ਦੇਖੀ ਅਕਾਲ ਦੀ ਮਾਯਾ ਜੀ
ਏਥੇ ਗਿਣਦਯਾਂ ਅੰਤ ਨ ਕੁਝ ਆਵੇ ਕੀਹ ਵੇਖਯਾ ਅਤੇ ਵਖਾਯਾ ਜੀ
ਜਨਮ ਸਾਖੀਆਂ ਅਤੇ ਗ੍ਰੰਥਕਾਰਾਂ ਇਹ ਪ੍ਰਸੰਗ ਹੈ ਬੜਾ ਫੈਲਾਯਾ ਜੀ
ਜਿਧੇ ਪੜ੍ਹਦਿਆਂ ਕੁਝ ਨ ਪਤਾ ਲੱਗੇ ਹੈ ਬਹੁਤ ਖੰਡਾ ਖੰਡਾਯਾ ਜੀ
ਬੱਬਾ ਧੰਨ ਤੇ ਓਸ ਦੀ ਧੰਨ ਲੀਲ੍ਹਾ ਮੈਂ ਤਾਂ ਇਹੋ ਹੀ ਆਖਨਾ ਚਾਹਯਾ ਜੀ
ਅੰਤ ਨਹੀਂ ਕਰਤਾਰ ਦੀ ਰਚਨਾ ਦਾ ਖੇਲ ਓਸ ਬੇਅੰਤ ਰਚਾਯਾ ਜੀ
ਓਸੇ ਤਰ੍ਹਾਂ ਸਤਿਗੁਰ ਬੇਅੰਤ ਭਾਈ ਪਹੁੰਚ ਗਏ ਜਿੱਥੇ ਜਦੋਂ ਚਾਹਯਾ ਜੀ
ਸੁਣੋ ਹੋਰ ਪ੍ਰਸੰਗ ਕਰਤਾਰਸਿੰਘਾ ਬੱਬਾ ਉੱਤਰ ਹਿਮਾਲਯੋਂ ਆਯਾ ਜੀ

ਸ੍ਰੀ ਬਾਬੇ ਜੀ ਦੇ ਅਲਮੋੜੇ ਵਿਚ ਦਰਸ਼ਨ

ਤਾਰ ਉੱਤਰਾ ਖੰਡ ਦੇ ਲੋਕਾਂ ਤਾਈਂ ਬਾਬਾ ਤਰਫ਼ *ਅਲਮੋੜੇ ਦੀ ਆਂਵਦਾਏ
ਓਸ ਸ਼ਹਿਰ ਦੇ ਰਾਜੇ ਨੇ ਹੋਮ ਰਚਯਾ ਰਾਜਾ ਬਲੀ ਦੇਣੀ ਤਦੋਂ ਚਾਂਹਵ੍ਦਾਏ
ਓਸੇ ਵੇਲੇ ਮਰਦਾਨਾ ਭੀ ਸ਼ਹਿਰ ਅੰਦਰ ਖਾਣ ਵਾਸਤੇ ਲੈਣ ਕੁਝ ਜਾਂਵਦਾਏ
ਓਹਨੂੰ ਓਪਰਾ ਜਾਣ ਕੇ ਫੜ ਲਿਆ ਫਸ ਗਿਆ ਮਨੋਂ ਪਛਤਾਂਵਦਾਏ
ਗੁਰੂ ਬੱਬੇ ਤਾਈਂ ਯਾਦ ਕਰਨ ਲੱਗਾ ਰੰਗ ਹੋਰ ਕਰਤਾਰ ਰਚਾਂਵਦਾਏ
ਓਥੇ ਰਾਜੇ ਦਾ ਇਕ ਸ਼ਰੀਕ ਹੈ ਸੀ ਵੇਲਾ ਘਾਤ ਦਾ ਓਹ ਤਕਾਂਵਦਾਏ
ਰੌਲੇ ਵਿਚ ਓਹਦਾ ਦਾਓ ਲੱਗ ਗਿਆ ਮਾਰ ਰਾਜੇ ਦਾ ਸਿਰ ਉਡਾਂਵਦਾਏ
ਬਚ ਗਿਆ ਮਰਦਾਨਾ ਕਰਤਾਰਸਿੰਘਾ ਆਯਾ ਦੌੜ ਤੇ ਸ਼ੁਕਰ ਮਨਾਂਵਦਾਏ

ਗੋਰਖ ਮੱਤੇ ਸਿੱਧਾਂ ਨਾਲ ਗੋਸ਼ਟ

ਰਾਮ ਪੁਰ ਰਿਆਸਤ ਦੇ ਬਹੁਤ ਨੇੜੇ ਇਕ ਜੋਗੀਆਂ ਦਾ ਵੱਡਾ ਥਾਨ ਸੀ ਜੀ
ਗੋਰਖ ਮੱਤਾ ਉਸ ਥਾਂ ਨੂੰ ਦੇਸ ਕਹਿੰਦਾ ਭਾਰੇ ਜੰਗਲ ਵਿਚ ਮਕਾਨ ਸੀ ਜੀ

* ਅਲਮੋੜੇ ਵਿਚ ਜਿਥੇ ਬਾਬਾ ਜੀ ਬੈਠੇ ਸਨ ਓਥੇ ਹੁਣ ਗੁਰ ਦ੍ਵਾਰਾ ਹੈ, ਓਸ ਦੇਸ ਵਿਚ ਗੁਰ ਦ੍ਵਾਰੇ ਨੂੰ ਗੁਰੂ ਕੀ ਸੰਗਤ ਬੋਲਦੇ ਹਨ ॥

ਓਸ ਥਾਂ ਤੇ ਬਾਬਾ ਜੀ ਉੱਤਰੇ ਜਾ ਅੱਗੇ ਜੋਗੀਆਂ ਨਾਲ ਪਛਾਨ ਸੀ ਜੀ
ਚਰਚਾ ਕਰਨ ਦੇ ਲਈ ਕਰਤਾਰਸਿੰਘਾ ਗਿਰਦ ਹੋ ਗਏ ਸਾਰੇ ਆਨ ਸੀ ਜੀ

ਕੰਨ ਪਾੱਟੇ ਜੋਗੀ

ਸੱਡਾ ਮੱਤ ਇਹ ਨਾਨਕਾ ਧਾਰ ਲੈ ਤੂੰ ਗੋਰਖਨਾਥ ਨੂੰ ਗੁਰੂ ਮਨਾਇ ਕੇ ਜੀ
ਛੱਡ ਜਗਤ ਦੀ ਰੀਤ ਨੂੰ ਬਣ ਜੋਗੀ ਕੰਨ ਪਾੜ ਸਵਾਹ ਰੁਮਾਇ ਕੇ ਜੀ
ਪਿਆਲਾ ਪੀ ਸ਼ਰਾਬ ਦਾ ਮਸਤ ਹੋ ਜਾਹ ਨਾਦ ਕਿੰਗਰੀ ਸੁਣ, ਵਜਾਇ ਕੇ ਜੀ
ਰਿੱਧ ਸਿੱਧ ਨੂੰ ਪਾ ਕਰਤਾਰਸਿੰਘਾ ਅਮਰ ਹੋ ਜਾਹ ਜੋਗ ਕਮਾਇ ਕੇ ਜੀ

ਸ੍ਰੀ ਬਾਬਾ ਜੀ

ਤੁਸਾਂ ਜੋਗ ਦੀ ਜੁਗਤੀ ਨਹੀਂ ਜਾੱਤੀ ਐਵੇਂ ਫਿਰਦੇ ਕੰਨ ਪੜਾਇ ਸਾਧੋ
ਗੋਰਖ ਨਾਥ ਦੀ ਨਹੀਂ ਪਛਾਨ ਕੀਤੀ ਜਿਹੜਾ ਰਿਹਾ ਹਰ ਥਾਂ ਸਮਾਇ ਸਾਧੋ
ਕੰਮ ਕਾਰ ਤੋਂ ਛਡ ਗ੍ਰਿਹਸਤ ਨੱਠੇ ਖੇਹ ਸਿਰਾਂ ਦੇ ਵਿਚ ਪਵਾਇ ਸਾਧੋ
*ਸਹਿਜ ਯੋਗ ਗਯਾਨ ਦੀ ਸਾਰ ਨਾਹੀਂ ਹਠ ਯੋਗ ਨੂੰ ਰਹੇ ਕਮਾਇ ਸਾਧੋ
ਨਿੱਤ ਪੀ ਸ਼ਰਾਬ ਖ਼ਰਾਬ ਹੋਵੇ ਰਸ ਨਾਮ ਦਾ ਹੱਥ ਨ ਆਇ ਸਾਧੋ
ਅੰਦਰ ਵੱਜਦੇ ਨਾਦ ਨੂੰ ਸੁਣਦੇ ਨਹੀਂ ਬਾਹਿਰ ਸਿੰਗੀਆਂ ਸੁਣੋ ਵਜਾਇ ਸਾਧੋ
ਸੁਰਤ ਬਿਨਾਂ ਗਯਾਨ ਦੇ ਟਿਕਦੀ ਨਹੀਂ ਗਯਾਨ ਗੁਰੂ ਬਿਨਾਂ ਨਹੀਂ ਪਾਇ ਸਾਧੋ
ਥੋੜੀ ਉਮਰ ਚੰਗੀ ਭਗਤੀ ਪ੍ਰੇਮ ਵਾਲੀ ਦਾਨ ਦੇ ਜੋ ਖੱਟ ਕਮਾਇ ਸਾਧੋ
ਸੈ ਬਰਸ ਬੇਕਾਰਿਆਂ ਜੀਵਨਾ ਕੀਹ ਰਹਿਣਾ ਬੈਠ ਸਮਾਧ ਲਗਾਇ ਸਾਧੋ
ਜੰਗਲ ਪਰਬਤਾਂ ਦੇ ਵਿਚ ਛਿਪੇ ਫਿਰਨਾ ਉਪਕਾਰ ਤੋਂ ਮੂੰਹ ਛਪਾਇ ਸਾਧੋ
ਤੁਹਾਡੇ ਹੋਣ ਦਾ ਦੇਸ ਨੂੰ ਲਾਭ ਕੀਹ ਏ ਫਿਰੋ ਭਾਰ ਹੰਕਾਰ ਉਠਾਇ ਸਾਧੋ
ਜੇਕਰ ਰਿੱਧੀਆਂ ਸਿੱਧੀਆਂ ਪਾਣੀਆਂ ਭੀ ਤਪ ਧੂਣੀਆਂ ਅੱਗ ਜਲਾਇ ਸਾਧੋ
ਜਾਣਾ ਅੰਤ ਦਰਗਾਹ ਦੇ ਵਿਚ ਖ਼ਾਲੀ ਪੂੰਜੀ ਨਾਮ ਦੀ ਹੀ ਸੰਗ ਜਾਇ ਸਾਧੋ
ਕਿਰਤ ਧਰਮ ਦੀ ਕਰੋ ਕਰਤਾਰਸਿੰਘਾ ਤਰੋ ਆਪ ਤੇ ਸੰਗੀ ਤਰਾਇ ਸਾਧੋ

---

* ਸਹਿਜ ਜੋਗ—ਗਜਾਨ ਪ੍ਰਾਪਤੀ ਦੇ ਨਾਲ ਇੰਦ੍ਰਯਾਂ ਨੂੰ ਵਿਸ਼ਯਾਂ ਵੱਲੋਂ ਰੋਕ ਰਖਨਾ ਤੇ ਹਠਯੋਗ ਰੇਚਕ, ਕੁੰਭਕ ਪ੍ਰਾਨਾਯਾਮ ਆਦਿਕ ਹਠ ਦੀ ਕਾਰ ਨਾਲ ਮਨ ਨੂੰ ਰੋਕਨਾ ਹਠ ਯੋਗ ਦਾ ਮਨ ਰੁਕਯਾ ਹੋਯਾ ਪਿੰਜਰੇ ਪਏ ਸ਼ੇਰ ਦੀ ਤਰ੍ਹਾਂ ਹੈ ਤੇ ਸਹਿਜ ਯੋਗ ਦੇ ਵੱਸ ਮਨ ਹੋਯਾ ੨ ਪਿੰਗਲੇ ਚੂਹੇ ਦੀ ਤਰ੍ਹਾਂ ਹੈ

ਜੋਗੀਆਂ ਨੇ ਕਰਾਮਾਤਾਂ ਦਿਖਾਨੀਆਂ

ਅੱਗੇ ਕਈ ਵਾਰੀ ਗੋਸ਼ਟ ਕਰ ਚੁੱਕੇ ਪੇਸ਼ ਜਾਂਵਦੀ ਨ ਸ਼ਰਮਾਉਨ ਲੱਗੇ
ਫੇਰ ਖਿਝ ਕੇ ਆਪਨੇ ਮਨਾਂ ਅੰਦਰ ਕਰਾਮਾਤ ਦੇ ਜੌਹਰ ਦਿਖਾਉਨ ਲੱਗੇ
ਕਈ ਧਾਰਕੇ ਰੂਪ ਆਕਾਸ਼ ਉੱਡੇ ਖਿੰਥੜ ਗੋਦੜੀਆਂ ਭੀ ਉਡਾਉਨ ਲੱਗੇ
ਮਿਰਗਾਨੀਆਂ ਆਸਨ ਭੌੜੀਆਂ ਜੀ ਚਾੜ੍ਹ ਵਿਚ ਆਕਾਸ਼ ਫਿਰਾਉਨ ਲੱਗੇ
ਆ ਗਏ ਹੋਛੇ ਹੱਥਯਾਰਾਂ ਉੱਤੇ ਦੱਬਾ ਸ੍ਰੀ ਬਾਬਾ ਜੀ ਤੇ ਪਾਉਨ ਲੱਗੇ
ਦੀਵੇ ਹੋ ਕੱਠੇ ਕਰਤਾਰਸਿੰਘਾ ਅੱਗੇ ਸੂਰਜ ਤੇਜ਼ ਜਤਾਉਨ ਲੱਗੇ

ਸ੍ਰੀ ਬਾਬੇ ਜੀ ਨੇ ਆਪਨੀ ਕੌਂਸ ਉਡਾਣੀ

ਚਾਲ ਵੇਖਕੇ ਉਨ੍ਹਾਂ ਹੰਕਾਰੀਆਂ ਦੀ ਕੌਂਸ ਵਿਚ ਆਕਾਸ਼ ਚੜ੍ਹਾਈ ਬਾਬੇ
ਓਸ ਮਾਰਕੇ ਸਭ ਹਿਠਾਂ ਸੁੱਟੇ ਐਵੇਂ ਜ਼ਰਾ ਕੂ ਸ਼ਕਤ ਦਿਖਾਈ ਬਾਬੇ
ਜੋਗੀ ਛੱਡ ਕੇ ਥਾਂ ਓਹ ਨੱਠ ਗਏ ਹੱਸ, ਮੁਖ ਤੋਂ ਬਾਤ ਸੁਨਾਈ ਬਾਬੇ
ਨਾਨਕਮੱਤਾ ਹੋਗਿਆ ਕਰਤਾਰਸਿੰਘਾ ਗੋਰਖਨਾਥ ਦੀ ਧੂਣੀ ਉਠਾਈ ਬਾਬੇ

ਵਾਕ ਕਵੀ

ਜਿਥੇ ਬੈਠ ਬਾਬੇ ਜੀ ਨੇ ਕਰੀ ਚਰਚਾ ਰਿਹਾ ਪਿੱਪਲ ਇਕ ਨਸ਼ਾਨ ਓਥੇ
ਨਾਨਕ ਮੱਤਾ ਹੋਗਿਆ ਮਸ਼ਹੂਰ ਸਾਰੇ ਸਿੱਖ ਦੂਰੋਂ ਦੂਰੋਂ ਚੱਲ ਜਾਨ ਓਥੇ
ਛੇਵੇਂ ਸਤਿਗੁਰੂ ਦਾ ਸਮਾ ਜਦੋਂ ਆਯਾ ਜੋਗੀ ਰਲ ਕੇ ਬਹੁਤ ਸ਼ੈਤਾਨ ਓਥੇ
ਜੋਗੀ ਕਬਜ਼ਾ ਆਪਨਾ ਕਰ ਬੈਠੇ ਪਿੱਪਲ ਸਾੜ ਕੇ ਜ਼ੋਰ ਜਤਾਨ ਓਥੇ
ਇਕ *ਸਿੱਖ ਰੋਯਾ ਪਾਸ ਗੁਰਾਂ ਦੇ ਜਾ ਜੋਗੀ ਪਾਪ ਗੁਰ ਬਾਨ ਕਮਾਨ ਓਥੇ
ਛੇਵੇਂ ਗੁਰੂ ਜੀ ਨੇ ਧਾਈ ਕਰੀ ਲੰਮੀ ਜਾ ਜੋਗੀਆਂ ਤਈਂ ਦਬਾਨ ਓਥੇ
ਚੰਦਨ ਛਿੜਕਯਾ ਪਿਪਲ ਦੇ ਮੁੱਢ ਉੱਤੇ ਹਰਾ ਭਰਾ ਫਿਰ ਕਰ ਦਿਖਾਨ ਓਥੇ
ਹੁਣ ਤੱਕ ਨਸ਼ਾਨ ਓਹ ਪੱਤਯਾਂ ਤੇ ਸ਼ਕਤ ਗੁਰਾਂ ਦੀ ਹੈ ਬਲਵਾਨ ਓਥੇ
ਜੋਗੀ ਕੱਢ ਫਿਰ ਥਾਪਯਾ ਗੁਰਦੁਆਰਾ ਸੇਵਾ ਵਾਸਤੇ ਸਿੱਖ ਬਠਾਨ ਓਥੇ

* ਓਸ ਸਿੱਖ ਦਾ ਨਾਮ ਅਲਮਸਤ ਸੀ ਤੇ ਛੇਵੇਂ ਪਾਤਸ਼ਾਹ ੧੬੮੪ ਭਾਦੋਂ ਵਿਚ ਨਾਨਕ ਮੱਤੇ ਗਏ ਸਨ ॥

ਹੁਣ ਸਾਧ ਉਦਾਸੀ ਕਰਤਾਰਸਿੰਘਾ ਮੌਜਾਂ ਨਾਲ * ਜਾਗੀਰ ਉਡਾਨ ਓਥੇ

ਰੇਠਾ ਮਿੱਠਾ ਕਰਨਾ

ਨਾਨਕ ਮੱਤਿਓਂ ਹਾਰਕੇ ਸਭ ਜੋਗੀ ਬੈਠੇ ਦੂਰ ਪਹਾੜ ਤੇ ਜਾਇ ਭਾਈ
ਸ੍ਰੀ ਬਾਬਾ ਜੀ ਭੀ ਓਥੇ ਜਾ ਪਹੁੰਚੇ ਆਦੇਸ ਆਦੇਸ ਬੁਲਾਇ ਭਾਈ
ਹੋਈ ਓਥੇ ਭੀ ਚਰਚਾ ਬਹੁਤ ਸਾਰੀ ਜੋਗੀ ਗਏ ਸ਼ਰਮਿੰਦਗੀ ਪਾਇ ਭਾਈ
ਓਥੇ ਰੇਠੜੇ ਦਾ ਵੱਡਾ ਪੇੜ ਹੈ ਸੀ ਬੈਠੇ ਜੋਗੀ ਜਿੱਥੇ ਧੂਣੀ ਲਾਇ ਭਾਈ
ਜਿਸ ਤਰਫ਼ ਆਸਨ ਸ੍ਰੀ ਬਾਬੇ ਦਾ ਸੀ ਵ੍ਰਤੀਸ਼ ਕਤ ਕਰਤਾਰ ਦੀ ਆਇ ਭਾਈ
ਓਸ ਪਾਸੇ ਦੇ ਫਲ ਹੋਗਏ ਮਿੱਠੇ ਜੋਗੀ ਵੇਖ ਗਏ ਸ਼ਰਮਾਇ ਭਾਈ
ਦੋ ਤਿੰਨ ਵਾਰੀ ਮੈਂ ਭੀ ਖਾ ਡਿੱਠੇ ਹੈਨ ਠੀਕ ਮਿੱਠੇ ਅਜ਼ਮਾਇ ਭਾਈ
ਰਹੇ ਬਾਂਸ ਬਰੇਲੀ ਕਰਤਾਰ ਸਿੰਘਾ ਓਥੋਂ ਹੈ ਨੇੜੇ ਓਹ ਥਾਇ ਭਾਈ

ਵਾਕ ਕਵੀ

ਯਾਦਗਾਰ ਅਟੱਲ ਇਹ ਬਾਬੇ ਜੀ ਦੀ ਕਰਾਮਾਤ ਇਹ ਜ਼ਾਹਰ ਜਹਾਨ ਹੈ ਜੀ
ਅੱਜ ਤਕ ਇਹ ਕਿਸੇ ਤੋਂ ਹੋਈ ਨਾਹੀਂ ਇਹ ਬਜ਼ੁਰਗੀ ਦਾ ਵੱਡਾ ਸ਼ਾਨ ਹੈ ਜੀ
ਜੋ ਚਾਹਯਾ ਸੋ ਤੁਰਤ ਹੀ ਹੋਗਿਆ ਜੁੱਗਾਂ ਤਕ ਫਿਰ ਓਵੇਂ ਚਲਾਨ ਹੈ ਜੀ
ਇਕ ਮੁੱਢ ਤੇ ਫਲ ਦੋ ਤਰ੍ਹਾਂ ਦੇ ਨੇ ਅਕਲ ਹੋਂਵਦੀ ਵੇਖ ਹੈਰਾਨ ਹੈ ਜੀ
ਕੌੜਾ ਰੇਠਾ ਮਿੱਠਾ ਖਾਰੇ ਖੂਹ ਮਿੱਠੇ ਹੋਏ ਗੁਰਾਂ ਦੀ ਸ਼ਕਤ ਮਹਾਨ ਹੈ ਜੀ
ਕਰਾਮਾਤ ਭੰਡਾਰ ਕਰਤਾਰਸਿੰਘਾ ਬਾਬਾ ਪੀਰਾਂ ਦਾ ਪੀਰ ਪ੍ਰਧਾਨ ਹੈ ਜੀ

ਸ੍ਰੀ ਬਾਬੇ ਜੀ ਨੇ ਨਿਚਲੇ ਪਹਾੜੀ ਹਿੱਸੇ ਨੂੰ ਤਾਰਦੇ ਜੰਮੂੰ ਪਹੁੰਚਨਾ

ਅੱਗੇ ਕੋਟ ਦ੍ਵਾਰਕਾ ਹੁੰਦੇ ਹੋਏ ਪਹੁੰਚ †ਚਿੱਤ੍ਰ ਸ਼ਹਿਰ ਵਿਚ ਜਾਂਵਦੇ ਨੇ
ਏਸੇ ਥਾਂ ਬੈਰਾਹ ਅਵਿਤਾਰ ਹੋਯਾ ਹਿੰਦੂ ਜਿਸ ਨੂੰ ਰੱਬ ਸੁਨਾਂਵਦੇ ਨੇ

---

* ਨਾਨਕ ਮੱਤੇ ਦੇ ਗੁਰਦ੍ਵਾਰੇ ਨਾਲ ਬੜੀ ਭਾਰੀ ਜਾਗੀਰ ਹੈ ਤੇ ਆਲੇ ਦੁਆਲੇ ਦੇ ਜੰਗਲ ਗੁਰਦ੍ਵਾਰੇ ਦੇ ਨਾਲ ਹਨ, ਓਥੋਂ ਦੇ ਸਾਧ ਉਦਾਸੀ ਤਮਾਕੂ ਪੀਂਦੇ ਹਨ ਗੁਰੂ ਗ੍ਰੰਥ ਸਾਹਿਬ ਜੀ ਭੀ ਇਕ ਮਕਾਨ ਵਿਚ ਰੱਖ ਛੱਡੇ ਹੋਏ ਹਨ ਗਊਆਂ ਬਹੁਤੀਆਂ ਰੱਖ ਕੇ ਦੁਧ ਦੇ ਗੱਫੇ ਲਾਂਦੇ ਰਹਿੰਦੇ ਹਨ, ਪੰਥ ਦੀ ਅਨਗਹਿਲੀ ਨਾਲ ਸਭ ਗੁਰਦ੍ਵਾਰੇ ਉਦਾਸੀ ਸਾਧਾਂ ਨੇ ਅਪਨੇ ਕਬਜ਼ੇ ਕਰ ਰਖੇ ਹਨ, ਤੇ ਮੁਫ਼ਤ ਵਿਚ ਜਾਗੀਰਾਂ ਬੈਠੇ ਖਾਂਦੇ ਹਨ ਤੇ ਅਨ ਮਤਾਂ ਦੇ ਬਾਜ਼ਾਰ ਸਦਾ ਗਰਮ ਰਖਦੇ ਹਨ ਗੁਰ ਸਿਖੀ ਨੂੰ ਨਿਤਾ ਪ੍ਰਤ ਹਰ ਥਾਂ ਘੱਟਾ ਪੁਚਾ ਰਹੇ ਹਨ ॥

† ਏਥੇ ਭੀ ਗੁਰੂ ਜੀ ਦਾ ਅਸਥਾਨ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੁੰਦੇ ਹਨ ॥

ਓਥੋਂ ਅੱਗੇ ਜਿਥੇ ਡਲਹੌਜ਼ੀ ਹੈ ਹੁਣ ਚੰਬੇ ਕੁੱਲੂ ਥਾਣੀ ਅੱਗ੍ਹਾਂ ਜਾਂਵਦੇ ਨੇ
ਬਾਈ ਧਾਰ ਪਹਾੜ ਦਾ ਸੈਰ ਕਰਦੇ ਪੱਥਰ ਪੂਜਨੋ ਲੋਕ ਹਟਾਂਵਦੇ ਨੇ
ਫਿਰਦੇ ਪੀਰ ਪੰਜਾਲ ਦੇ ਉਰੇ ਉਰੇ ਮੰਦਰ ਵੈਸ਼ਨੋ ਜਾ ਦਰਸਾਂਵਦੇ ਨੇ
ਓਹ ਹੈ ਪਹਾੜ ਦੇ ਵਿਚ ਗੁਫ਼ਾ ਦੇਵੀ ਓਸ ਥਾਂ ਛਿਪੀ ਜਤਾਂਵਦੇ ਨੇ
ਅੰਦਰ ਦਰਸ਼ਨ ਦੇਵੀ ਦੇ ਬਣਾਂਦਾਏ ਮੂਰਖ ਲੋਕ ਜਾ ਪੂਜ ਕਰਾਂਵਦੇ ਨੇ
ਓਥੋਂ ਹਟ ਕੇ ਕੱਟੜੇ ਹੁੰਦੇ ਹੋਏ ਜੰਮੂੰ ਪਾਸ ਆ ਕਦਮ ਰਖਾਂਵਦੇ ਨੇ
ਜਾਮਾਵੰਤ ਦੀ * ਗੁਫ਼ਾ ਨੂੰ ਦੇਖਯਾ ਆ ਸਾਰਾ ਓਸ ਦਾ ਭੇਦ ਬਤਾਂਵਦੇ ਨੇ
ਅੱਗੇ ਜਾ † ਪਰਮੰਡਲ ਦਰਸ ਦਿਤੇ ਮੁੜ ਪਿੰਡ ‡ ਚਲਹਿਨੀ ਨੂੰ ਆਂਵਦੇ ਨੇ
ਓਥੇ ਪੂਜਦੇ ਲੋਕ ਸ਼ਿਵਲਿੰਗ ਤਾਈਂ ਪਾਸੇ ਰੱਬ ਦੇ ਉਨ੍ਹਾਂ ਨੂੰ ਲਾਂਵਦੇ ਨੇ
ਫਿਰ ਦੇਸ ਬੇਅੰਤ ਕਰਤਾਰ ਸਿੰਘਾ ਜੀਵ ਬੇ ਸ਼ੁਮਾਰ ਤਰਾਂਵਦੇ ਨੇ

### ੧੭ ਕੱਤਕ ੧੫੭੫ ਨੂੰ ਸੁਲਤਾਨਪੁਰ ਪਹੁੰਚਨਾ

ਬੀਬੀ ਨਾਨਕੀ ਅਤਿ ਪਰੇਮ ਕਰਦੀ ਜਦੋਂ ਬਾਹਿਰ ਉਦਾਸੀ ਨੂੰ ਜਾਇ ਬਾਬਾ
ਪਿਛੇ ਧਾਰ ਵੈਰਾਗ ਨੂੰ ਰਹੇ ਬੀਬੀ ਰੱਖੇ ਯਾਦ, ਨ ਚਿਤੋਂ ਭੁਲਾਇ ਬਾਬਾ
ਜਦੋਂ ਅਤਿ ਵਿਛੋੜੇ ਵਿਚ ਦੁਖੀ ਹੁੰਦੀ ਝੱਟ ਦਰਸ਼ਨ ਆਨ ਦਿਖਾਇ ਬਾਬਾ
ਏਸੇ ਤਰ੍ਹਾਂ ਉਦਾਸੀ ਇਹ ਕੱਟ ਤੀਜੀ ਸੁਲਤਾਨ ਪੁਰੇ ਵਿਚ ਆਇ ਬਾਬਾ
ਮਿਲੇ ਭੈਣ ਜੀ ਨੂੰ ਭੈਣ ਖ਼ੁਸ਼ੀ ਹੋਈ ਜੈਰਾਮ ਮਿਲਯਾ ਗਲ ਲਾਇ ਬਾਬਾ
ਸਿੱਖ ਸੇਵਕ ਮਿਲੇ ਕਰਤਾਰ ਸਿੰਘਾ ਨਦਰੀਂ ਨਦਰ ਨਿਹਾਲ ਕਰਾਇ ਬਾਬਾ

### ਬੀਬੀ ਨਾਨਕੀ ਜੀ ਨੇ ਦਿਹ ਤਿਆਗਨੀ

ਭੈਣ ਵੀਰ ਜੀ ਨੂੰ ਮਿਲ ਖ਼ੁਸ਼ ਹੋਈ ਵਿਛੋੜੇ ਦਾ ਦੁੱਖ ਗਵਾਂਵਦੀ ਏ
ਫੇਰ ਪੁੱਛਦੀ ਕਿੰਨਾ ਕੁ ਚਿਰ ਰਹਿਸੋ ਮੇਰੇ ਪਾਸ ਹੀ ਰਹੋ ਸੁਨਾਂਵਦੀ ਏ

---

* ਜੰਮੂੰ ਰਾਜ ਮਹਿਲਾਂ ਦੇ ਪਿਛੇ ਇਕ ਪਹਾੜ ਦੀ ਗੁਫ਼ਾ ਹੈ ਓਸ ਵਿਚੋਂ ਹਵਾ ਨਾਲ ਸ਼ੂੰ ਸ਼ੂੰ ਦੀ ਆਵਾਜ਼ ਆਉਂਦੀ ਰਹਿੰਦੀ ਹੈ ਪੁਜਾਰੇ ਲੋਕ ਬੇ ਅਕਲ ਜਾਤਰੂਆਂ ਨੂੰ ਇਹ ਦੱਸ ਕੇ ਕਿ ਅੰਦਰ ਜਾਮਾਵੰਤ ਸੁੱਤਾ ਪਿਆ ਹੈ ਏਥੇ ਭੇਟ ਚੜ੍ਹਾਓ ਰਾਮ ਜੀ ਖ਼ੁਸ਼ ਹੋਵਨਗੇ, ਏਸੇ ਤਰ੍ਹਾਂ ਲੁੱਟ ਲੁੱਟਕੇ ਖਾਂਦੇ ਹਨ

† ਏਥੇ ਸ਼ਿਵ ਜੀ ਦਾ ਮੰਦਰ ਹੈ ਤੇ ਸ਼ਿਵਾਲੇ ਦੀ ਕੰਧ ਨਾਲ ਇਕ ਗਿਦੜੀ ਦੀ ਮੂਰਤ ਹੈ ਓਹ ਲੋਕ ਦਸਦੇ ਹਨ ਕਿ ਇਹ ਏਸ ਥਾਂ ਦੀ ਰਾਣੀ ਸੀ ਜੋ ਕਿਸੇ ਦੇ ਸਰਾਪ ਕਰ ਕੇ ਗਿਦੜੀ ਬਣ ਗਈ ਹੋਈ ਹੈ ਤੇ ਕਦੇ ਇਹ ਗੱਲਾਂ ਭੀ ਕਰਦੀ ਹੁੰਦੀ ਸੀ ॥

‡ ਏਸ ਪਿੰਡ ਸ਼ਿਵ ਜੀ ਪਾਰਬਤੀ ਨੂੰ ਵਿਆਹੁਣ ਆਯਾ ਸੀ ਜਿਸ ਵਿਆਹ ਦੇ ਗੀਤ ਜੰਗਮ ਲੋਕ ਗਾਉਂਦੇ ਹਨ

ਝੱਲ ਸੱਕਦੀ ਹੁਣ ਵਿਛੋੜੇ ਨੂੰ ਨਾਂਹ ਪਿਛੇ ਜਿੰਦ ਪਈ ਗੋੱਤੇ ਖਾਂਵਦੀ ਏ
ਬੋੱਲੇ ਗੁਰੂ ਜੀ ਦਿਣ ਦੋ ਰਹੇ ਬਾੱਕੀ ਹੁਣ ਏਵੇਂ ਕਰਤਾਰ ਨੂੰ ਭਾਂਵਦੀ ਏ
ਦਿਹ ਤੁਸਾਂ ਦੀ ਪਰਸੋਂ ਛੁੱਟ ਜੱਸੀ ਬੀਬੀ ਸੁਣ ਕੇ ਨਿਹਚਾ ਜਮਾਂਵਦੀ ਏ
ਪੁੰਨ ਦਾਨ ਗ਼ਰੀਬਾਂ ਨੂੰ ਬਹੁਤ ਕੀਤਾ ਮਾਯਾ ਮੋਹ ਤੋਂ ਦਿਲ ਹਟਾਂਵਦੀ ਏ
ਦਿਨ ਤੀਸਰੇ ਦਰਸ਼ਨ ਕਰਦੀ ਜੀ ਸਹਿ ਸੁਭਾਵ ਹੀ ਦਿਹ ਤਜਾਂਵਦੀ ਏ
ਪੂਜਨੀਕ ਦੇਵੀ ਕਰਤਾਰਸਿੰਘਾ ਜਾਇ ਜੋਤ ਵਿਚ ਜੋਤ ਸਮਾਂਵਦੀ ਏ

ਭਾਈਏ ਜੈਰਾਮ ਜੀ ਦਾ ਚਲਾਨਾ

ਪਤੀਬਰਤਾ ਤੇ ਸੇਵਾ ਕਰਨ ਵਾਲੀ ਸਾਬਨ ਬਿਨਾਂ ਜੈਰਾਮ ਘਬਰਾਇ ਗਿਆ
ਅੱਗੋਂ ਦੁਨੀਆਂ ਦੀ ਕੋਈ ਆਸ ਨ ਸੀ ਦਿਲ ਵਿਚ ਵਜੋਗ ਦੇ ਆਇ ਗਿਆ
ਜੋ ਕੁਝ ਸੀ ਰੱਬ ਦੇ ਨਾਮ ਦਿੱਤਾ ਚਿੱਤ ਵਿਚ ਸਰੂਪ ਟਕਾਇ ਗਿਆ
ਦਿਨ ਤੀਸਰੇ ਬਾਬੇ ਦਾ ਦਰਸ ਕਰਦਾ ਵਿਚ ਜੋਤ ਦੇ ਜੋਤ ਸਮਾਇ ਗਿਆ
ਭਲੇ ਸਾਥ ਦੇ ਨਾਲ ਹੋ ਭਲਾ ਗਿਆ ਜਨਮ ਸੁਫਲਾ ਜੱਗ ਕਰਾਇ ਗਿਆ
ਮਿਲ ਚੰਦਨ ਨਾਲ ਹੋ ਗਿਆ ਚੰਦਨ ਜਨਮ ਮਰਨ ਦੇ ਫੰਧ ਕਟਾਇ ਗਿਆ
ਸੰਗ ਉੱਚਿਆਂ ਦਾ ਕਰ ਹੋਯਾ ਉੱਚਾ ਯਾਦਗਾਰ ਅਟੱਲ ਰੁਖਾਇ ਗਿਆ
ਬੀਬੀ ਨਾਨਕੀ ਪਿਛੇ ਕਰਤਾਰਸਿੰਘਾ ਜੈਰਾਮ ਭੀ ਮੁਕਤੀ ਪਾਇ ਗਿਆ

ਨਵਾਬ ਦੌਲਤ ਖ਼ਾਂ ਦਾ ਚਲਾਨਾ

ਇਹ ਭੀ ਗੁਰੂ ਜੀ ਦੇ ਖਰੇ ਪਰੇਮ ਵਾਲਾ ਵਿਚ ਘਰ ਦੇ ਪਿਆ ਬੀਮਾਰ ਭਾਈ
ਕਿਰਪਾ ਓਸ ਤੇ ਕਰ ਕੇ ਗੁਰੁ ਸਾਹਿਬ ਦਿੱਤਾ ਘਰ ਹੀ ਜਾਇ ਦੀਦਾਰ ਭਾਈ
ਹੱਥ ਜੋੜ ਕੇ ਚਰਨੀਂ ਡਿੱਗ ਪਿਆ ਦਿਲ ਵਿਚ ਵੈਰਾਗ ਨੂੰ ਧਾਰ ਭਾਈ
ਕਹਿੰਦਾ ਮੇਰਾ ਭੀ ਕਰ ਦਿਹੋ ਪਾਰ ਬੇੜਾ ਮੈਂ ਗ਼ੁਲਾਮ ਵੱਡਾਗੁ ਨ੍ਹਾਗਾਰ ਭਾਈ
ਸੁਤਿ ਗੁਰੂ ਜੀ ਆਖਦੇ ਖ਼ਾਨ ਸਾਹਿਬ ਹੋਵੋ ਤੁਸੀਂ ਭੀ ਹੁਣ ਤਯਾਰ ਭਾਈ
ਗਿਆਰਾਂ ਦਿਨ ਬਾੱਕੀ ਤੁਹਾਡੇ ਰਹਿ ਗਏ ਹੁਣ ਕਰੋ ਭਜਨ ਕਰਤਾਰ ਭਾਈ
ਤੁਹਾਨੂੰ ਬਖ਼ਸ਼ਯਾ ਆਪ ਕਰਤਾਰ ਸੱਚੇ ਸੁਰਖ਼ਰੂ ਜਾਵੋ ਦਰਬਾਰ ਭਾਈ
ਛੱਡ ਬਾੱਲੇ ਨੂੰ ਪਾਸ ਨਵਾਬ ਜੀ ਦੇ ਪਖੋਕਿਆਂ ਨੂੰ ਗਏ ਸਿਧਾਰ ਭਾਈ
ਬਾੱਲਾ ਰਿਹਾ ਨਵਾਬ ਦੇ ਪਾਸ ਪਿੱਛੇ ਦਿਣ ਗਿਆਰੁਵਾਂ ਪੂਰਾ ਗੁਜ਼ਾਰ ਭਾਈ

ਛੱਡ ਗਿਆ ਨਵਾਬ ਕਰਤਾਰਸਿੰਘਾ ਦਿਹ, ਦੌਲਤ ਅਤੇ ਪਰਵਾਰ ਭਾਈ

ਪਖੋਕਿਆਂ ਵਿਚ ਸ੍ਰੀ ਬਾਬੇ ਜੀ ਦੇ ਦਰਸ਼ਨ

ਟੁਰਨ ਲੱਗੇ ਅਜਿੱਤਾ ਭੀ ਆਇ ਗਿਆ ਸ੍ਰੀ ਬਾਬੇ ਨੂੰ ਸੀਸ ਝੁਕਾਂਵਦਾ ਏ
ਬੀਬੀ ਨਾਨਕੀ ਅਤੇ ਜੈਰਾਮ ਵੱਲੋਂ ਸੁਣ ਬਹੁਤ ਹੀ ਸੋਗ ਮਨਾਂਵਦਾ ਏ
ਫੇਰ ਨਾਲ ਲੈ ਕੇ ਸਤਿ ਗੁਰੂ ਜੀ ਨੂੰ ਪਿੰਡ ਆਪਨੇ ਦੇ ਵੱਲ ਆਂਵਦਾ ਏ
ਮਰਜ਼ੀ ਚੌਧਰੀ ਗੁਰਾਂ ਦੀ ਵੇਖ ਕਰਕੇ ਬਾਹਿਰ ਖ਼ੂਹ ਤੇ ਡੇਰਾ ਲਵਾਂਵਦਾ ਏ
ਸੇਵਾ ਕਰਨ ਲੱਗਾ ਤਨੋ ਮਨੋ ਹੋ ਕੇ ਸਤਿ ਸੰਗ ਦਾ ਲਾਭ ਉਠਾਂਵਦਾ ਏ
ਸ੍ਰੀ ਬਾਬੇ ਦਾ ਸਭ ਪਰਵਾਰ ਓਥੇ ਖ਼ਬਰ ਸੁਣ ਕੇ ਤੁਰਤ ਹੀ ਆਂਵਦਾ ਏ
ਸੱਸ ਸੌਹਰਾ ਅਤੇ ਨੂੰਹ * ਪੁੱਤ ਛੋਟਾ ਬੱਬਾ ਸਭ ਨੂੰ ਧੀਰ ਧਰਾਂਵਦਾ ਏ
ਸੀ ਗੇ ਓਥੇ ਹੀ ਸ੍ਰੀ † ਸੁਲਖਨੀ ਜੀ ਮਿਲੇ ਦੁੱਖ ਸਭੋ ਦੂਰ ਜਾਂਵਦਾ ਏ
ਸਤਿ ਸੰਗ ਦਾ ਆਣ ਆਨੰਦ ਬਨਯਾ ਬਾਬਾ ਨਾਮ ਉਪਦੇਸ਼ ਸੁਨਾਂਵਦਾ ਏ
ਬਾਬਾ ਪੈਰ ਜਹਿੰ ਧਰੇ ਕਰਤਾਰਸਿੰਘਾ ਓਹੋ ਥਾਨ ਬੈਕੁੰਠ ਸੋਹਾਂਵਦਾ ਏ

ਪਰਵਾਰ ਦੀ ਬੇਨਤੀ

ਬੀਬੀ ਨਾਨਕੀ ਅਤੇ ਜੈਰਾਮ ਜੀ ਦਾ ਮਰਨਾ ਸੁਣ ਕੇ ਸੋਗ ਮਨਾਉਨ ਲੱਗੇ
ਡਾਢਾ ਸਾਰਾ ਪਰਵਾਰ ਹੀ ਦੁਖੀ ਹੋਯਾ ਸ੍ਰੀ ਬਾਬਾ ਜੀ ਧੀਰ ਧਰਾਉਨ ਲੱਗੇ
ਫੇਰ ਸਾਰੇ ਪਰਵਾਰ ਦੇ ਜੀਵ ਰਲਕੇ ਡਾਢੇ ਕੀਰਨੇ ਪਾ ਸੁਨਾਉਨ ਲੱਗੇ
ਸਾਨੂੰ ਛਡ ਕੇ ਕਿਤੇ ਨ ਹੁਣ ਜਾਣਾ ਆਪੋ ਆਪਨੇ ਦੁੱਖ ਜਤਾਉਨ ਲੱਗੇ
ਸੈਰ ਕਰੋ ਬਹੁਤੇ ਬਹੁਤਾ ਚਿਰ ਫਿਰੇ ਹੁਣ ਘਰ ਬੈਠੋ ਤਰਲੇ ਪਾਉਨ ਲੱਗੇ
ਤੁਹਾਡੇ ਬਿਨਾਂ ਸਾਡੇ ਤਾਈਂ ਕੌਨ ਪਾਲੇ ਮੋਹ ਵਿਚ ਆ ਦੁੱਖ ਵਧਾਉਨ ਲੱਗੇ
ਅਸਾਂ ਦੁੱਖ ਵਛੋੜੇ ਦੇ ਬਹੁਤ ਝੱਲੇ ਕਈ ਸਾਲ ਰੁਲੇ ਬਤਲਾਉਨ ਲੱਗੇ
ਸੁਣ ਸਤਿ ਗੁਰੂ ਜੀ ਕਰਤਾਰਸਿੰਘਾ ਸਾਰੇ ਜੀਆਂ ਦੇ ਤਈਂ ਸਮਝਾਉਨ ਲੱਗੇ

ਸ੍ਰੀ ਬਾਬੇ ਜੀ ਨੇ ਪਰਵਾਰ ਨੂੰ ਸਮਝਾਨਾ

ਧੀਰਜ ਸਾਰਯਾਂ ਨੂੰ ਦਿਤੀ ਸ੍ਰੀ ਬੱਬੇ ਕਹਯਾ ਸੱਚ ਹੈ ਮੋਹ ਪਯਾਰ ਸਭ ਦਾ

---

* ਛੋਟਾ ਪੁੱਤ ਲਖਮੀ ਦਾਸ ॥

† ਸੁਲੱਖਨੀ ਜੀ—ਸਤਿ ਗੁਰਾਂ ਦੇ ਘਰੋਂ, ਪੰਥ ਦੇ ਮਾਤਾ ਜੀ ॥

ਸਾਨੂੰ ਸਦਾ ਹੀ ਆਪਨੇ ਪਾਸ ਸਮਝੋ ਅਤੇ ਹੈ ਰੱਖਾ ਕਰਤਾਰ ਸਭ ਦਾ
ਕਰੋ ਫ਼ਿਕਰ ਨ ਕਿਸੇ ਵਿਹਾਰ ਦਾ ਜੀ ਹੈ ਵਾਹਿਗੁਰੂ ਪਾਲਨੇਹਾਰ ਸਭ ਦਾ
ਸਾਰੇ ਜੀਆਂ ਦਾ ਓਸ ਨੂੰ ਫ਼ਿਕਰ ਵੱਡਾ ਸੱਚਾ ਪਿਤਾ ਹੈ ਵਿਚ ਸੰਸਾਰ ਸਭ ਦਾ
ਹਾਂ ਅਸੀਂ ਭੀ ਓਸ ਦੇ ਹੁਕਮ ਅੰਦਰ ਜਿਹੜਾ ਟੋਰਦਾ ਕਾਰ ਵਿਹਾਰ ਸਭ ਦਾ
ਹੁਕਮ ਮੰਨਨਾ ਓਹਦਾ ਕਰਤਾਰ ਸਿੰਘਾ ਏਸੇ ਵਿਚ ਹੀ ਹੈ ਉਧਾਰ ਸਭ ਦਾ

ਵਾਕ-ਕਵੀ

ਸੋਈ ਥਾਨ ਜਹਾਨ ਦੇ ਵਿਚ ਸੋਹਨਾ ਜਿਸ ਥਾਨ ਤੇ ਪੈਰ ਟਕਾਯਾ ਬਾਬੇ
ਓਹ ਥਾਨ ਗੁਰ ਸਿੱਖਾਂ ਨੇ ਭਾਲ ਲਿਆ ਜਿਸ ਥਾਂ ਕੁਝ ਸਮਾ ਲੰਘਾਯਾ ਬਾਬੇ
ਹੁਣ ਬੈਠ ਅਜਿੱਤੇ ਦੇ ਖੂਹ ਉੱਤੇ ਨਾਮ ਅੱਨ ਦਾ ਲੰਗਰ ਚਲਾਯਾ ਬਾਬੇ
ਆਣ ਓਥੇ ਹੀ ਬਰਕਤਾਂ ਹੋਣ ਹਾਜ਼ਰ ਸੈ ਜੀਆਂ ਦੇ ਤਈਂ ਤਰਾਯਾ ਬਾਬੇ
ਓਥੇ ਸਾਧ ਫ਼ਕੀਰ ਆ ਹੋਇ ਕੱਠੇ ਓਹੋ ਥਾਂ ਬੈਕੁੰਠ ਬਨਾਯਾ ਬਾਬੇ
ਆਇ ਬੌਲਾ ਭੀ ਗਿਆ ਸੁਲਤਾਨ ਪੁਰੋਂ ਹੁਕਮ ਸਭ ਦੇ ਤਈਂ ਸੁਨਾਯਾ ਬਾਬੇ
ਹੁਣ ਚੱਲਨਾ ਹੈ ਕਰਤਾਰ ਪੁਰ ਨੂੰ ਪਰਵਾਰ ਤਯਾਰ ਕਰਾਯਾ ਬਾਬੇ
ਹੋਇ ਸਭ ਤਯਾਰ ਕਰਤਾਰ ਸਿੰਘਾ ਸਤਿ ਨਾਮ ਕਹਿ ਕਦਮ ਉਠਾਯਾ ਬਾਬੇ

ਤੀਸਰੀ ਉਦਾਸੀ ਪੂਰੀ ਕਰ ਕੇ ਸ੍ਰੀ ਬਾਬੇ ਜੀ ਨੇ ਕਰਤਾਰ ਪੁਰ ਆਉਣਾ

ਪੱਖੋ ਕਿਆਂ ਤੋਂ ਚੱਲ ਕੇ ਦਿਣ ਓਸੇ ਸਤਿਗੁਰ ਕਰਤਾਰ ਪੁਰ ਆਇ ਗਏ
ਪਿਛੋਂ ਨਾਲ ਅਜਿੱਤੇ ਦੇਸਨ ਬੰਧੀ ਘਰ ਦਾ ਭਾਰ ਅਸਬਾਬ ਲਦਵਾਇ ਗਏ
ਰਾਵੀ ਲੰਘ ਓਹ ਦੂਸਰੇ ਦਿਨ ਪਹੁੰਚੇ ਬਾਉਂਬਾਈਂ ਸਾਰੇ ਉਤਰਾਇ ਗਏ
ਓਥੇ ਰਿਹਾ ਪਰਵਾਰ ਕਰਤਾਰ ਸਿੰਘਾ ਕੁਝ ਹੋਰ ਮਕਾਨ ਬਨਵਾਇ ਗਏ

ਸਿੱਖਾਂ ਸੰਤਾਂ ਦੀ ਭੀੜ

ਬਾਬਾ ਟਿਕਯਾ ਆਨ ਕਰਤਾਰ ਪੁਰੇ ਦੂਰੋਂ ਨੇੜਯੋਂ ਸਿੱਖ ਸੁਣ ਆਉਨ ਲਗ ਪਏ
ਮੌਲੀ ਬਾਬੇ ਦੇ ਸਾਧ ਫ਼ਕੀਰ ਬਹੁਤੇ ਆ ਆ ਡੇਰੇ ਓਥੇ ਪਾਉਨ ਲਗ ਪਏ
ਲੱਗ ਗਈ ਆਵਾਜਾਈ ਸੰਗਤਾਂ ਦੀ * ਰਸਦ ਬਸਦ ਸਭ ਸਿੱਖ ਲਿਆਉਨ ਲਗ ਪਏ

* ਸ੍ਰੀ ਬਾਬੇ ਜੀ ਨੇ ਆਪਣੇ ਸਮੇ ਵਿਚ ਮਾਯਾ ਦਾ ਗ੍ਰਹਨ ਨਹੀਂ ਕੀਤਾ ਜੇ ਕੋਈ ਸਿਖ ਮਾਯਾ ਦੀ ਭੇਟ ਲਿਆਉਂਦਾ ਭੀ ਤਾਂ ਸ੍ਰੀ ਬਾਬਾ ਜੀ ਅੰਗੀਕਾਰ ਨ ਕਰਦੇ ਤੀਸਰੇ ਸਤਿ ਗੁਰਾਂ ਤਕ ਇਹ ਚਾਲ ਰਹੀ ਹੈ ਜੋ ਅੱਨ ਦਾਨਾ ਆਉਂਦਾ ਲੰਗਰ ਵਿਚ ਪੈ ਜਾਂਦਾ ਹੋਰ ਕੋਈ ਪਦਾਰਥ ਨ ਲਿਆ ਜਾਂਦਾ॥

ਸਦਾ ਵਰਤ ਜਾਰੀ ਅੱਠੇ ਪਹਿਰ ਹੋਯਾ ਭੁੱਖੇ ਨੰਗੇ ਸਾਰੇ ਵਰੋਸਾਉਨ ਲਗ ਪਏ
ਕਥਾ ਕੀਰਤਨ ਬੰਦਗੀ ਭਜਨ ਦਾ ਜੀ ਅਤੁੱਟ ਭੰਡਾਰ ਵਰਤਾਉਨ ਲਗ ਪਏ
ਵਿਚ ਜੰਗਲ ਮੰਗਲ ਹੋਣ ਲੱਗਾ ਹਿੰਦੂ ਤੁਰਕ ਆ ਸੀਸ ਝੁਕਾਉਨ ਲਗ ਪਏ
ਮਾਯਾ ਮਰਦ ਦੀ ਬਿਰਛ ਦੀ ਛਾਉਂ ਨਾਲੋ ਓਹਉ ਜਾੜ ਦੇ ਬਾਂਸੁ ਹਾਉਨ ਲਗ ਪਏ
ਬਣ ਗਿਆ ਬੈਕੁੰਠ ਕਰਤਾਰ ਸਿੰਘਾ ਦਿਨੋ ਦਿਨ ਮੰਗਲ ਓਥੇ ਛਾਉਨ ਲਗ ਪਏ

### ਮਾਤਾ ਪਿਤਾ ਜੀ ਦਾ ਤਲਵੰਡੀਓਂ ਆਉਨਾ

ਮਾਤਾ ਪਿਤਾ ਜੀ ਤਰਸ ਵੇਦ ਰਸ਼ਨਾਂ ਨੂੰ ਸਮਾ ਸਹਿ ਕਦ ਯਾਂ ਤਈਂ ਵਿਹਾਯਾ ਬਹੁਤਾ
ਲੈ ਕੇ ਨਾਲ ਮਰਦਾਨੇ ਨੂੰ ਟੁਰ ਪਏ ਨਾਲ ਹੋਰ ਕੁਟੰਬ ਰਲਾਯਾ ਬਹੁਤਾ
ਚਾ ਲਾਲੂ ਅਤੇ ਦਾਸ ਦਾਸੀਆਂ ਨੂੰ ਦਰਸ ਕਰਨ ਦਾ ਚਾਉ ਸਮਾਯਾ ਬਹੁਤਾ
ਪੰਧ ਮਾਰ ਕਰਤਾਰ ਪੁਰ ਆਣ ਪਹੁੰਚੇ ਬਾਬੇ ਅਦਬ ਅਦਾਬ ਬਜਾਯਾ ਬਹੁਤਾ
ਵੇਖ ਪੁੱਤਰ ਦਾ ਪਰਤਾਪ ਭਾਰਾ ਮਾਤਾ ਪਿਤਾ ਨੇ ਆਨੰਦ ਪਾਯਾ ਬਹੁਤਾ
ਰਹਿ ਦੋ ਮਹੀਨੇ ਕਰਤਾਰ ਸਿੰਘਾ ਮੁੜ ਗਏ ਪਰੇਮ ਜਤਾਯਾ ਬਹੁਤਾ

### ਭਾਈ ਬੁਢੇ ਜੀ ਦਾ ਮੇਲ

ਇਕ ਦਿਨ ਪੱਖੋ ਕਿਆਂ ਦੇ ਖੂਹ ਉੱਤੇ ਬੈਠਾ ਜਾਇ ਕੇ ਦੀਨ ਦਯਾਲ ਬਾਬਾ
ਡੱਲੇ ਪਿੰਡ ਦਾ ਬਾਲ ਇਕ ਨਾਮ ਬੂੜਾ ਆਯਾ ਲਏ ਬਠਾਲ ਕਿਰਪਾਲ ਬਾਬਾ
ਪੂੱਛ ਕਰਦੇ ਬਾਲਕਾ ਆਯਾ ਕਿਥੋਂ ਕਹਿੰਦਾ ਲੜਕਾ ਸੁਣੀ ਸਵਾਲ ਬਾਬਾ
ਮੇਰਾ ਨਾਮ ਬੂੜਾ ਪਿੰਡ ਹੈ ਡੱਲਾ ਮੈਨੂੰ ਬਹੁਤ ਡਰਾਇਆ ਕਾਲ ਬਾਬਾ
ਮੇਰੇ ਪਿੰਡ ਆ ਮੁਗਲਾਂ ਦੀ ਧਾੜ ਪਈ ਕੀਤੀ ਉਨ੍ਹਾਂ ਨੇ ਬੜੀ ਕੁਚਾਲ ਬਾਬਾ
ਖੇਤੀ ਕੱਚੀ ਪੱਕੀ ਵੱਢ ਲੈ ਗਏ ਮੈਨੂੰ ਦੇਖ ਕੇ ਆਯਾ ਖ਼ਯਾਲ ਬਾਬਾ
ਏਸੇ ਤਰ੍ਹਾਂ ਹੀ ਮਾਰਦੀ ਮੌਤ ਸਭ ਨੂੰ ਨਹੀਂ ਵੇਖਦੀ ਬੁੱਢੜਾ ਬਾਲ ਬਾਬਾ
ਜੇ ਮੈਨੂੰ ਭੀ ਮੌਤ ਨੇ ਮਾਰ ਲਿਆ ਮੈਂ ਕੀਹ ਲੈ ਜਾਵਾਂਗਾ ਨਾਲ ਬਾਬਾ
ਏਸੇ ਵਾਸਤੇ ਆਪ ਦੀ ਸ਼ਰਨ ਆਯਾ ਕੁਝ ਭਗਤੀ ਪਰੇਮ ਸਿਖਾਲ ਬਾਬਾ
ਗੱਲਾਂ ਸੁਣ ਕੇ ਬਹੁਤ ਹੀ ਖ਼ੁਸ਼ ਹੋਏ ਮੂੰਹੋਂ ਬੋਲਯਾ ਬਚਨ ਰਸਾਲ ਬਾਬਾ
ਗੱਲਾਂ ਕਰੇਂ ਤੂੰ ਬੁੱਢਿਆਂ ਵਾਂਗ ਭਾਈ ਤੂੰ ਤਾਂ ਹੋਇੰਗਾ ਬੁਢਾ ਬਸਾਲ ਬਾਬਾ
ਬੱਮ੍ਹ ਸਿੱਖੀ ਦਾ ਹੋਇੰ ਕਰਤਾਰ ਸਿੰਘਾ ਕਰਦਾ ਨਦਰੀਂ ਨਦਰ ਨਿਹਾਲ ਬਾਬਾ

ਵਾਕ ਕਵੀ

ਬੂੜ੍ਹਾ ਗੁਰਾਂ ਦੇ ਪਾਸ ਹੀ ਰਹਿਨ ਲੱਗਾ ਤਨ ਮਨ ਕਰ ਸੇਵਾ ਕਮਾਈ ਚੰਗੀ
ਬੁੱਢਾ ਆੱਖਯਾ ਬੱਬੇ ਜੀ ਜਿਸ ਵੇਲੇ ਇਹ ਗੱਲ ਸਿੱਖਾਂ ਤਈਂ ਭਾਈ ਚੰਗੀ
ਸਾਰੇ ਬੁੱਢਾ ਹੀ ਓਸ ਨੂੰ ਕਹਿਨ ਲੱਗੇ ਲਾਜ ਨਾਮ ਦੀ ਓਸ ਰਖਾਈ ਚੰਗੀ
ਨਿਰੇ ਬੁੱਢੇ ਤੋਂ ਬਣਯਾਂ ਬਾਬਾ ਬੁੱਢਾ ਸਿੱਖੀ ਓੜਕ ਤੱਕ ਨਭਾਈ ਚੰਗੀ
ਛਿਆਂ ਗੁਰਾਂ ਦੇ ਰੱਜਕੇ ਕਰੇ ਦਰਸ਼ਨ ਗੁਰ ਘਰੋਂ ਪਾਈ ਵਡਿਆਈ ਚੰਗੀ
ਲੰਮੀ ਉਮਰ ਹੋਈ ਕਰਤਾਰਸਿੰਘਾ ਵੱਡੀ ਸ਼ਕਤ ਛਪਾ ਰਖਾਈ ਚੰਗੀ

ਸੈਦੋ ਘੇਈ ਕਲਾਨੌਰ ਦੇ ਖੱਤ੍ਰੀ ਨੇ ਸ਼ਰਨ ਆਉਨਾ

ਕਲਾਨੌਰ ਦਾ ਖੱਤ੍ਰੀ ਨਾਮ ਸੈਦੋ ਭਗਤ ਆਪਨਾ ਨਾਮ ਸਦਾਂਦਾ ਰਿਹਾ
ਬੜਾ ਬਣਨ ਦਾ ਓਸ ਨੂੰ ਸ਼ੌਕ ਹੈ ਸੀ ਕਈ ਜਾਲ ਪਾਖੰਡ ਖੰਡਾਂਦਾ ਰਿਹਾ
ਵਰਨ ਦੇਵਤਾ ਦੀ ਪੂਜਾ ਨਿੱਤ ਕਰਦਾ ਜਲ ਦੇਵਤਾ ਤਈਂ ਪੁਜਾਂਦਾ ਰਿਹਾ
ਸਾਰੀ ਉਮਰ ਹੀ ਹੱਥ ਨ ਕੁਝ ਆਯਾ ਪਾਣੀ ਰਿੜਕ ਦਾ ਵਕਤ ਗਵਾਂਦਾ ਰਿਹਾ
ਸਤਿ ਗੁਰੂ ਦਾ ਵੇਖ ਪਰਤਾਪ ਵੱਡਾ ਖੁਨਸਾਂ ਦਿਲ ਦੇ ਵਿਚ ਓਹ ਖਾਂਦਾ ਰਿਹਾ
ਭਲਾ ਨਾਲ ਬਾਬੇ ਕਿਧੀ ਰੀਸ ਪੁੱਜੇ ਦਿਨੋ ਦਿਨ ਹਿਠਾਂ ਨੂੰ ਹੀ ਜਾਂਦਾ ਰਿਹਾ
ਅੰਤ * ਹਾਰ ਕੇ ਬੱਬੇ ਦੀ ਸ਼ਰਨ ਆਯਾ ਸੇਵਾ ਡੇਰੇ ਦੇ ਵਿਚ ਕਮਾਂਦਾ ਰਿਹਾ
ਕਰ ਦਿਤਾ ਨਿਹਾਲ ਕਰਤਾਰਸਿੰਘਾ ਸਿੱਖ ਹੋ ਕੇ ਸਿੱਖੀ ਵਧਾਂਦਾ ਰਿਹਾ

ਤਾਰੂ ਪੋਪਟ

ਇਕ ਦਿਨ ਕਰਤਾਰ ਪੁਰ ਵਿਚ ਬੈਠੇ ਇਕ ਬਾਲਕ ਸ਼ਰਨੀ ਆਯਾ ਜੀ
ਕਹਿੰਦਾ ਸਤਿ ਗੁਰੋ ਸ਼ਰਨੀ ਰੱਖ ਲਵੋ ਮੈਨੂੰ ਕਾਲ ਨੇ ਬਹੁਤ ਡਰਾਯਾ ਜੀ
ਬੱਬੇ ਪੁੱਛਯਾ ਕਿਥੋਂ ਇਹ ਗਯਾਨ ਹੋਯਾ ਓਸ ਬਾਲਕ ਇਉਂ ਸੁਨਾਯਾ ਜੀ
ਇਕ ਦਿਨ ਮੈਨੂੰ ਮੇਰੀ ਮਾਂ ਨੇ ਕਹਿ ਅੱਗ ਬਾਲਨੇ ਵਾਸਤੇ ਲਾਯਾ ਜੀ

---

* ਸੈਦੋ ਵਰਨ ਦੇਵਤਾ ਦੀ ਉਪਾਸਨਾ ਕਰਦਾ ਹੁੰਦਾ ਸੀ ਜਨਮ ਸਾਖੀ ਵਿਚ ਲਿਖਯਾ ਹੈ ਕਿ ਇਕ ਦਿਨ ਦਰਯਾ ਕੰਢੇ ਬੈਠਾ ਤਪ ਕਰਦਾ ਸੀ ਇਕ ਪੁਰਸ਼ ਮਛੀ ਲਈ ਜਾਂਦਾ ਵੇਖਿਆ ਜਦ ਓਸ ਨੂੰ ਸੈਦੋ ਨੇ ਪੁਛਯਾ ਤਾਂ ਓਸ ਦੱਸਯਾ ਕਿ ਮੈਂ ਵਰਨ ਦੇਵਤਾ ਹਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੇੱਟਾ ਲੈਕੇ ਚਲਯਾ ਹਾਂ ਇਹ ਸੁਣ ਕੇ ਸੈਦੋ ਹੈਰਾਨ ਹੋ ਗਿਆ ਕਿ ਜਿਸ ਦੀ ਮੈਂ ਉਪਾਸ਼ਨਾ ਕਰਦਾ ਹਾਂ ਓਹ ਭੀ ਗੁਰੂ ਨਾਨਕ ਦੀ ਸ਼ਰਨ ਜਾਂਦਾ ਹੈ ਓਸ ਦਿਨ ਤੋਂ ਸਭ ਹੰਕਾਰ ਛੱਡ ਕੇ ਸੈਦੋ ਸ੍ਰੀ ਬਾਬੇ ਜੀ ਦਾ ਸਿੱਖ ਹੋ ਗਿਆ ॥

ਮੈਂ ਲੱਕੜਾਂ ਚੁੱਲ੍ਹੇ ਦੇ ਵਿਚ ਧਰੀਆਂ ਲੱਗੀ ਅੱਗ ਨ ਜਤਨ ਕਰਾਯਾ ਜੀ
ਚੁਣ ਛੋਟੀਆਂ ਹੇਠ ਚਾ ਜਦੋਂ ਧਰੀਆਂ ਝੱਟ ਉਨ੍ਹਾਂ ਨੂੰ ਅੱਗ ਜਲਾਯਾ ਜੀ
ਮੈਨੂੰ ਵੇਖਦਿਆਂ ਹਿਰਦੇ ਸੋਚ ਫੁਰੀ ਮੈਂ ਨਿਸਚਾ ਪੱਕ ਠਹਿਰਾਯਾ ਜੀ
ਮਾਰੂ ਮੌਤ ਭੀ ਚੁਣ ਕੇ ਛੋਟਿਆਂ ਨੂੰ ਏਸ ਗੱਲ ਨੇ ਰਿਦਾ ਕੰਬਾਯਾ ਜੀ
ਡਰਦਾ ਕਾਲ ਤੋਂ ਬਾਬਾ ਜੀ ਸ਼ਰਨ ਆਯਾ ਹਿੱਸਾ ਉਮਰ ਦਾ ਮੁਫ਼ਤ ਗਵਾਯਾ ਜੀ
ਇਹ ਬਾਲ ਦੀ ਵੇਖ ਦਲੀਲ ਉੱਚੀ ਸੇਵਾ ਭਗਤੀ ਕਰਨ ਲਗਾਯਾ ਜੀ
ਹੋਯਾ ਸਿੱਖ ਪੂਰਾ ਕਰਤਾਰ ਸਿੰਘਾ ਲਾਭ ਜਨਮ ਮਾਨੁੱਖ ਦਾ ਪਾਯਾ ਜੀ

ਇਕ ਬ੍ਰਹਮਚਾਰੀ ਦੀ ਕਥਾ

ਇਕ ਦਿਣ ਕਸ਼ਮੀਰ ਨੂੰ ਜਾਂਦਾ ਹੋਯਾ ਬ੍ਰਹਮਚਾਰੀ ਪਹੁੰਚਾ ਓਥੇ ਆ ਕਰ ਕੇ
ਪੰਜ ਸੱਤ ਚੇਲੇ ਨਾਲ ਓਸ ਦੇ ਸਨ ਮੰਗੀ ਰਸਦ ਕੁਝ ਮਾਨ ਜਤਾ ਕਰ ਕੇ
ਸਿੱਖਾਂ ਆਖਯਾ ਲੰਗਰ ਤਯਾਰ ਹੈ ਜੀ ਭੋਜਨ ਛਕੋ ਓਥੇ ਸਾਰੇ ਜਾ ਕਰ ਕੇ
ਕਹਿੰਦਾ ਕਿਸੇ ਦੇ ਹੱਥ ਦਾ ਛਕਦੇ ਨਹੀਂ ਅਸੀਂ ਛਕਾਂਗੇ ਆਪ ਬਨਾ ਕਰ ਕੇ
ਬਾਬੇ ਆਖਯਾ ਦੇ ਦਿਹੋ ਰਸਦ ਇਸ ਨੂੰ ਖਾਵੇ ਆਪ ਹੀ ਤਯਾਰ ਕਰਾ ਕਰ ਕੇ
ਰਸਦ ਮਿਲੀ ਤੇ ਚੁੱਲ੍ਹਾ ਬਨਾਉਨ ਲੱਗੇ ਥਾਂ ਵੇਖਯਾ ਥੋੜਾ ਪੁਟਾ ਕਰ ਕੇ
ਓਸ ਥਾਂ ਤੋਂ ਹੱਡੀਆਂ ਨਿਕਲ ਆਈਆਂ ਵੇਖੀ ਦੂਸਰੀ ਜਗ੍ਹਾ ਖੁਦਾ ਕਰ ਕੇ
ਤਦ ਓਥੇ ਭੀ ਹੱਡੀਆਂ ਨਜ਼ਰ ਪਈਆਂ ਫਿਰੇ ਥਾਂ ਥਾਂ ਰਸਦ ਉਠਾ ਕਰ ਕੇ
ਜਗ੍ਹਾ ਸਾਫ਼ ਨ ਕੋਈ ਭੀ ਹੱਥ ਆਈ ਮੁੜ ਆਯਾ ਸ਼ਰਮਿੰਦਗੀ ਪਾ ਕਰ ਕੇ
ਢੱਠਾ ਚਰਨੀਂ ਆਨ ਕਰਤਾਰ ਸਿੰਘਾ ਬੋਲੇ ਸਤਿਗੁਰੂ ਸ਼ਬਦ ਸੁਨਾ ਕਰ ਕੇ

ਰਾਗ ਬਸੰਤ ਮਹਲਾ ੧ ॥

ਸੁਇਨੇ ਕਾ ਚਉਕਾ ਕੰਚਨ ਕੁਆਰ॥ ਰੁਪੇ ਕੀਆ ਕਾਰਾਂ ਬਹੁ ਬਿਸਥਾਰ
ਗੰਗਾ ਕਾ ਉਦਕ ਕਰੰਤੇ ਕੀ ਆਗਿ॥ ਗਰੁੜਾ ਖਾਣਾ ਦੁਧ ਸਿਉ ਗਾਡਿ॥੧॥
ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ ॥੧॥

ਏਸ ਦਾ ਭਾਵ

ਜਿੱਨਾ ਚਿਰ ਨ ਅੰਦਰੋਂ ਮੈਲ ਜਾਵੇ ਬਾਹਰੋਂ ਦਿਹ ਦੇ ਤਈਂ ਧੁਆਓ ਭਾਵੇਂ
ਬ੍ਰਹਮਚਾਰੀ ਜੀ ਸੁੱਧ ਨ ਕਦੇ ਹੋਵੇ ਲੱਖ ਵਾਰ ਗੰਗਾ ਵਿਚ ਨ੍ਹਾਓ ਭਾਵੇਂ

ਅੰਦਰ ਮੈਲ ਤੇ ਬਾਹਰ ਸਫ਼ਾਈ ਰਖੋ ਕੀਹ ਲਾਭ ਪਾਖੰਡ ਦਿਖਾਓ ਭਾਵੇਂ
ਭੋਜਨ ਸੁੱਥਰਾ ਸਾਫ਼ ਪਛਾਨ ਛਕੋ ਬਨਯਾਂ ਮਿਲੇ ਜਾਂ ਆਪ ਪਕਾਓ ਭਾਵੇਂ
ਅੰਦਰ ਸੁੱਧ ਬਿਨਾਂ ਸੁੱਧ ਬਾਹਰ ਦੀ ਕੀਹ ਚੁੱਲ੍ਹਾ ਚੌਂਕਾ ਸੂਰਨ ਬਨਾਓ ਭਾਵੇਂ
ਲੀਕਾਂ ਚਾਂਦੀ ਦੀਆਂ ਗਿਰਦੇ ਕਰ ਲਵੋ ਪਾਣੀ ਗੰਗਾ ਦੇ ਵਿਚੋਂ ਲਿਆਓ ਭਾਵੇਂ
ਅੱਗ ਲੈਕੇ * ਭੀੱਲਾਂ ਕਿਰਾਂਤਾਂ ਵਾਲੀ ਧੋਕੇ ਲੱਕੜਾਂ ਵਿਚ ਜਲਾਓ ਭਾਵੇਂ
ਚੌਲ † ਗਰੜੇ ਦੇ ਲੈ ਕੇ ਵਿਚ ਪਾਓ ਖੀਰ ਦੁਧ ਵਿਚ ਪਾ ਰਿਨ੍ਹਾਓ ਭਾਵੇਂ
ਇਹ ਪਵਿੱਤ੍ਰਤਾਈ ਕਿਸੇ ਨਹੀਂ ਲੇਖੇ ਧੋ ਧੋ ਕੇ ਕੱਪੜੇ ਪਾਓ ਭਾਵੇਂ
ਹਿਰਦੇ ਨਾਮ ਨ ਵੱਸਦਾ ਜਦੋਂ ਤੋੜੀ ਰਹੋ ਨੀਚ ਊਚੇ ਅਖਵਾਓ ਭਾਵੇਂ
ਸਤਿ ਸੰਗ ਸੇਵਾ ਬਿਨਾਂ ਦਿਹ ਮੈਲੀ ਹੋਵੇ ਸ਼ੁੱਧ ਨ ਜਤਨ ਕਰਾਓ ਭਾਵੇਂ
ਕੱਢੋ ਅੰਦਰੋਂ ਮੈਲ ਕਰਤਾਰਸਿੰਘਾ ਪਾਜ ਬਾਹਰਲੇ ਨ ਦਿਖਾਓ ਭਾਵੇਂ

ਵਾਕ ਕਵੀ

ਬਾਬਾ ਸ੍ਰੀ ਕਰਤਾਰਪੁਰ ਵਿਚ ਬੈਠਾ ਰੱਬੀ ਬਰਕਤਾਂ ਆਨ ਭਰਪੂਰ ਹੋਈਆਂ
ਸਾਧ ਸੰਤ ਫ਼ਕੀਰ ਬਹੁ ਜਮ੍ਹਾ ਰਹਿੰਦੇ ਰੂਹਾਂ ਕਈ ਭਰਪੂਰ ਪਾਨੂਰ ਹੋਈਆਂ
ਚਾਰੇ ਚੱਕ ਨਵਾ ਲਏ ਫਿਰ ਬੱਬੇ ਕਰਾਮਤਾਂ ਬੇ ਅੰਤ ਜ਼ਹੂਰ ਹੋਈਆਂ
ਵਲੀ ਔਲੀਏ ਪੀਰ ਸਭ ਝੁਕੇ ਚਰਨੀ ਚਰਚਾ ਕਰ ਗੁਮਰਾਹੀਆਂ ਦੂਰ ਹੋਈਆਂ
ਆਉਨ ਸੇਵਕ ਦੇਸ ਪਰਦੇਸ ਵਿਚੋਂ ਮਸ਼ਹੂਰੀਆਂ ਦੂਰ ਤੋਂ ਦੂਰ ਹੋਈਆਂ
ਬਾਬੇ ਨਾਮ ਤੇ ਅੰਨ ਦੇ ਲਾਇ ਲੰਗਰ ਸ਼ੁਭ ਕਰਨੀਆਂ ਆ ਮਸ਼ਹੂਰ ਹੋਈਆਂ
ਮਨ ਮੁਖ ਜੋ ਬਦਨਸੀਬ ਭੈੜੇ ਬੁੱਧਾਂ ਜਿਨ੍ਹਾਂ ਦੀਆਂ ਬੇ ਸ਼ਊਰ ਹੋਈਆਂ
ਓਹ ਦੂਰ ਹੀ ਰਹੇ ਕਰਤਾਰ ਸਿੰਘਾ ਨਰਕਾਂ ਵਿਚ ਸਜ਼ਾਈਂ ਜ਼ਰੂਰ ਹੋਈਆਂ

ਤਥਾ

ਏਥੋਂ ਤੱਕ ਉਦਾਸੀ ਇਹ ਤੀਸਰੀ ਜੀ ਥੋੜੇ ਵਿਚ ਲਿਖੀ ਇਹ ਵਧਾਈ ਨਾਹੀਂ
ਇਹਦੇ ਵਿਚ ਪਹਾੜਾਂ ਦੇ ਸਫ਼ਰ ਲੰਮੇ ਲੀਲ੍ਹਾ ਬੱਬੇ ਦੀ ਕਿਸੇ ਨੇ ਪਾਈ ਨਾਹੀਂ
ਲੋੜ ਵੰਦੀਆਂ ਸੱਖੀਆਂ ਲਿੱਖੀਆਂ ਨੇ ਗਿਣਤੀ ਕਰ ਪਹਾੜਾਂ ਦਿਖਾਈ ਨਾਹੀਂ
ਜਨਮ ਸਾਖੀ ਦੀ ਤਰਜ਼ ਹੈ ਹੋਰ ਤਰ੍ਹਾਂ ਚਾਲ ਓਸ ਦੇ ਪਿਛੇ ਚਲਾਈ ਨਾਹੀਂ

* ਭੀਲ ਕਰਾਂਤ ਜੰਗਲੀ ਲੋਕਾਂ ਦਾ ਨਾਮ ਹੈ ਓਹ ਦੂੰਹ ਲਕੜਾਂ ਨੂੰ ਘਸਾ ਕੇ ਅੱਗ ਕੱਢ ਲੈਂਦੇਹਨ॥
† ਇਕ ਕਿਸਮ ਦੇ ਚੌਲਾਂ ਦਾ ਨਾਮ ਹੈ॥

ਲੰਮੇ ਚੌੜੇ ਝੇੜੇ ਸਾਰੇ ਛੱਡ ਦਿੱਤੇ ਭਾਰੀ ਪੰਡ ਓਹ ਵੇਖ ਉਠਾਈ ਨਾਹੀਂ
ਸਿੱਧੇ ਲਿਖੇ ਪ੍ਰਸੰਗ ਕਰਤਾਰ ਸਿੰਘਾ ਗੁੱਝੇ ਲਿਖਣ ਜੋਗੀ ਚਤਰਾਈ ਨਾਹੀਂ

## ਸ੍ਰੀ ਬਾਬੇ ਜੀ ਦੀ ਚੌਥੀ ਉਦਾਸੀ

### ਵਾਕ ਕਵੀ

ਸ੍ਰੀ ਵਾਹਿਗੁਰੂ ਤੇਰੀ ਅਪਾਰ ਕਿਰਪਾ ਮੇਰੇ ਕਾਜ ਨੂੰ ਤੋੜ ਝੜਾਈਂ ਝਬਦੇ
ਮੇਰੀ ਬੁੱਧ ਨੂੰ ਸੁੱਧ ਤੂੰ ਸੁੱਧ ਬਖ਼ਸ਼ੀਂ ਏਸ ਗ੍ਰੰਥ ਨੂੰ ਪੂਰਾ ਕਰਾਈਂ ਝਬਦੇ
ਉਮਰ ਪਈ ਜਾਂਦੀ ਖਾਂਦੀ ਮੌਤ ਦਿਸੇ ਸਾਧ ਸੰਗਤ ਦੇ ਵਿਚ ਰਲਾਈਂ ਝਬਦੇ
ਕੁੱਝ ਨਾਮ ਦੀ ਰਾਸ ਲੈ ਜਾਂ ਪੱਲੇ ਮੇਰੀ ਸੁਰਤ ਦੇ ਤਈਂ ਟਕਾਈਂ ਝਬਦੇ
ਹੌਲਾ ਭਾਰ ਹੋ ਤਰ ਸੰਸਾਰ ਜਾਵਾਂ ਕਾਮ ਕ੍ਰੋਧ ਹੰਕਾਰ ਮਟਾਈਂ ਝਬਦੇ
ਚੜ੍ਹੇ ਰਹੇ ਕੁਸੰਗ ਦੇ ਰੰਗ ਭੈੜੇ ਸਾਧ ਸੰਗ ਹੁਣ ਰੰਗ ਚੜ੍ਹਾਈਂ ਝਬਦੇ
ਕਿਤੇ ਮੈਂ ਭੀ ਬਖ਼ਸ਼ਯਾ ਜਾਂ ਪਾਪੀ ਬਖ਼ਸ਼ੇ ਹੋਇਆਂ ਦੇ ਦਰਸ ਦਿਖਾਈਂ ਝਬਦੇ
ਰੁੜ੍ਹ ਜਾਂ ਨ ਵਿਸ਼ੇ ਦੀ ਲਹਿਰ ਅੰਦਰ ਰਹਿਮ ਕਰ ਬੇੜਾ ਬੰਨੇ ਲਾਈਂ ਝਬਦੇ
ਡਰ ਆਂਵਦਾ ਆਪਣੇ ਕੀਤਿਆਂ ਦਾ ਭੁੱਲਾਂ ਪਿਛਲੀਆਂ ਹੁਣ ਬਖ਼ਸ਼ਾਈਂ ਝਬਦੇ
ਤੇਰੇ ਪਿਆਰ ਜਾਂਦਾ ਕਰਤਾਰ ਸਿੰਘਾ ਹੋਵਾਂ ਟਹਿਲੀਆ ਰਹਿਮ ਕਮਾਈਂ ਝਬਦੇ

### ਸ੍ਰੀ ਬਾਬੇ ਜੀ ਦੀ ਤਿਆਰੀ

ਰਹਿ ਕੁਝ ਕੁ ਚਿਰ ਕਰਤਾਰ ਪੁਰੇ ਸ੍ਰੀ ਬਾਬੇ ਨੇ ਸੰਗਤਾਂ ਤਾਰੀਆਂ ਜੀ
ਸਤਿ ਨਾਮ ਦਾ ਸਤਿ ਉਪਦੇਸ਼ ਦੇ ਕੇ ਬੇ ਅੰਤ ਹੀ ਰੂਹਾਂ ਸਵਾਰੀਆਂ ਜੀ
ਪੱਛਮ ਦੇਸ ਦਾ ਫੇਰ ਖ਼ਿਆਲ ਆਯਾ ਉੱਡੀ ਸੁਰਤੀ ਮਾਰ ਉਡਾਰੀਆਂ ਜੀ
ਮੁਸਲਮਾਨਾਂ ਦੇ ਦੇਖਣੇ ਬਾਊਂ ਫਿਰ ਕੇ ਪਰਚਾਰ ਦੀਆਂ ਲੋੜਾਂ ਭਾਰੀਆਂ ਜੀ
ਕੂਟਾਂ ਤਿੰਨ ਤਾਂ ਬਾਬੇ ਨੇ ਸੋਧ ਲਈਆਂ ਚੌਥੀ ਤਰਫ਼ ਦਲੀਲਾਂ ਚਾਧਾਰੀਆਂ ਜੀ
ਮੁਹਤਬਿਰਾਂ ਪ੍ਰੇਮੀਆਂ ਸਿੱਖਾਂ ਤਾਈਂ ਕਾਰਾਂ ਸੌਂਪੀਆਂ ਤੁਰਤ ਹੀ ਸਾਰੀਆਂ ਜੀ
ਮਾਤਾ ਪਿਤਾ ਜੀ ਦੇ ਪਹਿਲਾਂ ਦਰਸ ਕਰਨੇ ਜਿਨ੍ਹਾਂ ਸੂਲਾਂ ਵਿਛੋੜੇ ਸਹਾਰੀਆਂ ਜੀ
ਟੁਰੇ ਵੱਲ ਤਲਵੰਡੀ ਕਰਤਾਰ ਸਿੰਘਾ ਕਰਦੇ ਲੀਲ੍ਹਾ ਬੇਅੰਤ ਨਿਆਰੀਆਂ ਜੀ

### ਤਲਵੰਡੀ ਵਿਚ ਦਰਸ਼ਨ

ਪਹਿਲਾਂ ਟੋਰ ਪਰਵਾਰ ਨੂੰ ਰਾਹ ਸਿੱਧੇ ਪਿਛੋਂ ਆਪ ਸਤਿ ਗੁਰੂ ਪਧਾਰਦੇ ਜੀ

ਦੜਪ ਦੇਸ ਦੇ ਵਿਚ ਦੀ ਹੁੰਦੇ ਹੋਏ ਜੀਆਂ ਪਾਪੀਆਂ ਤਈਂ ਉਧਾਰਦੇ ਜੀ
ਜਨਮ ਥਾਨ ਪਹੁੰਚੇ ਦਿਨ ਅੱਠਵੇਂ ਜਾ ਮਾਤਾ ਪਿਤਾ ਦੇ ਤਈਂ * ਜੁਹਾਰਦੇ ਜੀ
ਹੋਈ ਵਿਚ ਪਰਵਾਰ ਦੇ ਬਹੁਤ ਖ਼ੁਸ਼ੀ ਤਪਦੇ ਹਿਰਦਿਆਂ ਦੇ ਤਈਂ ਠਾਰਦੇ ਜੀ
ਸਿੱਖ ਸੇਵਕ ਲੱਗਦੇ ਆਨ ਚਰਨੀਂ ਦਯਾ ਮਿਹਰ ਕਰਕੇ ਗੁਰ ਤਾਰਦੇ ਜੀ
ਸਤਿ ਨਾਮ ਉਪਦੇਸ਼ ਕਰਤਾਰਸਿੰਘਾ ਦੇ ਕੇ, ਦੁੱਖ ਸੰਸਾਰ ਦਾ ਟਾਰਦੇ ਜੀ

ਮਾਤਾ ਪਿਤਾ ਜੀ ਦਾ ਚਲਾਣਾ

ਤੇਰਾਂ ਚੇਤ ਛਿਹੱਤ੍ਰਵਾਂ ਸਾਲ ਜਾਣੋ ਮਾਤਾ ਤ੍ਰਿਪਤਾ ਸੁਰਗ ਸਿਧਾਰ ਗਈ
ਮਾਤਾ ਨਾਮ ਨੂੰ ਸਫਲਾ ਜੱਗ ਕੀਤਾ ਦੇਵੀ ਰੂਪ ਸੰਸਾਰ ਦਿਖਾਰ ਗਈ
ਹੋਈ ਮਾਈਆਂ ਦਾ ਸਿਰ ਤਾਜ ਵੱਡੀ ਯੱਸ ਪਾ ਵੱਡਾ ਸੰਸਾਰ ਗਈ
ਪਿਛੋਂ ਮਹਿਤਾ ਜੀ ਭੀ ਦੇਹੀ ਛੱਡ ਗਏ ਮਿਲ ਜੋਤ ਜਾ ਵਿਚ ਕਰਤਾਰ ਗਈ
ਧੰਨ ਇਹ ਮਾਤਾ ਪਿਤਾ ਜੱਗ ਅੰਦਰ ਤਪ ਕੀਤਾ ਹੋਸੀ ਜੁੱਗ ਚਾਰ ਭਈ
ਘਰ ਜਿਨ੍ਹਾਂ ਦੇ ਪ੍ਰਗਟੇ ਸ੍ਰੀ ਬਾਬਾ ਤਾਰੇ ਜਿਨ੍ਹਾਂ ਨੇ ਜੀਵ ਅਪਾਰ ਕਈ
ਪੂਜਨ ਯੋਗ ਮਾਤਾ ਪਿਤਾ ਵਿਚ ਦੁਨੀਆਂ ਕਰਾਂ ਬੰਦਨਾ ਮੈਂ ਬਹੁ ਬਾਰ ਕਈ
ਨਾਮ ਜਿਨ੍ਹਾਂ ਦਾ ਲੈ ਕਰਤਾਰਸਿੰਘਾ ਛੁੱਟੇ ਮੇਰੇ ਜਹੇ ਗੁਨ੍ਹਾਗਾਰ ਕਈ

ਵਾਕ ਕਵੀ

ਘਰ ਵਿਚ ਪਦਾਰਥ ਸੀਗ ਜਿੰਨਾ ਓਹ ਗ਼ਰੀਬਾਂ ਦੇ ਤਈਂ ਦਵਾਇ ਦਿੱਤਾ
ਘਰ ਹੋਰ ਜ਼ਮੀਨ ਮਕਾਨ ਆੱਦੀ ਚਾਚੇ ਲਾੱਲੂ ਦੇ ਤਈਂ ਸੌਂਪਾਇ ਦਿੱਤਾ
ਮਾਤਾ ਪਿਤਾ ਦੀ ਕਰਕੇ ਰਾਖ ਕੱਠੀ ਓਹ ਨੂੰ ਰਾਵੀ ਦੇ ਵਿਚ ਸੁਟਾਇ ਦਿੱਤਾ
ਸਾਰਾ ਬਾੱਕੀ ਪਰਵਾਰ ਕਰਤਾਰਪੁਰ ਨੂੰ ਦੇ ਕੇ ਆੱਗਯਾ ਤੁਰਤ ਚਲਾਇ ਦਿੱਤਾ
ਆਪ ਲੈ ਬਾੱਲੇ ਮਰਦਾੱਨੇ ਤਾਈਂ ਰੁਖ ਪੱਛਮ ਵੱਲ ਰਖਾਇ ਦਿੱਤਾ
ਲੰਘ ਬਾਰ ਵਿਚੋਂ ਕਰਤਾਰਸਿੰਘਾ ਸੀ ਕਟਾਸ ਉਤੇ ਦਰਸ਼ਨ ਜਾਇ ਦਿੱਤਾ

ਕਟਾਸ ਤੀਰਥ ਤੇ ਸਾਧੂਆਂ ਨੂੰ ਉਪਦੇਸ਼

ਮੇੱਲਾ ਸੀ ਵਸਾਖੀ ਦਾ ਓਸ ਥਾਂ ਤੇ ਓਥੇ ਸਾਧ ਅਕੱਠੇ ਅਪਾਰ ਹੋਏ
ਛੂੰਡ ਫਿਰਦੇ ਜੋਗੀ ਬੈਰਾਗੀਆਂ ਦੇ ਅੰਨ੍ਹੇ ਸਾਰੇ ਹੀ ਵਿਚ ਹੰਕਾਰ ਹੋਏ
ਸ੍ਰੀ ਬੱਬੇ ਜੀ ਦਾ ਨਾਮ ਸੁਣ ਕਰ ਕੇ ਚਰਚਾ ਕਰਨ ਦੇ ਲਈ ਤਯਾਰ ਹੋਏ

ਆਪੋ ਆਪਣੇ ਭੇਖ ਦੀ ਕਰਨ ਸ਼ੋਭਾ ਥਾਂ ਆਪਣੇ ਸਭ ਹੁਸ਼ਯਾਰ ਹੋਏ
ਸਤਿ ਗੁਰੂ ਜੀ ਦੇ ਸੱਚੇ ਤੇਜ ਅੱਗੇ ਫਿੱਕੇ ਪੈ ਗਏ ਤੇ ਸ਼ਰਮਸਾਰ ਹੋਏ
ਸ਼ਬਦ ਬੋਲਯਾ ਗੁਰਾਂ ਕਰਤਾਰਸਿੰਘਾ ਹਿਰਦੇ ਸਾਧੂਆਂ ਦੇ ਠੰਢੇ ਠਾਰ ਹੋਏ

ਮਾਰੂ ਮਹਲਾ ੧ ॥

ਮਨ ਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾਂ ਕੇ ਘਰ ਹੇਰੈ
ਗ੍ਰਿਹ ਧਰਮੁ ਗਵਾਏ ਸਤਿ ਗੁਰ ਨ ਭੇਟੈ ਦੁਰਮਤਿ ਘੂਮਨ ਘੇਰੈ
ਦਿਸੰਤਰ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥
ਬਾਬਾ ਐਸੀ ਰਵਤ ਰਵੈ ਸੰਨਿਆਸੀ ॥ ਗੁਰ ਕੈ ਸਬਦਿ
ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ॥੧॥ਰਹਉ

ਇਸ ਦਾ ਭਾਵ

ਬਾਬੇ ਆੱਖਯਾ ਸੁਣਯੋ ਸੰਤ ਸਾਰੇ ਹਿਰਦੇ ਨਹੀਂ ਹੰਕਾਰ ਵਧਾਨ ਚੰਗਾ
ਬਿਨਾਂ ਭਗਤੀ ਪ੍ਰੇਮ ਤੇ ਸਾਧਨਾ ਦੇ ਐਵੇਂ ਨਹੀਂ ਹੈ ਭੇਖ ਬਨਾਨ ਚੰਗਾ
ਪਿਛੇ ਲੱਗ ਕੇ ਮਨ ਦੀ ਵਾਸ਼ਨਾ ਦੇ ਘਰ ਆਪਨਾ ਨਹੀਂ ਤਜਾਨ ਚੰਗਾ
ਕੰਮ ਕਰਨੋ ਡਰਕੇ ਨੱਠ ਆਉਨਾ ਭੇਖ ਧਾਰ ਨਾਹੀਂ ਮੰਗ ਖਾਨ ਚੰਗਾ
ਇਕ ਘਰ ਨੂੰ ਛੱਡ ਫਿਰ ਘਰ ਘਰ ਦਾ ਨਹੀਂ ਆਸਰਾ ਰਿਦੇ ਰਖਾਨ ਚੰਗਾ
ਛੱਡ ਕਰਕੇ ਗ੍ਰਿਸਤ ਦੇ ਧਰਮ ਤਾਈਂ ਨਹੀਂ ਗ੍ਰਿਸਤੀਆਂ ਦੇ ਬੂਹੇ ਜਾਨ ਚੰਗਾ
ਘਰ ਘਾਟ ਤੇ ਘਰ ਦੀ ਨਾਰ ਤਜਕੇ ਨਹੀਂ ਹੱਕ ਪਰਾਇਆ ਤਕਾਨ ਚੰਗਾ
ਗ੍ਰਿਸਤ ਵਿਚ ਹੀ ਮੁਕਤੀ ਮਿਲੇ ਸਸਤੀ ਪੂਰਾ ਸਤਿ ਗੁਰੂ ਮਿਲੇ ਜੇ ਆਨ ਚੰਗਾ
ਖੱਟ ਘਾਲ ਜੋ ਆਪਨੇ ਦੇ ਹਥੋਂ ਧਰਮ ਕਿਰਤ ਕਰੇ ਦੇਵੇ ਦਾਨ ਚੰਗਾ
ਓਦੂ ਵਧ ਕੇ ਸਾਧ ਨ ਹੋਰ ਕੋਈ ਸੋਚ ਲਵੋ ਹਿਰਦੇ ਧਰ ਧਿਆਨ ਚੰਗਾ
ਪੜ੍ਹ ਨੀ ਵਿੱਦਯਾ ਤੇ ਭੌਨਾ ਵਿਚ ਦੇਸ਼ਾਂ ਕਰਨਾ ਤੀਰਥੀਂ ਜਾਇ ਅਸ਼ਨਾਨ ਚੰਗਾ
ਜੇ ਕਰ ਤ੍ਰਿਸ਼ਨਾ ਮਨੋ ਨ ਦੂਰ ਹੋਈ ਉਹ ਤੋਂ ਬੈਠ ਰਹਿਨਾ ਇਕ ਥਾਨ ਚੰਗਾ
ਸ਼ਬਦ ਸੁਰਤ ਬਿਨਾਂ ਖਾ ਕੇ ਲੇਟ ਰਹੇ ਗਧਾ ਓਸ ਤੋਂ ਲਵੋ ਪਛਾਨ ਵੰਗਾ

ਜੋਗੀ ਓਸ ਸਨਿਆਸੀ ਦੀ ਰਹਿਤ ਢੰਗੀ ਜਾਣੇ ਸਭ ਤੋਂ ਨਾਮ ਭਗਵਾਨ ਚੰਗਾ
ਲਿਵ ਗੁਰੂ ਦੇ ਸ਼ਬਦ ਦੇ ਵਿਚ ਲਾਵੇ ਅੰਦਰ ਬਾਹਿਰ ਇਕ ਰੰਗ ਦਿਖਾਨ ਚੰਗਾ
ਰਹੋ ਸਦਾ ਪਰਸੰਨ ਕਰਤਾਰ ਸਿੰਘਾ ਨਾਮ ਜਪ ਅਵਰਾਂ ਜਪਵਾਨ ਚੰਗਾ

ਅਗਲੇ ਦੇਸ ਦੀ ਰਮਤ

ਦਾਦਨਖ਼ਾਂ ਦੇ ਪਿੰਡ ਥੀਂ ਹੁੰਦੇ ਹੋਏ ਪਹੁੰਚੇ ਜਾਇ ਕੇ ਵਿਚ ਰੁਹਤਾਸ ਭਾਈ
ਹੈਸੀ ਓਸ ਥਾਂ ਪਾਣੀ ਦੀ ਥੁੜ ਬਹੁਤੀ ਲੱਗੀ ਆ ਮਰਦਾਨੇ ਨੂੰ ਪਿਆਸ ਭਾਈ
ਦੁਖੀ ਹੋ ਕੇ ਓਸ ਨੇ ਅਰਜ਼ ਕੀਤੀ ਹੱਥ ਜੋੜ ਕੇ ਬਾਬੇ ਜੀ ਪਾਸ ਭਾਈ
ਬੱਬੇ ਕਹਯਾ ਮਰਦਾਨਿਆਂ ਖੋਦ ਜਾਗ੍ਹਾ ਦਿਲੋਂ ਰੱਖ ਕਰਤਾਰ ਦੀ ਆਸ ਭਾਈ
ਓਥੋਂ * ਚਿਸ਼ਮਾ ਫੁੱਟ ਕੇ ਵਗ ਟੁਰਯਾ ਹੁਣ ਤਕ ਹੈ ਵੱਗਦਾ ਖ਼ਾਸ ਭਾਈ
ਪਾਣੀ ਪੀ ਓਥੋਂ ਟਿੱਲੇ ਜਾ ਪਹੁੰਚੇ ਜਿੱਥੇ ਬਾਲ † ਗੁੰਦਾਈ ਦਾ ਵਾਸ ਭਾਈ
ਚਰਚਾ ਓਸ ਥਾਂ ਜੋਗੀਆਂ ਨਾਲ ਕਰ ਕੇ ਸਤਿ ਨਾਮ ਦੀ ਬਖ਼ਸ਼ ਕੇ ਰਾਸ ਭਾਈ
ਹਰਨ ਪੁਰ ਥੀਂ ਹੋ ਕਰਤਾਰ ਸਿੰਘਾ ਪੁੱਠੋਹਾਰ ਕੀਤਾ ਪਰਕਾਸ਼ ਭਾਈ

ਤਥਾ

ਹਰਨ ਪੁਰ ਜਲਾਲ ਪੁਰ ਹੁੰਦੇ ਹੋਏ ਪੁੱਠੋਹਾਰ ਧੱਨੀ ਦਾ ਸੁਧਾਰ ਕੀਤਾ
ਸੋਇਨ ਝੀਲ ਨੂੰ ਵੇਖਯਾ ਜਾ ਅੱਗੇ ਇੱਕ ਸਿੱਧ ਦਾ ਓਥੇ ਉਧਾਰ ਕੀਤਾ
ਅੱਗੇ ਚੱਲ ‡ ਨਰਸਿੰਘ ਫੁਹਾਰ ਪਹੁੰਚੇ ਮਿਲੇ ਸੰਤ ਫ਼ਕੀਰ ਦੀਦਾਰ ਕੀਤਾ
ਲੰਘ ਅਟਕ ਦਰਯਾ ਥੀਂ ਪਾਰ ਅੱਗੇ ਸਤਿ ਨਾਮ ਦਾ ਜਾ ਪਰਚਾਰ ਕੀਤਾ
ਕਾਲੇ ਬਾਗ਼ ਤੇ ਖ਼ਾਨ ਗੜ੍ਹ ਹੁੰਦੇ ਹੋਏ ਸੈ ਜੀਆਂ ਨੂੰ ਭਵਜਲੋਂ ਪਾਰ ਕੀਤਾ
ਓਸ ਦੇਸ ਇਕ § ਬਾਲ ਤੇ ਕਰ ਕਿਰਪਾ ਮਨਕੇਰੇ ਦਾ ਖ਼ਾਸ ਸਰਦਾਰ ਕੀਤਾ

---

* ਰੁਹਤਾਸ ਜਦ ਸ਼ੇਰ ਸ਼ਾਹ ਸੂਰੀ ਨੇ ਕਿਲ੍ਹਾ ਬਨਾਯਾ ਤਾਂ ਇਸ ਚਿਸ਼ਮੇ ਨੂੰ ਕਿਲੇ ਵਿਚ ਲੈਣਾ ਚਾਹਯਾ ਪਰ ਚਿਸ਼ਮਾ ਫੇਰ ਬਾਹਰ ਹੀ ਜਾ ਫੁੱਟਦਾ ਰਿਹਾ ਪਿਛੋਂ ਸਿੰਘਾਂ ਦੇ ਰਾਜ ਦੇ ਵੇਲੇ ਉੱਥੇ ਸਰਦਾਰ ਚੜ੍ਹਤ ਸਿੰਘ ਸੁੱਕ੍ਰਚੱਕੀਏ ਨੇ ਗੁਰਦੁਆਰਾ ਬਨਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿਤਾ ਸੀ

† ਏਸੇ ਬਾਲ ਗੁੰਦਾਈ ਪਾਸੋਂ ਧੀਦੋ ਨਾਮ ਰਾਂਝੇ ਗੋਤ ਦੇ ਜੱਟ ਨੇ ਹੀਰ ਵਾਸਤੇ ਕੰਨ ਪੜਵਾ ਕੇ ਜੋਗ ਲਿਆ ਸੀ

‡ ਨਰਸਿੰਘ ਫੁਹਾਰ—ਏਥੇ ਹਰਨਾਕਸ਼ ਨੂੰ ਮਾਰ ਨਰਸਿੰਘ ਭਗਵਾਨ ਲੋਪ ਹੋ ਗਿਆ ਦੱਸਦੇ ਹਨ ਏਥੋਂ ਦੋ ਘਰਾਟ ਦਾ ਪਾਣੀ ਨਿਕਲਦਾ ਹੈ ਲੱਕੜ ਯਾ ਹੱਡੀ ਓਸ ਵਿਚ ਪਾਈ ਜਾਵੇ ਤਾਂ ਪੱਥਰ ਹੋ ਜਾਂਦੀ ਹੈ

§ ਡਿਹਰੇ ਅਸਮੈਲ ਖ਼ਾਂ ਦੇ ਇਲਾਕੇ ਇਕ ਲੜਕੇ ਨੇ ਖੇਤ ਪਾਸ ਲੰਘਦੇ ਬਾਬੇ ਜੀ ਨੂੰ ਵੇਖ ਫ਼ਕੀਰ ਜਾਣ ਬੜੀ ਸੇਵਾ ਕੀਤੀ ਬਾਬਾ ਜੀ ਓਸ ਤੇ ਬਹੁਤ ਖ਼ੁਸ਼ ਹੋਏ ਬਾਬੇ ਦੀ ਕਿਰਪਾ ਨਾਲ ਓਹ ਲੜਕਾ ਵੱਡਾ ਹੋ ਕੇ ਮਨਕੇਰੇ ਦਾ ਹਾਕਮ ਹੋਯਾ ॥

ਬੰਨੂੰ ਟਾਂਕ ਅਸ ਮੈਲ ਖਾਂ ਇਰਦ ਗਿਰਦ ਦੇ ਪੀਰਾਂ ਨਾਲ ਮਿਲ ਗਿਲ ਵਚਾਰ ਕੀਤਾ
ਡੇਰੇ ਗ਼ਾਜ਼ੀ ਖ਼ਾਂ ਦਾ ਝੌਂਕਾ ਲੈਂਦੇ ਹੋਏ ਜਾ *ਨਿਗਾਹੇ ਕਰਤਾਰ ਕਰਤਾਰ ਕੀਤਾ
ਅੱਗੇ ਜਾਮ ਪੁਰ ਬੀਂਹਨ ਦਸ਼ਹਿਰ ਪਹੁੰਚੇ ਕਬਰਾਂ ਪੂਜਨੇ ਥੀਂ ਹਟਕਾਰ ਕੀਤਾ
ਬਾਬੇ ਤਾਰਯਾ ਦੇਸ ਕਰਤਾਰ ਸਿੰਘਾ ਜੀਆਂ ਸਿਰ ਵੱਡਾ ਉਪਕਾਰ ਕੀਤਾ

ਤਥਾ

ਫ਼ਾਜ਼ਲ ਪੁਰ ਨੌ ਸ਼ਹਿਰੇ ਥੀਂ ਹੁੰਦੇ ਹੋਏ ਮਿਠਨਕੋਟ ਵੱਲੇ ਫੇਰ ਜਾਇ ਬਾਬਾ
ਮਿਲ ਗਿਲ ਰੋਝਾਨ ਦੇ ਪੀਰਾਂ ਤਾਈਂ ਵੱਲ ਭਗਤੀ ਪ੍ਰੇਮ ਦੇ ਲਾਇ ਬਾਬਾ
ਪਾਸ ਸ਼ਹਿਰ ਸੋਹਾਣੇ ਦਰਯਾ ਕੰਢੇ ਆਸਨ ਆਪਨਾ ਜਾ ਜਮਾਇ ਬਾਬਾ
ਓਥੇ ਪੱਤਨ ਦੇ ਠੇੱਕੇ ਦਾਰ ਹਿੰਦੂ ਕਰਨੀ ਉਨ੍ਹਾਂ ਦੀ ਵੱਲ ਤਕਾਇ ਬਾਬਾ
ਗਊ ਬ੍ਰਹਮਣ ਤਈਂ ਮਹਸੂਲ ਲਾਯਾ ਨ ਛੱਡਿਆ ਰਿਹਾ ਸਮਝਾਇ ਬਾਬਾ
ਗੋਹਾ ਗਊ ਦਾ ਲੈ ਚੌਂਕਾ ਪਾਣ ਲੱਗੇ ਵੇਖ ਉਨ੍ਹਾਂ ਦੀ ਕਾਰ ਮੁਸਕਾਇ ਬਾਬਾ
ਹੁਕਮ ਹੋਯਾ ਰਬਾਬ ਮਰਦਾਨਯਾਂ ਲੈ ਬਾਣੀ ਆਈ ਆਇਉਂ ਅਲਾਇ ਬਾਬਾ
ਆੱਸਾ ਵਾਰ ਦੇ ਵਿਚ ਕਰਤਾਰ ਸਿੰਘਾ ਇਹ ਸ਼ਬਦ ਉਚਾਰ ਸੁਨਾਇ ਬਾਬਾ

ਆੱਸਾ ਮਹਲਾ ੧ ॥

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ
ਅੰਤਰਿ ਪੂਜਾ ਪੜਹਿ ਕਤੇਬਾਂ ਸੰਜਮੁ ਤੁਰਕਾਂ ਭਾਈ
ਛੋਡੀ ਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ

ਇਸ ਦਾ ਭਾਵ

ਬਾਬੇ ਆੱਖਯਾ ਸੁਣੋ ਭਾਈ ਠੇੱਕੇ ਦਾਰੋ ਐਵੇਂ ਪਏ ਪਾਖੰਡ ਖੰਡਾਓ ਕਾਹਨੂੰ
ਤੇੜ ਧੋੱਤੀਆਂ ਤੇ ਮੱਥੇ ਲਾਇ ਟਿੱਕੇ ਗਲੀਂ ਪਾਕੇ ਮਾਲਾ ਦਿਖਾਓ ਕਾਹਨੂੰ
ਗਊ ਬ੍ਰਹਿਮਣ ਨੂੰ ਤੁਸਾਂ ਕਰ ਲਾਯਾ ਗੋਹਾ ਲੈ ਹੁਣ ਚੌਂਕਾ ਫਿਰਾਓ ਕਾਹਨੂੰ
ਮੁਸਲਮਾਨਾਂ ਵਾਲੇ ਤੁਹਾਡੇ ਕੰਮ ਸਾਰੇ ਪੂਜਾ ਹਿੰਦੂਆਂ ਵਾਂਗ ਕਰਾਓ ਕਾਹਨੂੰ

* ਨਗਾਹਾ—ਸੱਯਦ ਅਹਿਮਦ ਜਿਸ ਨੂੰ ਲੋਕ ਸਖ਼ੀ ਸਰਵਰ ਭੀ ਆਖਦੇ ਹਨ ਓਸ ਦੀ ਜਾਗ੍ਹਾ ਦਾ ਨਾਮ ਹੈ ਤੇ ਏਸ ਨੂੰ ਹਿੰਦੂ ਤੇ ਮੁਸਲਮਾਨ ਲੱਲਾਂ ਵਾਲਾ ਕਰ ਕੇ ਪੂਜਦੇ ਹਨ ਤੇ ਏਸੇ ਦੇ ਚੇੱਲੇ ਹਿੰਦੂ ਆਪਣੇ ਆਪ ਨੂੰ ਸਲਤਾਨੀਏਂ ਸਦਾਂਦੇ ਹਨ ॥

ਤੁਰਕਾਂ ਨਾਲ ਮਿਲ ਕੇ ਬਣੇ ਓਹੋ ਜਹੇ ਹਿੰਦੂ ਪੁਣੇ ਨੂੰ ਉਤੋਂ ਦਿਖਾਓ ਕਾਹਨੂੰ
ਦਯਾ ਧਰਮ ਦੀ ਤੁਸਾਂ ਨੂੰ ਸਾਰ ਨਾਹੀਂ ਚੌਂਕੇ ਪਾ ਕੇ ਲੀਕਾਂ ਖਿਚਾਓ ਕਾਹਨੂੰ
ਛੱਡ ਦਿਹੋ ਪਾਖੰਡ ਤੇ ਨਾਮ ਜਪੋ ਐਵੇਂ ਮਾਨੁਖ ਜਨਮ ਗਵਾਓ ਕਾਹਨੂੰ
ਨਹੀਂ ਦਮ ਦਾ ਪਤਾ ਕਰਤਾਰਸਿੰਘਾ ਪੇਟ ਵਾਸਤੇ ਪਾਪ ਕਮਾਓ ਕਾਹਨੂੰ

ਸਿੰਧ ਦੇਸ ਵਿਚ ਦਰਸ਼ਨ

ਹੁੰਦੇ ਸਿੰਧ ਦਰਯਾ ਦੇ ਕੰਢੇ ਕੰਢੇ ਸਤਿ ਨਾਮ ਦਾ ਸਾਰੇ ਪਰਚਾਰ ਕਰਦੇ
ਜਿੱਥੇ ਗੁਰਦ੍ਵਾਰਾ ਹੁਣ ਸਾਧ ਬੇੱਲਾ ਉਥੇ ਬੈਠ ਕਰਤਾਰ ਕਰਤਾਰ ਕਰਦੇ
ਖ਼ਵਾਜੇ ਪੀਰ ਦੇ ਵੱਲ ਮਜੌਰ ਆਏ ਚਰਚਾ ਨਾਲ ਬਾਬੇ ਹਠ ਧਾਰ ਕਰਦੇ
ਸ਼ਕਤ ਵੇਖ ਕੇ ਬਾਬੇ ਦੇ ਵਿਚ ਵੱਡੀ ਲਾ ਜਵਾਬ ਹੋ ਕੇ ਨਮੱਸ਼ਕਾਰ ਕਰਦੇ
ਸ਼ਕਾਰ ਪੁਰ ਤੇ ਰੁਕਣ ਥੀਂ ਹੁੰਦੇ ਹੋਏ ਓਸ ਦੇਸ ਤੇ ਕਿਰਪਾ ਅਪਾਰ ਕਰਦੇ
ਅੱਜ ਸਿੰਧ ਬਣਯਾਂ ਘਰ ਸਿੱਖੀ ਦਾ ਏ ਗੁਰ ਨਾਲ ਓਹ ਲੋਕ ਪਯਾਰ ਕਰਦੇ
ਠਹਿਰੇ ਅੱਗੇ ਹੁਲਾਣੀ, ਬੁਲਾਣੀ ਜਾ ਕੇ ਜੀਵ ਸੈਕੜੇ ਭਵ ਤੋਂ ਪਾਰ ਕਰਦੇ
ਏਸ ਥਾਂ ਭੀ ਬੜਾ ਹੈ ਗੁਰਦ੍ਵਾਰਾ ਸਿੰਧੀ ਲੋਕ ਚੰਗੀ ਸੇਵਾ ਕਾਰ ਕਰਦੇ
ਰਾਣੀ ਪੁਰ, ਗਮਟ, ਅਮਰ ਕੋਟ, ਟਾਂਡੇ ਦੇ ਅੰਤ ਜੀਆਂ ਦਾ ਉਧਾਰ ਕਰਦੇ
ਮੜ੍ਹੀਆਂ ਕਬਰਾਂ ਆਦ ਕੂੜਾ ਪੂਜਾ ਜਪੋ ਵਾਹਿਗੁਰੂ ਰੂਪ ਇਜ਼ਹਾਰ ਕਰਦੇ
* ਉਡਯਾਰੇ ਦੀ ਪੂਜਾ ਨੂੰ ਬੰਦ ਕਰ ਕੇ ਸਿਰਜਨਹਾਰ ਪੂਜੋ ਇਹ ਪੁਕਾਰ ਕਰਦੇ
ਏਸ ਦੇਸ ਉੱਤੇ ਹੋਈ ਬੜੀ ਕਿਰਪਾ ਭਗਤੀ ਪ੍ਰੇਮ ਬੜਾ ਨਰ ਨਾਰ ਕਰਦੇ
ਸ਼ਹਿਰ ਹੈਦਰਾਬਾਦ ਤੇ ਕੋਟਲੀ ਹੋ † ਠੱਟੇ ਸ਼ਹਿਰ ਵਿਸਰਾਮ ਦਿਨ ਚਾਰ ਕਰਦੇ
ਹਿੰਗਲਾਜ ਨੂੰ ਦੇਖ ਕਰਤਾਰਸਿੰਘਾ ਜਾਣਾ ਸਾਗਰੋਂ ਪਾਰ ਵਚਾਰ ਕਰਦੇ

---

* ਨਸਰ ਪੁਰ—ਰਤਨ ਬਾਣੀਏਂ ਦੇ ਘਰ ੧੫੧੩ ਨੂੰ ਉਡਯਾਰੇ ਲਾਲ ਜੰਮਯਾਂ ਸੀ ਏਸਨੇ ਮੁਸਲਮਾਨਾਂ ਨੂੰ ਜ਼ੁਲਮ ਕਰਨ ਤੋਂ ਹਟਾ ਕੇ ਚੰਗੀ ਲੋੱਕਾਂ ਦੀ ਰੱਖਯਾ ਕੀਤੀ ਹਿੰਦੂ ਏਸ ਨੂੰ ਵਰਨ ਦੇਉਤਾ ਤੇ ਮੁਸਲਮਾਨ ਖ਼ਵਾਜਾ ਪੀਰ ਆਖਨ ਲੱਗ ਪਏ ੨੭ ਬਰਸ ਦੀ ਉਮਰ ਭੋਗ ਕੇ ਮਰ ਗਿਆ ਏਸ ਦੇ ਪਿਛੋਂ ਏਸ ਦੇ ਪੰਘੂੜੇ ਤੇ ਜੋੱਤਾਂ ਦੀ ਪੂਜਾ ਕਰਨ ਲੱਗ ਪਏ ॥

† ਠੱਟਾ ਸ਼ਹਿਰ ਸਿੰਧ ਦੇ ਰਾਜੇ ਦੀ ਰਾਜਧਾਨੀ ਸੀ ਤੇ ਬੜਾ ਸੁੰਦਰ ਤੇ ਬੜੇ ਬੜੇ ਮੰਦਰਾਂ ਨਾਲ ਸੁਭਾਇਮਾਨ ਸੀ ਏਸ ਨੂੰ ਫ਼ੀਰੋਜ਼ ਸ਼ਾਹ ਬਾਦਸ਼ਾਹ ਨੇ ਬਰਬਾਦ ਕੀਤਾ ਸੀ ਏਥੇ ਹੀ ਸਿੰਘੋ ਭਵਾਨੀ ਦੇ ਮੰਦਰ ਪਾਸੋਂ ਠੁਮਰੇ ਨਿਕਲਦੇ ਹਨ ਸੰਨਜਾਸੀ ਤੇ ਉਦਾਸੀ ਸਾਧੂ ਗਲਾਂ ਵਿਚ ਪਹਿਰਦੇ ਹਨ ॥

ਵਾਕ ਕਵੀ

ਬਾਬੇ ਦਿਹ ਧਰੀ ਉਪਕਾਰ ਲਈ ਸਤਿ·ਨਾਮ ਦਾ ਫਿਰ ਪਰਚਾਰ ਕੀਤਾ
ਦੂਰ ਦੂਰ ਫਿਰੇ ਹਿੰਦੂ ਤੀਰਥਾਂ ਤੇ ਭਰਮ ਵਹਿਮ ਪਾਖੰਡ ਨਿਵਾਰ ਕੀਤਾ
ਲਾਯਾ ਲੋਕਾਂ ਨੂੰ ਰੱਬ ਦੀ ਭਗਤ ਕਰਨੇ ਦੂਈ ਦ੍ਵੈਤ ਨੂੰ ਮਾਰ ਖ਼ੁਵਾਰ ਕੀਤਾ
ਮੁਸਲਮਾਨ ਫ਼ਕੀਰਾਂ ਤੇ ਪੀਰਾਂ ਤਾਈਂ ਜ਼ਾਤ ਰੱਬ ਦੀ ਦਾ ਇਜ਼ਹਾਰ ਕੀਤਾ
ਕੂੱਟਾਂ ਤਿੱਨ ਤਾਂ ਬਾਬੇ ਨੇ ਸੋਧ ਲਈਆਂ ਪਛਮ ਦੇਸ ਵੱਲੇ ਧਯਾਨ ਸਾਰ ਕੀਤਾ
ਮੁਸਲਮਾਨਾਂ ਦੇ ਥਾਂ ਕਰਤਾਰਸਿੰਘਾ ਚੱਲ ਦੇਖੀਏ ਇਹ ਵਚਾਰ ਕੀਤਾ

ਸ੍ਰੀ ਬਾਬੇ ਜੀ ਦਾ ਵਚਾਰ

ਅਰਬ ਦੇਸ ਮੁਹੰਮਦੀ ਦੀਨ ਸਾਰਾ ਓਸ ਦੇਸ ਦਾ ਚੱਲ ਦੀਦਾਰ ਕਰੀਏ
ਵੱਡਾ ਜ਼ੋਰ ਹੈ ਸ਼ਰ੍ਹਾ ਮੁਹੰਮਦੀ ਦਾ ਸਤਿ ਨਾਮ ਓਥੇ ਪਰਚਾਰ ਕਰੀਏ
ਜ਼ੋਰ ਜ਼ਬਰ ਤੇ ਜ਼ੁਲਮ ਓਹ ਲੋਕ ਕਰਦੇ ਦੇ ਸ਼ਾਂਤੀ ਉਨ੍ਹਾਂ ਉਧਾਰ ਕਰੀਏ
ਥਾਂ ਵੇਖੀਏ ਉਨ੍ਹਾਂ ਦੇ ਫਿਰ ਸਾਰੇ ਜੀਵਾਂ ਭੁੱਲਯਾਂ ਦੇ ਬੇੜੇ ਪਾਰ ਕਰੀਏ
ਕਹਿੰਦੇ ਉੱਠ ਮਰਦਾਨਯਾਂ ਚੱਲ ਭਾਈ ਅਰਬ ਦੇਸ ਦਾ ਸੈਰ ਵਚਾਰ ਕਰੀਏ
ਥਾਂ ਮੋਮਨਾਂ ਦੇ ਕਰਤਾਰਸਿੰਘਾ ਤੇਰੇ ਤਈਂ ਦਿਖਾ ਇਜ਼ਹਾਰ ਕਰੀਏ

ਅਰਬ ਦੇਸ ਦਾ ਝਾਕਾ

ਬੱਬਾ ਚੱਲ ਕਰਾਂਚੀ ਤੋਂ ਅਦਨ ਪਹੁੰਚਾ ਹੈ ਗੁਰਦ੍ਵਾਰਾ ਓਸ ਥਾਨ ਭਾਈ
ਓਥੋਂ ਚੱਲ ਜੱਦੇ ਵਿਚ ਦਰਸ ਦਿੱਤਾ ਏਥੇ * ਹੱਵਾ ਦੀ ਕਬਰ ਪਛਾਨ ਭਾਈ
ਏਸੇ ਥਾਂ ਹੀ ਪੀਰ † ਸਨਖੱਤਰੇ ਦਾ ਨਾਮ ਗ਼ੌਂਸ ਮੁਹੰਮਦ ਜਾਨ ਭਾਈ
ਵਿਚ ਹਾਜੀਆਂ ਬਾਬੇ ਨੂੰ ਆ ਮਿਲਯਾ ਦੇਖ ਹੋਇਆ ਖ਼ੁਸ਼ੀ ਮਹਾਨ ਭਾਈ
ਸ਼ਾਹ ਸ਼ਰਫ਼ ਭੀ ਨਾਲ ਸੀ ਹਾਜੀਆਂ ਦੇ ਓਹ ਸੀ ਕੱਟਰ ਮੁਸਲਮਾਨ ਭਾਈ
ਓਸ ਵੇਖ ਕੇ ਬਾਬੇ ਨੂੰ ਖੁਨਸ ਖਾਧੀ ਸਤਿ ਗੁਰੂ ਜੀ ਨੂੰ ਹਿੰਦੂ ਮਾਨ ਭਾਈ
ਕੀਤੇ ਓਸ ਨੇ ਕਈ ਸਵਾਲ ਆ ਕੇ ਰਮਜ਼ ਰੱਖ ਫ਼ਕੀਰੀ ਦੇ ਤਾਨ ਭਾਈ
ਬਾਬੇ ਦੇਇ ਜਵਾਬ ਕਰਤਾਰਸਿੰਘਾ ਲਾ ਜਵਾਬ ਕੀਤਾ ਖੋਹ ਕੇ ਸ਼ਾਨ ਭਾਈ

---

* ਮਾਈ ਹੱਵਾ ਜੋ ਬਾਬੇ ਆਦਮ ਦੇ ਘਰੋਂ ਸੀ ॥
† ਸਨਖੱਤਰਾ—ਇਕ ਸਿਆਲ ਕੋਟ ਦੇ ਜ਼ਿਲੇ ਵਿਚ ਨੱਗਰ ਦਾ ਨਾਮ ਹੈ॥

ਹੱਜੀਆਂ ਨੇ ਸ੍ਰੀ ਬਾਬੇ ਜੀ ਨੂੰ ਨਾਲ ਲੈ ਜਾਨ ਤੋਂ ਇਨਕਾਰ ਕਰਨਾ

ਕਹਿਆ ਹੱਜੀਆਂ ਦੇਸ ਇਹ ਮੁਸਲਮਾਨਾਂ ਹਿੰਦੂ ਅਗ੍ਹਾਂ ਏਥੇ ਜਾਣਾ ਪਾਇ ਨਾਹੀਂ
ਏਧਰ ਦੀਨ ਇਸਲਾਮ ਦੇ ਥਾਨ ਸਾਰੇ ਕਾਫ਼ਰ ਕੋਈ ਇਸ ਥਾਂ ਰਹਾਇ ਨਾਹੀਂ
ਸ਼ਰ੍ਹਾ ਵਾਲਿਆਂ ਦਾ ਵੱਡਾ ਜ਼ੋਰ ਏਥੇ ਮਾਰਨ ਕਾਫ਼ਰਾਂ ਕੋਈ ਬਚਾਇ ਨਾਹੀਂ
ਸਾਥੋਂ ਵੱਖ ਹੋ ਜਾਹ ਕਰਤਾਰ ਸਿੰਘਾ ਸਾਡੇ ਨਾਲ ਕੁਝ ਮੇਲ ਮਲਾਇ ਨਾਹੀਂ

ਸ੍ਰੀ ਬਾਬੇ ਜੀ ਨੇ ਉੱਤਰ ਦੇਨਾ

ਜੇਕਰ ਪੀਰ ਜੀ ਘਰ ਖ਼ੁਦਾਇ ਦੇ ਇਹ ਫੇਰ ਕਿਸੇ ਨੂੰ ਜਾਣ ਦੀ ਰੋਕ ਕਾਹਦੀ
ਰੱਬ ਸਾਰਿਆਂ ਦਾ ਇਕੋ ਜਿਹਾ ਹੀ ਹੈ ਹਿੰਦੂ ਮੁਸਲਮਾਨਾਂ ਵਾਲੀ ਟੋਕ ਕਾਹਦੀ
ਘਰ ਰੱਬ ਦੇ ਕਿਸੇ ਦੀ ਮਾਲਕੀ ਨ ਸਾਂਝੇ ਸਭ ਦੇ ਰੋਕ ਦੀ ਨੋਕ ਕਾਹਦੀ
ਦੇਖਨ ਜਾਵਨਾ ਅਸਾਂ ਕਰਤਾਰ ਸਿੰਘਾ ਤੁਹਾਡੇ ਸਾਥ ਦੀ ਸਾਨੂੰ ਹੈ ਹੋਕ ਕਾਹਦੀ

ਸ੍ਰੀ ਬਾਬੇ ਜੀ ਨੇ ਮੱਕੇ ਸ਼ਰੀਫ਼ ਪਹੁੰਚਨਾ

ਵੱਡੀ ਸ਼ਕਤੀ ਰੂਪ ਕਰਤਾਰ ਦਾ ਜੋ ਭਲਾ ਓਸ ਤਾਈਂ ਅਟਕਾਇ ਕਿਹੜਾ
ਜਿਹੜਾ ਰੂਪ ਕਰਤਾਰ ਦੇ ਵਿਚ ਰਮਯਾਂ ਓਸ ਰੂਪ ਦੇ ਤਈਂ ਡਰਾਇ ਕਿਹੜਾ
ਪੌਣ ਪਾਣੀ ਜਿਦੇ ਹੁਕਮ ਵਿਚ ਚੱਲਨ ਤਾਕਤ ਓਸ ਉੱਤੇ ਰੁਹਬ ਪਾਇ ਕਿਹੜਾ
ਸਰਦਾਰ ਜੋ ਪੀਰ ਪੈਗੰਬਰਾਂ ਦਾ ਓਹਦੇ ਦਿਲ ਤਾਈਂ ਭਰਮਾਇ ਕਿਹੜਾ
ਦੇਵ ਜਿੰਨ ਫ਼ਰੇਸ਼ਤੇ ਨੀਉਣ ਜਿਸਨੂੰ ਹੁਕਮ ਓਸ ਦੇ ਤਈਂ ਪਰਤਾਇ ਕਿਹੜਾ
ਅੱਖ ਫ਼ਰਕਦਯਾਂ ਮੱਕੇ ਜਾ ਪਹੁੰਚੇ ਦਸੋ ਬਾਬੇ ਪਾਸੋਂ ਦੂਰ ਥਾਇ ਕਿਹੜਾ
ਬਾਹਿਰ ਚਾਰ ਦੀਵਾਰਯੋਂ ਜਾਇ ਬੈਠੇ ਨਿਰ ਭੌ ਨੂੰ ਭੈ ਦਵਾਇ ਕਿਹੜਾ
ਬਾਬਾ ਪੂਰਨ ਪੁਰਖ ਕਰਤਾਰ ਸਿੰਘਾ ਜੀਵ ਓਸ ਦੇ ਭੇਦ ਨੂੰ ਪਾਇ ਕਿਹੜਾ

ਮਰਦਾਨਾ

ਹੱਥ ਜੋੜ ਮਰਦਾਨੇ ਨੇ ਅਰਜ਼ ਕੀਤੀ ਹੁਣ ਸਤਿਗੁਰੂ ਜੀ ਅਸੀਂ ਆਇ ਕਿੱਥੇ
ਲੋਕ ਨਾਮ ਜਿਦਾ ਮੱਕਾ ਆਖਦੇ ਨੇ ਏਥੋਂ ਹੁਣ ਹੈ ਗਾ ਓਹ ਥਾਇ ਕਿੱਥੇ
ਮਿਹਰ ਕਰ ਦੀਦਾਰ ਕਰਾਇ ਦਿਹੋ ਏਥੇ ਰਹਿੰਦਾ ਹੈ ਆਪ ਖ਼ੁਦਾਇ ਕਿੱਥੇ
ਮੁਸਲਮਾਨ ਸਾਰੇ ਕਰਤਾਰ ਸਿੰਘਾ ਹੱਜ ਕਰਨ ਆਉਂਦੇ ਨਾਲ ਚਾਇ ਕਿੱਥੇ

ਸ੍ਰੀ ਬਾਬਾ ਜੀ

ਸਾਰਾ ਜੱਗ ਖ਼ੁਦਾਇ ਦਾ ਘਰ ਸਮਝੋ ਨਹੀਂ ਓਸ ਬਿਨਾਂ ਕੋਈ ਥਾਇ ਭਾਈ

ਚਹੂੰ ਕੂੰਟਾਂ ਦੇ ਵਿਚ ਪ੍ਰਕਾਸ਼ ਓਹਦਾ ਹਾਜ਼ਰ ਹੈ ਹਰ ਜਾ ਖ਼ੁਦਾਇ ਭਾਈ
ਮੱਕਾਇਹੋਜੋਸਾਮ੍ਹਣੇਨਜ਼ਰਆਉਂਦਾ * ਕਾਬਾਸਾਮ੍ਹਣੀਹੈਓਹਜਾਇ ਭਾਈ
ਬੁੱਤ ਪੂਜਕਾਂ ਦਾ ਇਹ ਮਕਾਨ ਹੈ ਸੀ ਏਥੇ ਰੱਖਦੇ ਬੁੱਤ ਬਨਾਇ ਭਾਈ
ਆਜ਼ਰ ਨਾਮ ਕੁਰੇਸ਼ੀ ਤਖਾਨ ਹੈ ਸੀ ਇਬਰਾਹੀਮ ਦਾ ਬਾਪ ਸਦਾਇ ਭਾਈ
ਓਹ ਮੂਰਤਾਂ ਘੜ ਕੇ ਵੇਚਦਾ ਸੀ ਜਮ੍ਹਾ ਰੱਖਦਾ ਏਸ ਥਾਂ ਆਇ ਭਾਈ
ਇਬ੍ਰਾਹੀਮ ਪੈਗ਼ੰਬਰ ਹੋਯਾ ਜਦੋਂ ਦਿਤੇ ਓਸ ਨੇ ਬੁੱਤ ਚੁਕਾਇ ਭਾਈ
† ਸੰਗ ਅਸਵਦ ਸੰਗ ਮਨਾਤ ਦੋਵੇਂ ਬਾਕੀ ਹੁਣ ਤਕ ਹੈਨ ਰਹਾਇ ਭਾਈ
ਇਬ੍ਰਾਹੀਮ ਪੈਗ਼ੰਬਰ ਵਿਚ ਕਾਹਬੇ ਕੀਤੀ ਬੰਦਗੀ ਜ਼ੋਹਦ ਕਮਾਇ ਭਾਈ
ਲੋਕ ਤਦੋਂ ਤੋਂ ਪੂਜਨੇ ਲੱਗ ਪਏ ਨਾਮ ਘਰ ਖ਼ੁਦਾਇ ਸੁਨਾਇ ਭਾਈ
ਤੇਨੂੰ ਸ਼ੌਕ ਹੈ ਜੇ ਕਰ ਦੇਖਣੇ ਦਾ ਕੱਲ੍ਹ ਦੇਵਾਂ ਗੇ ਸਭ ਦਿਖਾਇ ਭਾਈ
ਹਾਲਾਂ ਏਥੇ ਹੀ ਬੈਠ ਕਰਤਾਰਸਿੰਘਾ ਜਪੋ ਨਾਮ ਰੁਬਾਬ ਬਜਾਇ ਭਾਈ

### ਸ੍ਰੀ ਬਾਬੇ ਜੀ ਨੇ ਰਾਤ ਨੂੰ ਕਾਹਬੇ ਵਿਚ ਮਹਿਰਾਬ ਵੱਲ ਪੈਰ ਕਰ ਸੌਣਾ

ਰਾਤ ਪਈ ਬਾਬਾ ਸਣੇ ਸਾਥੀਆਂ ਦੇ ਅੰਦਰ ਕਿਬਲੇ ਕਾਹਬੇ ਦੇ ਜਾਂਵਦਾ ਏ
ਉੱਚੀ ਸਤਿ ਕਰਤਾਰ ਅਵਾਜ਼ ਦੇ ਕੇ ਆਸਨ ਆਪਨਾ ਜਾਇ ਜਮਾਂਵਦਾ ਏ
ਸੁੱਤੇ ਪੈਰ ਮਹਿਰਾਬ ਜੇ ਵੱਲ ਕਰਕੇ ਬੀਤੀ ਰਾਤ ਪਿਛਲਾ ਪਹਿਰ ਆਂਵਦਾ ਏ
ਜੀਊਣਨਾਮਦਾਰੋਗ਼ਾਕਰਤਾਰਸਿੰਘਾਤੜਕੇਪਹਿਰਦੇਆਨਜਗਾਂਵਦਾ ਏ

### ਜੀਊਣ

ਆਯਾ ਜੀਊਣ ਦਾਲਾਨ ਦੇ ਵਿਚ ਜਦੋਂ ਜਿਸ ਥਾਂ ਸਣ ਗੁਰ ਕਰਤਾਰ ਸੁੱਤੇ
ਅੱਗ ਵੇਖ ਕੇ ਗੁੱਸੇ ਨੂੰ ਲੱਗ ਗਈ ਕਹਿੰਦਾ ਕੌਣ ਇਹ ਹੈਨ ਗਵਾਰ ਸੁੱਤੇ
ਕੀਤੀ ਬੜੀ ਬੇ ਅਦਬੀ ਇਨ੍ਹਾਂ ਦੇਖੋ ਘਰ ਰੱਬ ਵੱਲ ਪੈਰ ਪਸਾਰ ਸੁੱਤੇ

---

* ਕਾਹਬਾ ੧੨ ਗਜ਼ ਲੰਮੇ ਤੇ ੧੦ ਗਜ਼ ਚੌੜੇ ਮਕਾਨ ਦਾ ਨਾਮ ਹੈ ਓਸਦੇ ਵਿਚ ਤਿੰਨ ਥੰਮ੍ਹ ਹਨ ਵਿਚ ਇਕ ਕੋਠੜੀ ਤੇ ਇੱਕ ਥੜਾ ਹੈ, ਮੱਕਾ ਸਾਰੇ ਸ਼ਹਿਰ ਦਾ ਨਾਮ ਹੈ ॥

† ਏਸ ਮਕਾਨ ਦਾ ਚੜ੍ਹਦੀ ਤਰਫ਼ ਇਕੋ ਦਰਵਾਜ਼ਾ ਹੈ ਜਿਸਦੇ ਦਰ ਦੇ ਖੱਬੇ ਪਾਸੇ ਸੰਗ ਅਸਵਦ ਨਾਮ ਕਾਲਾ ਪੱਥਰ ੪ ਫ਼ੁੱਟ ਉੱਚਾ ਹੈ ਓਸ ਤੋਂ ਅੱਗੇ ਸੰਗ ਮਨਾਤ ੬ ਫ਼ੁੱਟ ਉੱਚਾ ਹੈ ਬੂਹੇ ਦੇ ਸੱਜੇ ਪਾਸੇ ਆਬਿਜ਼ਮਜ਼ਮ ਨਾਮੀ ਖੂਹਾ ਹੈ ਹੱਜ ਦੀ ਜਗਾ ਦਾ ਨਾਮ. ਅਰਫ਼ਾਤ ਨਾਮ ਪਹਾੜੀ ਹੈ ਜੋ ਮੱਕੇ ਤੋਂ ਨੌ ਕੋਹ ਦੱਖਨ ਵੱਲ ਹੈ ॥

## ਕਹਿੰਦਾ ਜਲਦੀ ਉਠੋ ਕਰਤਾਰਸਿੰਘਾ ਤੁਸੀਂ ਕੌਣ ਏਥੇ ਗੁਨ੍ਹਾਗਾਰ ਸੁੱਤੇ

ਸ੍ਰੀ ਬਾਬਾ ਜੀ

## ਬੋੱਲੇ ਗੁਰੂ ਜੀ ਜੀਉਣ ਨ ਹੋ ਗੁੱਸੇ ਸਾੱਡੇ ਵਿਚ ਕਸੂਰ ਤਾਂ ਕਾਇ ਨਾਹੀਂ

ਨੋਟ—ਅਜ ਕਲ ਦੇ ਜੋਸ਼ੀਲੇ ਮੁਸਲਮਾਨ ਭਰਾ ਆਖਦੇ ਹਨ ਕਿ ਇਹ ਗੱਲ ਬਿਲਕੁਲ ਝੂਠ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਕਾਹਬਾ ਫਿਰਯਾ ਹੋਵੇ, ਸੋ ਓਹਨਾਂ ਦੀ ਤਸੱਲੀ ਕਰਨ ਵਾਸਤੇ ਓਹਨਾਂ ਦੀਆਂ ਹੀ ਮਜ਼ੂਬੀ ਕਤਾਬਾਂ ਦੇ ਹਵਾਲੇ ਦਿਤੇ ਜਾਂਦੇ ਹਨ ਦੇਖੋ ਇਸਰਾਰਿ ਸ਼ਰੀਯਤ ਦੇ ਕਰਤਾ ਨੇ ਕਤਾਬੁਲ ਹੱਜ ਜਿਲਦ ਦੂਸਰੀ ਦੇ ਸਫੇ ੭੪, ੭੫, ਤੇ ਏਸ ਤਰ੍ਹਾਂ ਲਿਖਯਾ ਹੈ ਕਿ ਮੈਂ ਸੁਰਦੀ ਨਾਲ ਕੰਬਦਾ ਕਾਹਬੇ ਦੇ ਦਰਸ਼ਨ ਨੂੰ ਗਿਆ ਓਥੇ ਅੱਗੇ ਇੱਕ ਹੀ ਆਦਮੀ ਸੀ ਮੈਂ ਬਾਹਰਲੇ ਹਜਰ ਅਸਵਦ ਨੂੰ ( ਕਾਲੇ ਪਥਰ ਦੇ ਬੁੱਤ ਨੂੰ ) ਚੁੰਮ ਕੇ ਜਦ ਕਾਹਬੇ ਦੀ ਪਰਕਰਮਾ ਕਰਨ ਲੱਗਾ ਤਾਂ ਕਾਹਬੇ ਦੀਆਂ ਕੰਧਾਂ ਕੱਠੀਆਂ ਹੋਕੇ ਅਸਮਾਨ ਵੱਲ ਚੜ੍ਹਨ ਲੱਗੀਆਂ ਮੈਨੂੰ ਪਤਾ ਲੱਗਦਾ ਸੀ ਕਿ ਕਾਹਬਾ ਮੇਰੇ ਉਤੇ ਪੈ ਕੇ ਮੈਨੂੰ ਦਬਾ ਕੇ ਮਾਰ ਦੇਨਾ ਚਾਹੁੰਦਾ ਹੈ ਥੋੜ੍ਹੇ ਚਿਰ ਪਿਛੋਂ ਇਕ ਬੜੀ ਸੋਹਣੀ ਔਰਤ ਬਣਗਿਆ ਜਿਹੋ ਜਹੀ ਮੈਂ ਕਦੇ ਦੇਖੀ ਹੀ ਨਹੀਂ ਸੀ ਫੇਰ ਮੈਂ ਡਰਕੇ ਕਾਹਬੇ ਦੀ ਸਿਫਤ ਕੀਤੀ ਤਾਂ ਕਾਹਬਾ ਆਪਨੀ ਜਗ੍ਹਾ ਤੇ ਉੱਤਰ ਆਯਾ, ਜਦ ਕਾਹਬਾ ਜ਼ਮੀਨ ਤੋਂ ਸਣੇ ਨੀਹਾਂ ਦੇ ਆਸਮਾਨ ਨੂੰ ਉੱਡ ਕੇ ਜਾ ਸੱਕਦਾ ਹੈ ਤੇ ਜ਼ਨਾਨੀ ਦੀ ਸ਼ਕਲ ਬਣ ਸੱਕਦਾ ਹੈ ਤਾਂ ਗੁਰੂ ਸਾਹਿਬ ਦੇ ਚਰਨਾਂ ਦੇ ਗਿਰਦ ਫਿਰਨ ਵਿਚ ਕੀਹ ਤਕਲੀਫ਼ ਹੈ ॥

ਨੋਟ—( ੨ ) ਫੇਰ ਕਈ ਮਰਜ਼ਈ ਭਰਾ ਆਖਦੇ ਹਨ ਕਿ ਜੇ ਬਾਬੇ ਨੇ ਕਾਹਬਾ ਫੇਰਯਾ ਸੀ ਤਾਂ ਹੁਣ ਕਾਹਬੇ ਦਾ ਮੂੰਹ ਕਿਸੇ ਦੂਸਰੇ ਪਾਸੇ ਚਾਹੀਦਾ ਸੀ ਏਸਦਾ ਉੱਤਰ ਏਤਨਾ ਹੀ ਕਾਫ਼ੀ ਹੈ ਕਿ ਇਹ ਗ਼ਲਤੀ ਜੀਵਨ ਦੀ ਹੈ ਜਿਸਨੇ ਬਾਬੇ ਜੀ ਦੇ ਚਰਨ ਘੁਮਾਕੇ ਫੇਰ ਓਸੇ ਹੀ ਥਾਂ ਰੱਖ ਦਿੱਤੇ ਜੇ ਓਹ ਓਸ ਵੇਲੇ ਚਾਰ ਕਦਮ ਲਾਂਭੇ ਰੱਖ ਦੇਂਦਾ ਤਾਂ ਜ਼ਰੂਰ ਹੀ ਕਾਹਬਾ ਭੀ ਚਾਰ ਕਦਮ ਲਾਂਭੇ ਹੋਜਾਂਦਾ॥

ਨੋਟ—(੩) ਹਦੀਸ ਬੁਖ਼ਾਰੀ ਵਿਚ ਲਿਖਯਾ ਹੈ ਕਿ ਇਕਵਾਰ ਮੁਹੰਮਦ ਸਾਹਿਬ ਇਕ ਖਜੂਰ ਦੇ ਦ੍ਰਖ਼ਤ ਨਾਲ ਪਿੱਠ ਲਾਕੇ ਖੜੇ ਸਨ ਤੇ ਫੇਰ ਮਸਜਦ ਵਿਚ ਜਾਕੇ ਜਦ ਵਾਇਜ਼ ਕਰਨ ਲੱਗੇ ਤਾਂ ਓਹ ਦ੍ਰਖ਼ਤ ਚੀਕਾਂ ਮਾਰਕੇ ਰੋਣ ਲੱਗਾ ਜਦ ਮੁਹੰਮਦ ਸਾਹਿਬ ਜੀ ਨੇ ਬਗਲ ਵਿਚ ਲੈਕੇ ਓਸਨੂੰ ਪਯਾਰ ਦਿਤਾ ਤਾਂ ਚੁਪ ਕਰਗਿਆ ॥

ਨੋਟ—(੪) ਤਰੰਦੀ ਨੇ ਹਜ਼ਰਤ ਅਲੀ ਨੂੰ ਦੱਸਯਾ ਕਿ ਮੈਂ ਦੇਖਯਾ ਸੀ ਮੱਕੇ ਦੇ ਬਾਹਿਰਦੀਆਂ ਪਹਾੜੀਆਂ ਤੇ ਦ੍ਰਖ਼ਤ ਹਜ਼ਰਤ ਸਾਹਿਬ ਨੂੰ ਝੁਕ ਕੇ ਸਲਾਮ ਕਰਦੇ ਹੁੰਦੇ ਸਨ ॥

ਨੋਟ—(੫) ਹਦੀਸ ਮੁਸਲਮ ਵਿਚ ਲਿਖਯਾ ਹੈ ਕਿ ਮੱਕੇ ਵਿਚ ਇਕ ਪੱਥਰ ਹਜ਼ਰਤ ਸਾਹਿਬ ਨੂੰ ਸਲਾਮ ਕਰਦਾ ਹੁੰਦਾ ਸੀ ॥

ਨੋਟ—(੬) ਹਦੀਸ ਬਕਹੀ ਵਿਚ ਲਿਖਯਾ ਹੈ ਕਿ ਜਦ ਮੁਹੰਮਦ ਸਾਹਿਬ ਨੇ ਅੱਬਾਸ ਤੇ ਓਸਦੇ ਲੜਕਯਾਂ ਵਾਸਤੇ ਦੁਆ ਕੀਤੀ ਤਾਂ ਦਰਵਾਜ਼ਿਆਂ ਤੇ ਦੀਵਾਰਾਂ ਨੇ ਸ਼ਾਬਾਸ਼ੇ ਆੱਖੀ ॥

ਨੋਟ—(੭) ਹਦੀਸ ਸ਼ਾਹ ਹੀਨ ਵਿਚ ਲਿਖਯਾ ਹੈ ਕਿ ਹਜ਼ਰਤ ਸਾਹਿਬ ਦੇ ਪਿੱਛੇ ਦੋ ਦ੍ਰਖ਼ਤਦੌੜੇ॥

ਨੋਟ—(੮) ਕੁਰਾਨ ਸ਼ਰੀਫ ਵਿਚ ਲਿਖਯਾ ਹੈ ਕਿ ਹਜ਼ਰਤ ਸਾਹਿਬ ਦੇ ਉਂਗਲੀ ਦੇ ਇਸ਼ਾਰੇ ਨਾਲ ਚੰਦ ਦੇ ਦੋ ਟੁਕੜੇ ਹੋ ਗਏ ॥

ਜਦ ਆਪਣੇ ਹਜ਼ਰਤ ਸਾਹਿਬ ਦੀਆਂ ਏਸ ਤਰ੍ਹਾਂ ਦੀਆਂ ਕਰਾਮਾਤਾਂ ਮੁਸਲਮਾਨ ਭਰਾ ਮੰਨਦੇ ਹਨ ਤਾਂ ਗੁਰੂ ਸਾਹਿਬ ਦੇ ਕਾਹਬਾ ਫੇਰਨ ਤੋਂ ਕਿਉਂ ਇਨਕਾਰੀ ਹੁੰਦੇ ਹਨ ॥

ਅਸੀਂ ਆਇ ਥੱਕੇ ਦੂਰੋਂ ਪੰਧ ਕਰ ਕੇ ਸੌਂ ਗਏ ਤੇ ਕਿਸੇ ਜਤਾਇ ਨਾਹੀਂ
ਤੂੰ ਜਿਵੇਂ ਚਾਹੇਂ ਤਿਵੇਂ ਕਰ ਭਾਈ ਜ਼ਿੱਦ ਕਰਨ ਦੀ ਸਾਡੀ ਅਦਾਇ ਨਾਹੀਂ
ਓਧਰ ਕਰ ਦਿਹ ਪੈਰ ਕਰਤਾਰ ਸਿੰਘਾ ਜਿਹੜੀ ਤਰਫ਼ ਹੈ ਘਰ ਖ਼ੁਦਾਇ ਨਾਹੀਂ

ਜੀਉਣ ਨੇ ਬਾਬੇ ਜੀ ਦੇ ਚਰਨ ਫੜਕੇ ਭਵਾਨੇ ਤੇ ਨਾਲ ਹੀ ਕਾਹਬੇ ਦਾ ਫਿਰਨਾ

ਜੀਉਣ ਨਾਲ ਗੁੱਸੇ ਫੜ ਚਰਨ ਗੁਰ ਦੇ ਤਰਫ਼ ਦੂਸਰੀ ਜਦੋਂ ਭੁਵਾਂਵਦਾ ਏ
ਵਰਤੀ ਰੱਬ ਦੀਆ ਨਵੇਂ ਕਲਾ ਡਾਢੀ ਕਾਹਬਾ ਨਾਲ ਫਿਰਦਾ ਨਜ਼ਰ ਆਂਵਦਾ ਏ
ਹੋ ਹੈਰਾਨ ਫੜਕੇ ਦੂਜੀ ਤਰਫ਼ ਕਰਦਾ ਓਵੇਂ ਫਿਰਦਾ ਫੇਰ ਦਿਸਾਂਵਦਾ ਏ
ਜਿਸ ਤਰਫ਼ ਜਾਂਦੇ ਚਰਨ ਗੁਰੂ ਜੀ ਦੇ ਓਸੇ ਤਰਫ਼ ਮਹਿਰਾਬ ਫਿਰਾਂਵਦਾ ਏ
ਕਰਾਮਾਤ ਇਹ ਵੇਖ ਕੇ ਕੰਬ ਗਿਆ ਜਿਥੋਂ ਚੁੱਕੇ ਸੀ ਓਥੇ ਟਿਕਾਂਵਦਾ ਏ
ਬਾਹਿਰ ਨਿਕਲ ਗਿਆ, ਕਰਤਾਰ ਸਿੰਘਾ ਕੱਠੇ ਕਰ ਮਜੌਰ ਸੁਨਾਂਵਦਾ ਏ

ਜੀਵਨ ਨੇ ਹੋਰਨਾਂ ਮਜੌਰਾਂ ਨੂੰ ਦਸਣਾ

ਬਾਹਿਰ ਜਾ ਕੇ ਜੀਉਣ ਨੇ ਪਾਯਾ ਰੌਲਾ ਜੋ ਵੇਖਯਾ ਹਾਲ ਸੁਨਾਯਾ ਉਸਨੇ
ਕਹਿੰਦਾ ਇੱਕ ਹੈ ਹਿੰਦੀ ਫ਼ਕੀਰ ਆਯਾ ਅਜਬ ਮੁਹਜਜ਼ਾ ਹੈ ਦਿਖਾਯਾ ਉਸਨੇ
ਮੇਰੀ ਵੇਖ ਕੇ ਅਕਲ ਹੈਰਾਨ ਹੋਈ ਕਾਹਬਾ ਚਾਰੇਂ ਹੀ ਤਰਫ਼ ਫਿਰਾਯਾ ਉਸਨੇ
ਕੋਈ ਵਲੀ ਹੈ ਬੜਾ ਕਰਤਾਰ ਸਿੰਘਾ ਉੱਚਾ ਦਰਜਾ ਰੱਬ ਤੋਂ ਪਾਯਾ ਉਸਨੇ

ਵਾਕ ਕਵੀ

ਥੋੜੀ ਜਹੀ ਵਚਾਰ ਦੀ ਲੋੜ ਏਥੇ ਮੱਕਾ ਫੇਰਯਾ ਬਾਬੇ ਮਸ਼ਹੂਰ ਸਾਰੇ
ਨਹੀਂ ਮੰਨਣਾ ਮਜ਼੍ਹਬ ਦੇ ਜ਼ਿੱਦੀਆਂ ਨੇ ਓਹ ਕਹਿਣਗੇ ਹੋ ਮਗ਼ਰੂਰ ਸਾਰੇ
ਇਹ ਤਾਂ ਕਦੇ ਭੀ ਹੋ ਨਹੀਂ ਸੱਕਦਾ ਏ ਹੈ ਅਕਲ ਤੋਂ ਕਹਿਣਗੇ ਦੂਰ ਸਾਰੇ
ਬੁੱਕਲ ਵਿਚ ਪਾ ਮੂੰਹ ਕਰਤਾਰ ਸਿੰਘਾ ਮੰਨ ਲੈਣਗੇ ਵੇਖ ਜ਼ਰੂਰ ਸਾਰੇ

ਵਾਕ ਕਵੀ

ਜੇ ਕਰ ਚੰਨ ਦੇ ਟੁਕੜੇ ਦੋ ਹੋਏ ਹੈਨ ਮੰਨਦੇ ਵੀਰ ਦਾਨਾਇ ਭਾਈ
ਤਦ ਮੱਕੇ ਦਾ ਫਿਰਨਾ ਔਖ ਕੀਹ ਏ ਵੇਖ ਲੈਨ ਓਹ ਅਕਲ ਦੁੜਾਇ ਭਾਈ
ਚੰਨ ਹੈ ਜ਼ਮੀਨ ਤੋਂ ਬਹੁਤ ਵੱਡਾ ਗਿਆ ਬਗਲ ਦੇ ਵਿਚ ਸਮਾਇ ਭਾਈ
ਤਦ ਇਕ ਮਕਾਨ ਦੇ ਫਿਰਨ ਅੰਦਰ ਕੀਹ ਔਖ ਹੈ ਦੇਨ ਸੁਨਾਇ ਭਾਈ

ਨ ਮੁਮਕਨ ਲਫ਼ਜ਼ ਨੂੰ ਲੈਣ ਜੇ ਕਹ ਕਲਾਮ ਅੱਲਾ ਤੋਂ ਪੁੱਛਨ ਜਾਇ ਭਾਈ
ਜਿੱਥੇ ਊਠਨੀ ਪਥਰੋਂ ਨਿਕਲ ਆਊ ਦੀਸਣੇ ਬੱਚਿਆਂ ਲਿਹੁ ਲਖਾਇ ਭਾਈ
ਹਜ਼ਰਤ ਪਾਸ ਪਹਾੜੀ ਹੈ ਚੱਲ ਆਊ ਦੀ ਜਦੋਂ ਚਾਹੁਣ ਓਹ ਲੈਣ ਬੁਲਾਇ ਭਾਈ
ਚਿੜੀਆਂ ਸੋਨੇ ਦੀਆਂ ਹੋ ਕੇ ਉੱਡ ਜਾਵਨ ਹਜ਼ਰਤ ਚਾਚੇ ਨੂੰ ਖੇਲ ਦਿਖਾਇ ਭਾਈ
ਤਦ ਫੇਰ ਨ ਮੁਮਕਨ ਰਿਹਾ ਕਿਵੇਂ ਲੌ ਸਮਝ ਦਿਆਂ ਸਮਝਾਇ ਭਾਈ
ਬੰਦਾ ਰੱਬ ਦਾ ਜੋ ਕਰਤਾਰਸਿੰਘਾ ਕਰ ਲਏ ਜਿਹੜੀ ਗਲ ਚਾਹਿ ਭਾਈ

ਮਜੌਰਾਂ ਦਾ ਅਕੱਠ

ਗੱਲ ਸੁਣਦਿਆਂ ਸਾਰ ਆ ਹੋਏ ਕੱਠੇ ਹਾਜੀ ਕਾਜ਼ੀ ਤੇ ਮੁੱਲਾਂ ਮਜੌਰ ਸਾਰੇ
ਅੰਦਰ ਬੈਠਿਆਂ ਵੇਖ ਕੇ ਬਾਬੇ ਜੀ ਨੂੰ ਦਿਲੋਂ ਖਿਝਦੇ ਕਰ ਕੇ ਕੌੜ ਸਾਰੇ
ਅੱਗੇ ਤੇਜ਼ ਦੇ ਪੇਸ਼ ਨ ਕੁਝ ਜਾਵੇ ਥੇ ਪਛਾਨ ਮਗ਼ਰੂਰ ਬੇ ਗ਼ੌਰ ਸਾਰੇ
ਠੰਢੇ ਹੋ ਗਏ ਕਰਤਾਰਸਿੰਘਾ ਵੇਖ ਤੇਜ਼ ਪ੍ਰਤਾਪ ਤੇ ਤੌਰ ਸਾਰੇ

ਸਵਾਲ ਮਜੌਰਾਂ

ਕੱਠੇ ਹੋ ਮਜੌਰਾਂ ਨੇ ਪੁੱਛ ਕੀਤੀ ਕਿਹੜੇ ਦੇਸੋਂ ਬੈਠਾ ਏਥੇ ਆਨ ਹੈਂ ਤੂੰ
ਕਾਹਬੇ ਤਰਫ਼ ਕਰਕੇ ਪੈਰ ਕਿਉਂ ਸੁੱਤਾ ਵਾਕਫ਼ ਕਾਰ ਕਿ ਕਿਧੋਂ ਅਵਾਨ ਹੈਂ ਤੂੰ
ਤੇਰਾ ਦੀਨ ਤੇ ਮਜ਼ੂਬ ਹੈ ਦੱਸ ਕਿਹੜਾ ਹਿੰਦੂ ਹੈਂ ਯਾ ਕਿ ਮੁਸਲਮਾਨ ਹੈਂ ਤੂੰ
ਆਯਾ ਕਿਸ ਤਰ੍ਹਾਂ ਏਥੇ ਕਰਤਾਰਸਿੰਘਾ ਦਿਹ ਜਵਾਬ ਆਲਮ ਵਿੱਦਵਾਨ ਹੈਂ ਤੂੰ

ਜਵਾਬ ਸ੍ਰੀ ਬਾਬਾ ਜੀ

ਪੰਜਾਂ ਤੱਤਾਂ ਦਾ ਪੁੱਤਲਾ ਨਾਉਂ ਨਾਨਕ ਹੈ ਕੁਦਰਤ ਖੇਲ ਬਨਾਯਾ ਹੋਯਾ
ਅੱਨ ਮਿਲਦੀਆਂ ਚੀਜ਼ਾਂ ਨੂੰ ਮੇਲ ਕਰਕੇ ਵਿਚ ਨੂਰ ਜ਼ਹੂਰ ਸਮਾਯਾ ਹੋਯਾ
ਹੱਡ ਚੱਮ ਦਾ ਦਿੱਸਦਾ ਬੁੱਤ ਬਣਯਾਂ ਇਹਦਾ ਨਾਮ ਇਨਸਾਨ ਰਖਾਯਾ ਹੋਯਾ
ਹਿੰਦੂ ਕਹਾਂ ਤੇ ਹੈ ਗੁਨਾਹ ਵੱਡਾ ਮੁਸਲਮਾਨ ਭੀ ਨਹੀਂ ਅਜ਼ਮਾਯਾ ਹੋਯਾ
ਮੁਸਲਮਾਨ ਹਿੰਦੂ ਨਾਮ ਮਜ਼ੂਬਾਂ ਦਾ ਹੈ ਮਿੱਟੀ ਦਾ ਬੁੱਤ ਰਚਾਯਾ ਹੋਯਾ
ਕਾਦਰ ਕੁਦਰਤ ਦੇ ਨਾਲ ਬੰਨ੍ਹ ਕਰਕੇ ਰੂਹ ਏਸ ਦੇ ਵਿਚ ਬਠਾਯਾ ਹੋਯਾ
ਰੂਹ ਦੀ ਜ਼ਾਤ ਨ ਪਾਤ ਨ ਮਜ਼ੂਬ ਕੋਈ ਲੋਕਾਂ ਹੈ ਰੌਲਾ ਐਵੇਂ ਪਾਯਾ ਹੋਯਾ
ਛੱਡ ਅਸਲੀ ਜ਼ਾਤ ਕਰਤਾਰਸਿੰਘਾ ਝੂਠੇ ਜਾਲ ਹੈ ਪੈਰ ਫਸਾਯਾ ਹੋਯਾ

ਮਜੌਰ

ਮਜ਼ੁਬ ਦੋਇ ਜਹਾਨ ਦੇ ਵਿਚ ਚੱਲੇ ਤੇਰੇ ਵਿਚ ਦੋਹਾਂ ਵਾਲੀ ਬਾਤ ਕੋਈ ਨ
ਨ ਤਾਂ ਹਿੰਦੂ ਹੀ ਤੂੰ ਮਾਲੂਮ ਹੋਵੇਂ ਅਤੇ ਮੋਮਨਾਂ ਵਾਲੀ ਸਫ਼ਾਤ ਕੋਈ ਨ
ਹਿੰਦੂ ਕਾਫ਼ਰ ਦੋਜ਼ਖ਼ਾਂ ਵਿਚ ਸੜਸਨ ਪਾਊ ਉਨ੍ਹਾਂ ਦੇ ਵੱਲ ਮੁੜ ਝਾਤ ਕੋਈ ਨ
ਇਕ ਨਬੀ ਦੇ ਬਿਨਾਂ ਕਰਤਾਰਸਿੰਘਾ ਅੱਗੇ ਭਰੂ ਗਾ ਤੇਰੀ ਸ਼ਫ਼ਾਤ ਕੋਈ ਨ

ਸ੍ਰੀ ਬਾਬਾ ਜੀ

ਸਾਨੂੰ ਕਿਸੇ ਦੀ ਮੱਦਦ ਦੀ ਲੋੜ ਨਾਹੀਂ ਦਰਗਾਹ ਦੇ ਹਾਂ ਵਾਕਫ਼ ਕਾਰ ਸੁਣ ਲੈ
ਮੋਮਨ ਹਿੰਦੂ ਦੀ ਓਥੇ ਪਛਾਨ ਨਾਹੀਂ ਓਥੇ ਵਰਤਦੀ ਹੋਰ ਹੀ ਕਾਰ ਸੁਣ ਲੈ
ਪਰਖ ਹੋਂਵਦੀਏ ਓਥੇ ਅਮਲਾਂ ਦੀ ਨਹੀਂ ਮਜ਼ੁਬਾਂ ਦੀ ਓਥੇ ਸਾਰ ਸੁਣ ਲੈ
ਓਥੇ ਕਿਸੇ ਦੀ ਨਹੀਂ ਗਵਾਹੀ ਹੁੰਦੀ ਓਹ ਨਹੀਂ ਅਧੂਰੀ ਸਰਕਾਰ ਸੁਣ ਲੈ
ਜਿਹੜੇ ਅਮਲ ਕਰਦੇ ਲੋਕ ਵਿਚ ਦੁਨੀਆਂ ਕੀਤੇ ਜਾਂਵਦੇ ਓਹ ਸ਼ੁਮਾਰ ਸੁਣ ਲੈ
ਨੇਕ ਪੈਣ ਬਹਿਸ਼ਤ ਦੇ ਵਿਚ ਸਾਰੇ ਬਦਾਂ ਲਈ ਦੋਜ਼ਖ਼ ਹੈ ਤਯਾਰ ਸੁਣ ਲੈ
ਆਪੋ ਆਪਣੇ ਅਮਲ ਗਵਾਹ ਓਥੇ ਕੋਈ ਦੂਸਰਾ ਨ ਮੱਦਦਗਾਰ ਸੁਣ ਲੈ
ਖ਼ਲਕ ਰੱਬ ਦੀ ਸਾਰੀ ਕਰਤਾਰਸਿੰਘਾ ਕਿਸੇ ਨਾਲ ਨ ਵੈਰ ਪਯਾਰ ਸੁਣ ਲੈ

ਮਜੌਰ

ਲਿਖਯਾ ਵਿਚ ਕੁਰਾਨ ਸ਼ਰੀਫ਼ ਦੇ ਹੈ ਮੋਮਨ ਕੁੱਲ ਬਹਿਸ਼ਤ ਨੂੰ ਜਾਵਨੀ ਗੇ
ਰਹਿਮਤ ਰੱਬ ਦੀ ਉਨ੍ਹਾਂ ਤੇ ਰਹੂ ਸਦਾ ਜੋ ਈਮਾਨ ਨਬੀ ਤੇ ਲਿਆਵਨੀ ਗੇ
ਜਿਹੜੇ ਨਹੀਂ ਇਸਲਾਮ ਕਬੂਲ ਕਰਸਨ ਵਿਚ ਦੋਜ਼ਖ਼ਾਂ ਦੁੱਖ ਉਠਾਵਨੀ ਗੇ
ਕਲਮਾ ਨਬੀ ਦਾ ਜਿਨ੍ਹਾਂ ਨਾਹੀਂ ਪੜ੍ਹਯਾ ਗੁਨ੍ਹਾਗਾਰ ਕਾਫ਼ਰ ਅਖਵਾਵਨੀ ਗੇ
ਹੈ ਪੈਗੰਬਰ ਆਖ਼ਰੀ ਨਬੀ ਆਯਾ ਜੋ ਓਸ ਦੀ ਸ਼ਰ੍ਹਾ ਵਿਚ ਆਵਨੀ ਗੇ
ਓਹ ਵਿਚ ਦਰਗਾਹ ਕਰਤਾਰਸਿੰਘਾ ਵੱਡੇ ਰੁਤਬੇ ਇਜ਼ਤਾਂ ਪਾਵਨੀ ਗੇ

ਸ੍ਰੀ ਬਾਬਾ ਜੀ

ਨਬੀ ਆਂਵਦੇ ਸਦਾ ਜਹਾਨ ਅੰਦਰ ਰੱਬ ਭੇਜਦਾ ਜਦੋਂ ਦਰਕਾਰ ਹੋਵੇ
ਲੋਕ ਦੁਨੀ ਦੇ ਜਦੋਂ ਗੁਮਰਾਹ ਹੁੰਦੇ ਓਦੋਂ ਕੋਈ ਨ ਕੋਈ ਅਵਿਤਾਰ ਹੋਵੇ
ਓਹ ਰਾਹ ਨੂੰ ਆਣਕੇ ਸਾਫ਼ ਕਰਦੇ ਜਿਉਂ ਗੁਨਾਹ ਤੋਂ ਪਾਕ ਸੰਸਾਰ ਹੋਵੇ

ਦੁਨੀਆਂਦਾਰਾਂ ਨੂੰ ਰੱਬ ਦੇ ਪਾਉਣ ਰਸਤੇ ਜਿੱਨੀ ਜਿੱਨੀ ਉਨ੍ਹਾਂ ਤਾਈਂ ਸਾਰ ਹੋਵੇ
ਜਿਨੂੰ ਭੇਜਦਾ ਰੱਬ ਓਹ ਆ ਜਾਂਦਾ ਸਮੇ ਆਪਣੇ ਵਿਚ ਸਰਦਾਰ ਹੋਵੇ
ਅਮੱਲ ਬੀਤ ਜਾਂਦਾ ਜਾਂਦਾ ਸੱਦਯਾ ਓਹ ਫੇਰ ਦੂਸਰਾ ਕੋਈ ਤਯਾਰ ਹੋਵੇ
ਏਸੇ ਤਰ੍ਹਾਂ ਅਵਿਤਾਰਾਂ ਪੈਗੰਬਰਾਂ ਦਾ ਗਿਣਤੀ ਕੀਤਿਆਂ ਨਹੀਂ ਸ਼ੁਮਾਰ ਹੋਵੇ
ਆਪੋ ਆਪਣੇ ਵਕਤ ਦੇ ਨਬੀ ਸਾਰੇ ਕੌਣ ਘੱਟ ਤੇ ਵੱਧ ਵਚਾਰ ਹੋਵੇ
ਕਿਸੇ ਮਜ਼੍ਹਬ ਦੇ ਨਾਮ ਬਹਿਸ਼ਤ ਨਾਹੀਂ ਕਬਜ਼ਾ ਕਿਸੇ ਦਾ ਨਹੀਂ ਦਿਣਚਾਰ ਹੋਵੇ
ਓਹਦੇ ਵਾਸਤੇ ਸਦਾ ਬਹਿਸ਼ਤ ਖੁੱਲ੍ਹੀ ਬੰਦਾ ਰੱਬ ਦਾ ਜੋ ਨੇਕੋਕਾਰ ਹੋਵੇ
ਬੁਰਿਆਂ ਵਾਸਤੇ ਅੱਗ ਹੈ ਦੋਜ਼ਖ਼ਾਂ ਦੀ ਬਿਨਾਂ ਬੰਦਗੀ ਨ ਛੁਟਕਾਰ ਹੋਵੇ
ਕਲਮਾ ਓਹਨੂੰ ਛੁਡਾਊ ਦਰਗਾਹ ਵਿਚੋਂ ਬਿਨਾਂ ਗੰਦਗੀ ਜੋ ਪਾਕ ਸਾਰ ਹੋਵੇ
ਕੀਕੂੰ ਓਸ ਦੀ ਨਬੀ ਸ਼ਫ਼ਾਤ ਭਰੂ ਬਦ ਅਮਲ ਜਿਹੜਾ ਗੁਨ੍ਹਾਗਾਰ ਹੋਵੇ
ਨੇਕ ਬਦ ਜੋ ਅਮਲ ਕਰਤਾਰ ਸਿੰਘਾ ਆਖ਼ਰ ਉਨ੍ਹਾਂ ਉਤੇ ਸਾਰੀ ਕਾਰ ਹੋਵੇ

ਮਜੌਰ

ਅਸਾਂ ਸੁਣਯਾ ਹੁਕਮ ਕੁਰਾਨ ਦਾ ਇਹ ਜਿਹੜੇ ਸ਼ਰ੍ਹਾ ਇਸਲਾਮ ਨ ਧਾਰਨੀ ਗੇ
ਰੋਜ਼ੇ, ਹੱਜ, ਜ਼ਕਾਤ ਦੇ ਬਿਨਾਂ ਖ਼ਾਲੀ ਓਹਨਾਂ ਤਈਂ ਫ਼ਰਿਸ਼ਤੇ ਮਾਰਨੀ ਗੇ
ਪੰਜ ਵਕਤ ਨਮਾਜ਼ ਜੋ ਪੜ੍ਹਨ ਨਾਹੀਂ ਘੱਤ ਦੋਜ਼ਖ਼ਾਂ ਉਨ੍ਹਾਂ ਨੂੰ ਸਾੜਨੀ ਗੇ
ਦਿਣ ਆਕਬਤ ਦੇ ਕਰਤਾਰ ਸਿੰਘਾ ਕਾਫ਼ਰ ਸਾਰੇ ਹੀ ਦੁਖ ਸਹਾਰਨੀ ਗੇ

ਸ੍ਰੀ ਬਾਬਾ ਜੀ

ਕਾਫ਼ਰ ਸੋ ਜੋ ਮੁਨਕਰ ਰੱਬ ਤੋਂ ਹੈ ਹੋ ਗੁਮਰਾਹ ਤੇ ਖ਼ੌਫ਼ ਨ ਖਾਇ ਜਿਹੜਾ
ਮੁਸਲਮਾਨ ਹੋਵੇ ਚਾਹੇ ਹਇ ਹਿੰਦੂ ਜ਼ਾਤ ਰੱਬ ਦੀ ਤਈਂ ਭੁਲਾਇ ਜਿਹੜਾ
ਵੱਡਾ ਕਾਫ਼ਰ ਓਸ ਨੂੰ ਜਾਣੀਏਂ ਜੀ ਜਾਣ ਬੁੱਝ ਗੁਨਾਹ ਕਮਾਇ ਜਿਹੜਾ
ਗਊ ਗ਼ਰੀਬ ਦੀ ਪਾਲਨਾ ਕਰੇ ਨਾਹੀਂ ਬੇਗੁਨਾਹ ਤੇ ਛੁਰੀ ਚਲਾਇ ਜਿਹੜਾ
ਜ਼ੋਰੀ ਜਬਰੀ ਕਰੇ ਗ਼ਰੀਬ ਉੱਤੇ ਹੱਕ ਮਾਰ ਬਿਗਾਨੇ ਖਪਾਇ ਜਿਹੜਾ
ਬਾਹਰੋਂ ਸ਼ਕਲ ਦਿਖਾਕੇ ਮੋਮਨਾਂ ਦੀ ਅੰਦਰ ਕੁਫ਼ਰ ਹੰਕਾਰ ਜਮਾਇ ਜਿਹੜਾ
ਓਹ ਕਾਫ਼ਰਾਂ ਦਾ ਵੱਡਾ ਹੈ ਕਾਫ਼ਰ ਪੜ੍ਹਦੇ ਸ਼ਰ੍ਹਾ ਵਿਚ ਪਾਪ ਛਪਾਇ ਜਿਹੜਾ

ਮੋਮਨ ਓਹ ਜਿਹੜਾ ਮੋਮ ਦਿਲ ਹੋਵੇ ਚਿਤ ਕਿਸੇ ਦਾ ਨਹੀਂ ਦੁਖਾਇ ਜਿਹੜਾ
ਹੱਜ ਉਸ ਦਾ ਹੈ ਮਨਜ਼ੂਰ ਸਦਾ ਅੰਦਰ ਰੱਬ ਨੂੰ ਵੇਖੇ ਵਖਾਇ ਜਿਹੜਾ
ਮਨ ਮੱਕਾ ਤੇ ਕਿਬਲੇ ਜਿਸਮ ਅੰਦਰ ਸ਼ੀਸ਼ਾ ਸਾਫ਼ ਕਰ ਕੇ ਝਾਤੀ ਪਾਇ ਜਿਹੜਾ
ਹਰ ਰੋਜ਼ ਰੋਜ਼ਾ ਮਨਜ਼ੂਰ ਉਸਦਾ ਮਨ ਇੰਦ੍ਰੇ ਕਾਬੂ ਰਖਾਇ ਜਿਹੜਾ
ਅੰਦਰ ਆਉਣ ਦੇਵੇ ਬਦੀ ਕਦੇ ਨਾਹੀਂ ਮਿਹਰ ਮਸਜਦ ਪਾਕ ਕਰਾਇ ਜਿਹੜਾ
ਓਹਦੀ ਪੜ੍ਹੀ ਨਮਾਜ਼ ਕਬੂਲ ਦ੍ਰਗਾਹ ਅੰਦਰ ਸਿਦਕ ਮੁਸੱਲਾ ਵਛਾਇ ਜਿਹੜਾ
ਬੈਠ ਹੱਕ ਹਲਾਲ ਕੁਰਾਨ ਪੜ੍ਹੇ ਕਲਮਾ ਕਰਨੀ ਨੇਕ ਸੁਨਾਇ ਜਿਹੜਾ
ਪੰਜ ਵਕਤ ਦੀ ਸਚੀ ਨਮਾਜ਼ ਪੜ੍ਹੇ ਮੱਥਾ ਐਵੇਂ ਨ ਪਿਆ ਘਸਾਇ ਜਿਹੜਾ
ਪਹਿਲਾਂ ਸੱਚ ਦੀ ਦਿਲੋਂ ਪਛਾਨ ਕਰਨੀ ਪਹਿਲੀ ਇਹ ਨਮਾਜ਼ ਬਨਾਇ ਜਿਹੜਾ
ਦੂਜੀ ਛੱਡ ਦੇ ਖਾਣਾ ਹਰਾਮ ਦਾ ਜੋ ਸਦਾ ਨੇਕ ਕਮਾਈ ਲਿਆਇ ਜਿਹੜਾ
ਨੇਕੀ ਮੰਗਨੀ ਤੀਸਰੀ ਸਦਾ ਰੱਬੋਂ ਚੌਥੀ ਨੀਤ ਨੂੰ ਰਾਸ ਕਰਾਇ ਜਿਹੜਾ
ਵੇਲੇ ਪੰਜਵੇਂ ਦੀ ਇਹ ਨਮਾਜ਼ ਸੋਹਣੀ ਸਿਫ਼ਤ ਰੱਬ ਦੀ ਦਿਲ ਵਸਾਇ ਜਿਹੜਾ
ਬੱਸ ਰੱਬ ਨੂੰ ਓਹ ਮਨਜ਼ੂਰ ਭਾਈ ਇਹ ਸਿਫ਼ਤਾਂ ਰੱਖ ਦਿਖਾਇ ਜਿਹੜਾ

### ਮੱਕੇ ਦੇ ਮਜੌਰਾਂ ਦਾ ਫ਼ੈਸਲਾ

ਸਭੇ ਗਏ ਹੈਰਾਨ ਹੋਇ ਨਾਨਕ ਵੱਡਾ ਫ਼ਕੀਰ। ਹਿੱਕੇ ਤਾਂ ਖ਼ੁਦ ਖ਼ੁਦਾਇ ਹੈ ਕਹਿਨ ਸਭੇ ਤਦਬੀਰ॥
ਸਭੇ ਕਦਮੀ ਢਹਿ ਪਏ ਮਨ ਮੇਂ ਬਹੁਤਰ ਪਾਇ। ਅਜੀ ਕਾਈ ਨਸ਼ਾਨੀ ਰਖੀਏ ਮੱਕਾ ਭਿਸ਼ਤ ਕਰਾਇ॥
ਬਾਬੇ ਕਉਸ਼ ਉਤਾਰੀ ਪਾਉਂ ਤੇ ਰਖੀ ਨਸ਼ਾਨੀ ਇਹ। ਜੋ ਕਰ ਗਜ਼ਿਆਰਤ ਕਉਂ ਸਦੀ ਫੇਰ ਨ ਜਨਮ ਧਰੇਹ॥

ਵਾਕ ਕਵੀ      ਜ਼ਃ ਸਾਃ ੧੯੮

ਕਾਜ਼ੀ ਮੁੱਲਾਂ ਮਜੌਰ ਹੋ ਗਏ ਠੰਢੇ ਜਦੋਂ ਉੱਚੇ ਖ਼ਿਆਲ ਸੁਨਾਇ ਬਾਬੇ
ਨਾਨਕ ਹੈ ਅਖੀਰੀ ਪੈਗ਼ੰਬ੍ਰ ਆਯਾ ਗਏ ਮੰਨ ਨਸ਼ਾਨ ਜਤਾਇ ਬਾਬੇ
ਅਰਬ ਦੇਸ਼ ਸਾਰਾ ਝੁਕ ਪਿਆ ਚਰਨੀ ਵੱਡੇ ਮੁਹਜਜ਼ੇ ਜਦੋਂ ਦਿਖਾਇ ਬਾਬੇ
ਦੀਨ ਮਜ਼੍ਹਬ ਇਸਲਾਮ ਕੂੜਾ ਕਰ ਕੇ ਸੱਚੇ ਰਾਸਤੇ ਲੋਕ ਚਲਾਇ ਬਾਬੇ
ਜਬਰੀ, ਜ਼ੁਲਮ ਕਰਨੋ ਲੋਕ ਬੰਦ ਕੀਤੇ ਕਰਨ ਰੱਬ ਦੀ ਬੰਦਗੀ ਲਾਇ ਬਾਬੇ
ਸੱਚਾ ਫੜ ਨਸ਼ਾਨ ਕਰਤਾਰ ਸਿੰਘਾ ਸਾਰੇ ਦੇਸ ਕਦਮਾਂ ਤੇ ਝੁਕਾਇ ਬਾਬੇ

### ਤਥਾ

ਕਿੱਨਾ ਚਿਰ ਬਾਬਾ ਮੱਕੇ ਵਿਚ ਰਿਹਾ ਕਾਜ਼ੀ ਮੁੱਲਾਂ ਝੁਕੇ ਚਰਨੀ ਆਨ ਸਾਰੇ

ਵਲੀ, ਪੀਰ, ਫ਼ਕੀਰ ਜੋ ਦੇਸ ਅੰਦਰ ਬਣੇ ਸੁਹਬਤੀ ਬਾਬੇ ਦੇ ਜਾਨ ਸਾਰੇ
ਵਲੀ ਹਿੰਦ ਯਾ ਨਾਨਕ ਕਲੰਦਰ ਕਹਿਕੇ ਲੱਗ ਪਏ ਓਹਲੋਕ ਬੁਲਾਨ ਸਾਰੇ
ਬਾਹਿਰ ਮੱਕੇ ਸ਼ਰੀਫ਼ ਤੋਂ ਜਗ੍ਹਾ ਗੁਰ ਦੀ * ਦਾਇਰਾ ਨਾਨਕ ਕਲੰਦਰ ਸੁਨਾਨ ਸਾਰੇ
ਓਹਦੇ ਪਾਸ ਮਸੀਤ ਫ਼ਰੀਦ ਦੀ ਹੈ ਹੱਜੀ ਜਾਣਦੇ ਹੈਨ ਸੁਜਾਨ ਸਾਰੇ
ਉਮਰੇ ਸ਼ਹਿਰ ਦੀ ਸੜਕ ਕਰਤਾਰ ਸਿੰਘਾ ਪਾਸੋਂ ਲੰਘਦੀ ਸੁਣੋ ਬਿਆਨ ਸਾਰੇ

ਮੱਕੇ ਸ਼ਰੀਫ਼ ਤੋਂ ਸ੍ਰੀ ਬਾਬੇ ਜੀ ਨੇ ਮਦੀਨੇ ਸ਼ਰੀਫ਼ ਨੂੰ ਜਾਣਾ

ਸ੍ਰੀ ਬਾਬਾ ਜੀ ਜਦੋਂ ਤਯਾਰ ਹੋਏ ਓਹਨਾਂ ਲੋਕਾਂ ਪਰੀਤ ਜਤਾਈ ਭਾਈ
ਯਾਦਗਾਰ ਬਾਬੇ ਜੀ ਦੀ ਵਿੱਚ ਮੱਕੇ ਇਕ ਲੈ ਖੜਾਂਵ ਰਖਾਈ ਭਾਈ
ਓਥੋਂ ਅੱਗੇ ਮਦੀਨਾ ਸੀ ਮਜ਼ਲ ਬਾਰਾਂ ਓਧਰ ਬਾਬੇ ਜੀ ਨੇ ਚਾਲ ਪਾਈ ਭਾਈ
ਕਬਰ ਹਜ਼ਰਤ ਦੀ ਕਰਤਾਰ ਸਿੰਘਾ ਜਾ ਮਰਦਾਨੇ ਤਾਈਂ ਦਿਖਲਾਈ ਭਾਈ

ਸ੍ਰੀ ਬਾਬੇ ਜੀ ਨੇ ਸ਼ਬਦ ਉਚਾਰਨ ਕਰਨਾ

ਬਾਹਿਰ ਕਬਰ ਤੋਂ ਬੈਠਕੇ ਸ੍ਰੀ ਬਾਬੇ ਮਰਦਾਨੇ ਨੂੰ ਹੁਕਮ ਸੁਨਾਯਾ ਜਦੋਂ
ਸੁਰ ਕਰ ਕੇ ਨਾਲ ਪਰੇਮ ਦੇ ਜੀ ਮਰਦਾਨੇ ਰੁਬਾਬ ਬਜਾਯਾ ਜਦੋਂ
ਬਾਬੇ ਰਾਗ ਬਸੰਤ ਦੀ ਲੈ, ਲੈਕੇ "ਨਉ ਸਤ ਚੌਦਹਿ" ਸ਼ਬਦ ਅਲਾਯਾ ਜਦੋਂ
ਪੰਛੀ ਜੰਗਲਾਂ ਦੇ ਵਜਦ ਵਿਚ ਆਏ ਮਸਤ ਹੋਇ ਜਿਨ੍ਹਾਂ ਸੁਣ ਪਾਯਾ ਜਦੋਂ
ਪਰ ਖ਼ਾਰ ਮਜੌਰਾਂ ਨੇ ਬਹੁਤ ਖਾਧੀ ਸ਼ਰ੍ਹਾ ਅੱਗ ਨੇ ਰਿਦਾ ਜਲਾਯਾ ਜਦੋਂ
ਬੰਦ ਕਰਨ ਆਏ ਕਰਤਾਰ ਸਿੰਘਾ ਬਾਬੇ ਸਗੋਂ ਪਰੇਮ ਵਿਚ ਗਾਯਾ ਤਦੋਂ

ਮਜੌਰ

ਸ਼ਰ੍ਹਾ ਵਾਲਿਆਂ ਨੂੰ ਡਾਢੀ ਤਮਕ ਲੱਗੀ ਸ਼ਬਦ ਸੁਣਦੇ ਸਾਰ ਖੁਨਸਾਨ ਲੱਗੇ
ਰਾਗ ਸੁਣਨਾ ਸ਼ਰ੍ਹਾ ਹਰਾਮ ਆਖੇ ਗੁੱਸੇ ਹੋ ਕੇ ਆਨ ਹਟਾਨ ਲੱਗੇ
ਇਹ ਜਗ੍ਹਾ ਇਸਲਾਮ ਦੇ ਨਬੀ ਦੀ ਹੈ ਤੁਸੀਂ ਕਿਉਂ ਏਥੇ ਰਾਗ ਗਾਨ ਲੱਗੇ
ਹਿੰਦੂ ਕਾਫ਼ਰਾਂ ਦੀ ਕਰਤਾਰ ਸਿੰਘਾ ਏਥੇ ਕਾਸ ਨੂੰ ਰੀਤ ਚਲਾਨ ਲੱਗੇ

ਵਾਕ ਕਵੀ

ਬਾਬਾ ਗਾਉਂਦਾ ਵਿਚ ਪਰੇਮ ਰਿਹਾ ਖ਼ੌਫ਼ ਖ਼ਤਰਾ ਮੂਲ ਨ ਖਾਇ ਭਾਈ

---

* ਮੱਕੇ ਸ਼ਹਿਰ ਤੋਂ ਬਾਹਿਰ ਮਸੀਤ ਦੀ ਸ਼ਕਲ ਦਾ ਬਾਬੇ ਜੀ ਦਾ ਥਾਨ ਬੜਾ ਸੁੰਦਰ ਤੇ ਵਿਚ ਬਾਉਲੀ ਲੱਗੀ ਹੋਈ ਹੈ ਤੇ ਸ਼ਾਹ ਰੂਮ ਵਲੋਂ ਸਦਾਵਰਤ ਜਾਰੀ ਰਹਿੰਦਾ ਹੈ॥

ਤਮਕ ਖਾ ਮਜੌਰਾਂ ਨੇ ਮਾਰਨੇ ਨੂੰ ਇੱਟਾਂ ਪੱਥਰ ਡੰਡੇ ਉਠਾਇ ਭਾਈ
ਕਲਾ ਬਾਬੇ ਦੀ ਆਣਕੇ ਅਹੀ ਵਰਤੀ ਜਿੱਨੇ ਲੋਕ ਓਥੇ ਜਮ੍ਹਾ ਆਹਿ ਭਾਈ
ਬਾਉਂ ਬਾਈਂ ਓਹ ਸਾਰੇ ਹੀ ਜੜ੍ਹ ਘੱਤੇ ਹਿੱਲਨ ਅੰਗ ਨ ਰਹੇ ਹਲਾਇ ਭਾਈ
ਖ਼ਬਰ ਸ਼ਹਿਰ ਦੇ ਵਿਚ ਭੀ ਜਾ ਹੋਈ ਸੱਭੇ ਵਲੀ ਇਮਾਮ ਭੀ ਆਇ ਭਾਈ
ਕੁਤਬਦੀਨ, ਕਮਾਲ, ਜਮਾਲ, ਤਿੰਨੇ ਕਰਮ ਦੀਨ ਵੱਡਾ ਉਲਿਆਇ ਭਾਈ
ਗ਼ਉਂਸਦੀਨ ਤੇ ਨਾਲ ਇਮਾਮ ਜਾਹਫ਼ਰ ਕਈ ਹੋਰ ਭੀ ਨਾਲ ਰਲਾਇ ਭਾਈ
ਜਦੋਂ ਆਇ ਬਾਬਾ ਅੱਗੇ ਗਾਉਂ ਰਿਹਾ ਕੱਨੀ ਉਂਗਲਾਂ ਲੱਈ ਓਨੇ ਪਾਇ ਭਾਈ
ਜੜ ਘੱਤੀਆਂ ਉਂਗਲਾਂ ਵਿੱਚ ਕੱਨਾਂ ਫੇਰ ਆਣ ਸਾਰੇ ਘਬਰਾਇ ਭਾਈ
ਨੇਕਨੀਤ ਵਿਚੋਂ ਸੀ ਇਮਾਮ ਜਾਹਫ਼ਰ ਖੋੱਜੀ ਸੱਚ ਦਾ ਦਿਲੋਂ ਸਫ਼ਾਇ ਭਾਈ
ਕੀਤੀ ਅਰਜ਼ ਉਸਨੇ ਬੱਬੇ ਪਾਸ ਆਕੇ ਤੇ ਗੁਨਾਹ ਸਾਰੇ ਬਖ਼ਸ਼ਾਇ ਭਾਈ
ਹੋਈ ਸਭ ਦੀ ਬੰਦ ਖ਼ਲਾਸ ਤਦੋਂ ਕਰਾਮਾਤ ਇਹ ਦੇਖ ਸ਼ਰਮਾਇ ਭਾਈ
ਬੱਬੇ ਨਾਲ ਲੱਗੇ ਫੇਰ ਕਰਨ ਚਰਚਾ ਦੀਨ ਆਪਣੇ ਨੂੰ ਵਡਿਆਇ ਭਾਈ
ਬੱਬੇ ਸ਼ਾਂਤੀ ਨਾਲ ਕਰਤਾਰਸਿੰਘਾ ਲਾ ਜਵਾਬ ਕੀਤੇ ਓਹ ਸਬਾਇ ਭਾਈ

ਸਵਾਲ ਇਮਾਮਾਂ

ਦੋ ਮਜ਼੍ਹਬ ਜਹਾਨ ਦੇ ਵਿਚ ਚੱਲੇ ਇੱਕ ਹਿੰਦੂ ਦੂਆ ਮੁਸਲਮਾਨ ਸਮਝੋ
ਹਿੰਦੂ ਪੂਜਦੇ ਪੱਥਰਾਂ ਪਾਣੀਆਂ ਨੂੰ ਸ਼ਿਰਕ ਰੱਬ ਦੇ ਨਾਲ ਰਲਾਨ ਸਮਝੋ
ਮੁਸਲਮਾਨ ਖ਼ੁਦਾਇ ਨੂੰ ਮੰਨਦੇ ਨੇ ਅੱਗੇ ਕਿਸੇ ਨ ਸਿਰ ਝੁਕਾਨ ਸਮਝੋ
ਹਿੰਦੂ ਕਾਫ਼ਰ ਦੋਜ਼ਖ਼ਾਂ ਵਿਚ ਸੜਸਨ ਸਾਰੇ ਮੋਮਨ ਭਿਸ਼ਤੀਂ ਜਾਨ ਸਮਝੋ
ਤੁਸੀਂ ਦੋਹਾਂ ਵਿਚੋਂ ਚੰਗਾ ਕੌਣ ਰੱਖੋ ਸੱਚਾ ਆਪਣਾ ਦਿਹੋ ਬਿਆਨ ਸਮਝੋ
ਹਿੰਦੂ ਕਾਫ਼ਰ ਅੱਗ ਦੇ ਵਿਚ ਸੜਦੇ ਨਾਲੇ ਦੋਜ਼ਖ਼ੀਂ ਦੁੱਖ ਉਠਾਨ ਸਮਝੋ
ਮੋਮਨ ਹੋਣ ਬਹਿਸ਼ਤ ਦੇ ਵਿਚ ਦਾਖ਼ਲ ਇਹ ਲਿਖਯਾ ਵਿਚ ਕੁਰਾਨ ਸਮਝੋ
ਸੱਚੋ ਸੱਚ ਦੱਸੋ ਕਰਤਾਰਸਿੰਘਾ ਤੁਹਾਡਾ ਆਪਨਾ ਕੀਹ ਈਮਾਨ ਸਮਝੋ

ਸ੍ਰੀ ਬਾਬਾ ਜੀ

ਇਕ ਸਾਹਿਬ ਤੇ ਬਣੀਆਂ ਦੋ ਹੱਦਾਂ ਆਪੇ ਲੋੱਕਾਂ ਨੇ ਹੈਨ ਬਨਾਈਆਂ ਹੋਈਆਂ
ਆਪੋ ਆਪਣੇ ਵਕਤ ਸਿਆਣਯਾਂ ਨੇ ਮਨ ਮੰਨੀਆਂ ਸ਼ਰ੍ਹਾਂ ਚਲਾਈਆਂ ਹੋਈਆਂ

ਮਜ਼੍ਹਬ ਰੱਬ ਨੇ ਕੋਈ ਬਨਾਯਾ ਨ ਹੱਦਾਂ ਆਪੇ ਹੀ ਹੈਨ ਇਹ ਪਾਈਆਂ ਹੋਈਆਂ
ਕੋਈ ਦੋਜ਼ਖੀ ਕੋਈ ਬਹਿਸ਼ਤੀ ਹੈ ਘੜ ਆਪੇ ਹੀ ਗੱਲਾਂ ਲਿਖਾਈਆਂ ਹੋਈਆਂ
ਹਿੰਦੂ ਮੋਮਨਾਂ ਨੂੰ ਬੁਰਾ ਆਖ ਦੇਨੇ ਤੁਸਾਂ ਓਹਨਾਂ ਉੱਤੇ ਛੁਰੀਆਂ ਚਾਈਆਂ ਹੋਈਆਂ
ਆਪੇ ਵਿਚ ਹੀ ਲੜ ਵਖਾਇ ਜ਼ਿੱਦਾਂ ਇਕ ਦੂਜੇ ਨੂੰ ਤੁਹਮਤਾਂ ਲਾਈਆਂ ਹੋਈਆਂ
ਓਹ ਪੂਜਦੇ ਪੱਥਰਾਂ ਪਾਣੀਆਂ ਨੂੰ ਤੁਸਾਂ ਕਬਰਾਂ ਪੂਜ ਠਰ੍ਹਾਈਆਂ ਹੋਈਆਂ
ਤੁਸੀਂ ਰੱਬ ਦੇ ਨਾਲ ਰਸੂਲ ਮੰਨੇ, ਓਹਨਾਂ ਕਈ ਬਲਾਈਂ ਰਲਾਈਆਂ ਹੋਈਆਂ
ਓਹ ਸੜਦੇ ਤੁਸੀਂ ਭੀ ਸੜੋ ਓਵੇਂ ਦੇਹਾਂ ਕਬਰਾਂ ਵਿਚ ਦਬਾਈਆਂ ਹੋਈਆਂ
ਬਾਕੀ ਰੱਬ ਨੂੰ ਓਹ ਮਨਜ਼ੂਰ ਬੰਦੇ ਜਿਨ੍ਹਾਂ ਕੀਤੀਆਂ ਨੇਕ ਕਮਾਈਆਂ ਹੋਈਆਂ
ਓਥੇ ਮਜ਼੍ਹਬੀ ਕੋਈ ਲਿਹਾਜ਼ ਨਾਹੀਂ ਐਵੇਂ ਗੱਲਾਂ ਇਹ ਕਰ ਸੁਨਾਈਆਂ ਹੋਈਆਂ
ਬੰਦੇ ਰੱਬ ਦੇ ਸਭ ਕਰਤਾਰ ਸਿੰਘਾ ਜ਼ਿੱਦਾਂ ਮੁਫ਼ਤ ਦੇ ਵਿਚ ਵਧਾਈਆਂ ਹੋਈਆਂ

ਤਥਾ

ਸੱਡੇ ਲਈ ਦੋਵੇਂ ਧਿਰਾਂ ਇਕੋ ਜਹੀਆਂ ਖ਼ੈਰ ਦੋਹਾਂ ਦੀ ਅਸੀਂ ਮਨਾਂਵਦੇ ਹਾਂ
ਹਿੰਦੂ ਧਰਮ ਤੇ ਸ਼ਰ੍ਹਾ ਮੁਹੰਮਦੀ ਨੂੰ ਅਸੀਂ ਇੱਜ਼ਤ ਨਾਲ ਤਕਾਂਵਦੇ ਹਾਂ
ਪਰ ਆਪਨਾ ਹੈ ਸਾਡਾ ਰਾਹ ਤੀਜਾ ਕਿਸੇ ਵਿੱਚ ਨ ਪੈਰ ਫਸਾਂਵਦੇ ਹਾਂ
ਸ਼ਰ੍ਹਾ ਕਿਸੇ ਦੀ ਮੰਨਦੇ ਮੂਲ ਨਾਹੀਂ ਖ਼ਾਲਸ ਪੰਥ ਦੀ ਨੀਂਹ ਰਖਾਂਵਦੇ ਹਾਂ
ਸ਼ਰ੍ਹਾ, ਧਰਮ ਚਲਾਇਨੇ ਬੰਦਿਆਂ ਨੇ ਹੇਠ ਕਿਸੇ ਦੀ ਕਾਨ ਨ ਆਂਵਦੇ ਹਾਂ
ਜਿਵੇਂ ਰਚਨਾ ਰੱਬ ਨੇ ਰਚੀ ਮੁਢੋਂ ਤੋੜ ਓਸ ਨੂੰ ਨਹੀਂ ਗਵਾਂਵਦੇ ਹਾਂ
ਦੇ ਹੁਕਮ ਕਰਤਾਰ ਨੇ ਭੇਜਯਾ ਜੋ ਹੋਕਾ ਓਸ ਦਾ ਸਾਰੇ ਸੁਨਾਂਵਦੇ ਹਾਂ
ਖ਼ਾਲਿਸ ਪੰਥ ਕਰਤਾਰ, ਕਰਤਾਰ ਸਿੰਘਾ ਗੱਡੀ ਗੁਰਮੁਖ ਰਾਹ ਚਲਾਂਵਦੇ ਹਾਂ

ਵਾਕ ਕਵੀ

ਏਸੇ ਤਰ੍ਹਾਂ ਰਹੀ ਕਈ ਦਿਣ ਚਰਚਾ ਆਪੋ ਆਪਣੇ ਖ਼ਿਆਲ ਜਤਾਂਦੇ ਰਹੇ
ਓਹ ਸ਼ਰ੍ਹਾ ਦੀ ਰਹੇ ਵਡਿਆਈ ਕਰਦੇ ਗੁਰ ਅਮਲਾਂ ਤਈਂ ਵਡਿਆਂਦੇ ਰਹੇ
ਓਹ ਪੈਗ਼ੰਬਰ ਆਖ਼ਰੀ, ਨਬੀ ਤਾਈਂ ਤੇ ਕੁਰਾਨ ਨੂੰ ਮੁੱਖ ਰਖਾਂਦੇ ਰਹੇ
ਰਾਰ ਲੱਖ ਮੁਹੰਮਦਾਂ ਰਹੇ ਕਹਿੰਦੇ ਹੈ ਕੁਰਾਨ ਕਤਾਬ ਲਖਾਂਦੇ ਰਹੇ

ਨਾਨਕ ਆਯਾ ਪੈਗੰਬਰ ਆਖ਼ਰੀ ਹੈ ਉੱਚੀ ਬਾਣੀ ਅਗੰਮ ਸੁਨਾਂਵਦੇ ਰਹੇ
ਅੰਤ ਹਾਰ ਕੇ ਕਦਮੀਂ ਸਭ ਲੱਗੇ ਤਨ ਮਨ ਕਰ ਸੇਵ ਕਮਾਂਵਦੇ ਰਹੇ
ਚਿਸ਼ਮਾ *ਫ਼ੈਜ਼ ਦਾ ਭਰਯਾ ਸ੍ਰੀ ਬਾਬਾ ਭਲੇ ਪੁਰਸ਼ ਜੋ ਫ਼ੈਜ਼ ਉਠਾਂਵਦੇ ਰਹੇ
ਜਿਹੜੇ ਉੱਲੂ ਜ਼ਿੱਦੀ ਕਰਤਾਰਸਿੰਘਾ ਓਹ ਵੇਖ ਕੇ ਮੂੰਹ ਛੁਮਾਂਵਦੇ ਰਹੇ

ਤਥਾ

ਉੱਤਰ ਵੱਲ ਮਦੀਨੇ ਤੋਂ ਦੂਰ ਥੋੜੀ ਸ੍ਰੀ ਬਾਬੇ ਦਾ ਬਨਯਾਂ ਥਾਨ ਭਾਈ
ਦੂਰੋਂ ਦਿਸਦਾ ਸੋਨੇ ਦੇ ਕਲਸ ਵਾਲਾ ਵਲੀ ਹਿੰਦ ਦਾ ਕਹਿਨ ਮਕਾਨ ਭਾਈ
ਮੁਸਲਮਾਨਾਂ ਦੇ ਦੇਸ਼ ਦੇ ਵਿੱਚ ਦੇਖੋ ਸ੍ਰੀ ਬੱਬੇ ਦੇ ਖੜੇ ਨਸ਼ਾਨ ਭਾਈ
ਇਹਨਾਂ ਗੱਲਾਂ ਤੋਂ ਇਹ ਸਬੂਤ ਹੁੰਦਾ ਜ਼ਰਾ ਕਰੀਏ ਸਾਫ਼ ਧਿਆਨ ਭਾਈ
ਸ੍ਰੀ ਬੱਬੇ ਦਾ ਕਿੱਡਾ ਪਰਤਾਪ ਹੈਸੀ ਜਿਸ ਅੱਗੇ ਝੁਕੇ ਮੁਸਲਮਾਨ ਭਾਈ
ਸ਼ਾਹ ਰੂਮ ਵੱਲੋਂ ਕਰਤਾਰਸਿੰਘਾ ਚੜ੍ਹਤਾਂ ਚੜ੍ਹਦੀਆਂ ਪੂਜੇ ਜਹਾਨ ਭਾਈ

ਮਦੀਨੇ ਦੇ ਮਜੌਰਾਂ ਦਾ ਫ਼ੈਸਲਾ

ਖ਼ਤਮ ਏਸ ਜਹਾਨ ਵਿਚ ਤੂੰ ਨਾਨਕ ਸ਼ਾਹ ਫ਼ਕੀਰ ॥ ਮੀਰਾਂ ਅੰਦਰ ਮੀਰ ਤੂੰ ਪੀਰਾਂ ਅੰਦਰ ਪੀਰ ॥
ਮੁਰਸ਼ਦ ਹਿੰਦੂ ਤੁਰਕ ਦਾ ਦੋਹਾਂ ਦਿਸਾਹਿੰ ਰਾਹਿ ॥ ਸੱਚ ਹਕੀਕਤ ਸੋਧਕੇ ਦਿਤਾ ਹੱਕ ਸੁਨਾਇ ॥
ਜ: ਸਾ: ੧੭੧

ਤਥਾ

ਏਥੇ ਹੋਰ ਕੁਝ ਲਿਖਨ ਦੀ ਲੋੜ ਪੈ ਗਈ ਰੌਲੀ ਹੈ ਮਿਰਜ਼ਈਆਂ ਨੇ ਪਾਈ ਹੋਈ
† ਸਵਾਨਹਿ ਉਮਰੀ ਉਨ੍ਹਾਂ ਨੇ ਬਾਵਾ ਨਾਨਕ ਹੈ ਕਾਦੀਆਂ ਵਿਚ ਛਪਾਈ ਹੋਈ
ਮੁਸਲਮਾਨ ਹੈਸੀ ਸਤਿ ਗੁਰੂ ਨਾਨਕ ਜਨਮ ਸਾਖੀ ਗਵਾਹ ਰਖਾਈ ਹੋਈ
ਤਾਂ ਹੀ ਮੱਕੇ ਮਦੀਨੇ ਨੂੰ ਗਏ ਹੈਸਨ ਮੋਮਨ ਪੱਕੇ ਸੀ ਗੱਲ ਬਨਾਈ ਹੋਈ
ਓਹ ਰੋਜ਼ੇ ਨਮਾਜ਼ਾਂ ਨੂੰ ਮੰਨਦੇ ਸਨ ਹੱਦ ਗੱਪਾਂ ਦੀ ਹੈ ਮੁਕਾਈ ਹੋਈ

---

* ਫ਼ੈਜ਼–ਉਪਕਾਰ ॥

† ਕਾਦੀਆਂ ਵਿਚ ਮਿਰਜ਼ਈਆਂ ਦੇ ਨਵੇਂ ਫ਼ਿਰਕੇ ਨੇ ਫ਼ਤੂਰ ਮਚਾਯਾ ਹੋਯਾ ਹੈ ਕਿ ਸ੍ਰੀ ਬਾਬਾ ਜੀ ਨੇ ਇਸਲਮ ਨੂੰ ਅਖ਼ਤਯਾਰ ਕਰ ਲਿਆ ਹੋਯਾ ਸੀ ਤਾਂ ਹੀ ਓਹ ਨਮਾਜ਼ ਰੋਜ਼ੇ ਦੀ ਤਾਰੀਫ਼ ਕਰਦੇ ਸਨ ਤੇ ਤਾਂ ਹੀ ਓਹ ਮੱਕੇ ਮਦੀਨੇ ਦੇ ਦਰਸ਼ਨਾਂ ਨੂੰ ਗਏ ਸਨ, ਜਿਹੜੀ ਓਹਨਾਂ ਸੁਵਾਨਹਿ ਉਮਰੀ ਬਨਾਈ ਹੋਈ ਹੈ ਓਸ ਦਾ ਜਵਾਬ ੧੯੧੧ ਵਿਚ ਦਾਸ ਨੇ ਲਿਖਯਾ ਸੀ ਪਰ ਕਈ ਕਾਰਨਾਂ ਕਰ ਕੇ ਓਹ ਨ ਛਪ ਸੱਕਿਆ ਹੁਣ ਓਹਨਾਂ ਦੇ ਸਭਨਾਂ ਸਵਾਲਾਂ ਦੇ ਉੱਤਰ ਥਾਂ ਥਾਂ ਪਰ ਏਸ ਗ੍ਰੰਥ ਵਿਚ ਪੂਰੇ ਪੂਰੇ ਦਿਤੇ ਗਏ ਹਨ ਤੇ ਦੱਸਯਾ ਗਿਆ ਹੈ ਕਿ ਗੁਰੂ ਸਾਹਿਬ ਜੀ ਦਾ ਆਪਨਾ ਮਜ਼ਬ ਕਿਹੜਾ ਸੀ ॥

# ਬੇੜੇਦਿਆਂ ਹਵਾਲੇ ਕਰਤਾਰਸਿੰਘਾ ਜਨਮਸਾਖੀ ਜੋਬੱਲੇਲਿਖਾਈ ਹੋਈ

ਮੱਕੇ ਦੀ ਗੋਸ਼ਟ ਵਿਚੋਂ ਕੁਝ ਕੁ ਹਵਾਲੇ ਬੱਲੇ ਵਾਲੀ ਜਨਮਸਾਖੀ ਵਿਚੋਂ ਦੇਕੇ ਦੱਸਿਆ ਜਾਂਦਾ ਹੈ ਕਿ ਸ੍ਰੀ ਬਾਬਾ ਜੀ ਮਸੀਤ ਤੇ ਮੁਸੱਲਾ ਕੁਰਾਨ, ਸੁੰਨਤ, ਰੋਜ਼ਾ, ਕਾਹਬਾ, ਕਲਮਾ ਕਿਹੜਾ ਦਸਦੇ ਹਨ ॥

ਯਥਾ

(੧) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ

ਵਾਰ ਮਾਝ ਮ: ੧

ਏਸ ਦੇ ਵਿਚ ਦਯਾ ਦੀ ਮਸੀਤ, ਸਿਦਕ ਦਾ ਮੁਸੱਲਾ, ਆਪਣੇ ਹੱਕ ਦੀ ਪਛਾਨ ਕਰਨੀ ਕੁਰਾਨ, ਹਯਾ ਦੀ ਸੁੰਨਤ, ਸੀਲਤਾਈ ( ਮਿਠਾ ਸੁਭਾਵ ) ਦੋ ਰੋਜ਼ਾ, ਨੇਕ ਅਮਲਾਂ ਦਾ ਕਾਹਬਾ, ਸੱਚ ਨੂੰ ਪੀਰ, ਬਖਸ਼ਸ਼ ਦਾ ਕਲਮਾ, ਸ਼ਾਂਤ ਸੁਭਾਵ ਦੀ ਤਸਬੀ, ਇਹ ਸਾਰੇ ਨਸ਼ਾਨ ਇਸਲਾਮ ਦੇ ਬਾਹਰਲੇ ਨਸ਼ਾਨਾਂ ਦੇ ਉਲਟ ਹਨ ।

ਪੰਜ ਨਮਾਜ਼ਾਂ

(੨) ਪੰਜਿ ਨਿਵਾਜਾਂ ਵੇਖਤ ਪੰਜਿ ਪੰਜਾਂ ਪੰਜੇ ਨਾਉ
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ
ਚਉਥੀ ਨੀਅਤਿ ਰਾਸਿ ਮਨੁ ਪੰਜਵੀਂ ਸਿਫਤਿ ਸਨਾਇ

ਅਰਥਾਤ—ਪਹਿਲੀ ਨਮਾਜ਼, ਸੱਚ ਦੀ ਪਛਾਨ ਕਰਨੀ ॥
ਦੂਸਰੀ ਨਮਾਜ਼, ਹਰਾਮ ਦੀ ਕਮਾਈ ਨੂੰ ਛੱਡਕੇ ਨੇਕ ਕਮਾਈ ਕਰਨੀ ॥
ਤੀਸਰੀ ਨਮਾਜ਼, ਖ਼ੁਦਾ ਤੋਂ ਨੇਕੀ ਮੰਗਨੀ ॥
ਚੌਥੀ ਨਮਾਜ਼, ਮਨ ਦੀ ਬ੍ਰਿਤੀ ਨੂੰ ਠੀਕ ਕਰਨਾ ( ਮਨ ਨੂੰ ਠਹਿਰਾਨਾ )
ਪੰਜਵੀਂ ਨਮਾਜ਼, ਹਰ ਵਲੇ ਅਕਾਲ ਪੁਰਖ ਦੀ ਸਿਫ਼ਤ ਕਰਨੀ ॥

ਕਲਮਾ

(੩) ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ

ਵਾਰ ਮਾਝ ਮ: ੧

(੪) ਸ੍ਰੀ ਬਾਬਾ ਜੀ ਕੁਰਾਨ ਸ਼ਰੀਫ਼ ਤੇ ਕਿਸਤਰ੍ਹਾਂ ਦਾ ਸਿਦਕ ਰੱਖਦੇ ਸਨ ॥

ਉਠਸਨ ਹਰਫ਼ ਕੁਰਾਨ ਦੇ ਸਚਿ ਨ ਕਹਿਸੀ ਕੋਇ
ਹਿੰਦੂ ਮੁਸਲਮਾਨ ਦੇ ਮਜ਼ੁਬ ਨ ਰਹਿਸਨ ਦੋਇ

ਜਨਮ ਸਾਖੀ ਸਫ਼ਾ ੧੭੭

(੫) ਹਿੰਦੂਆਂ ਤੇ ਮੁਸਲਮਾਨਾਂ ਦੇ ਮਜ਼ੁਬ ਬਾਬਤ ਬਾਬੇ ਜੀ ਦੀ ਰਾਇ ॥

ਨਾਨਕ ਆਖੈ ਪੰਦ ਸੁਣਹੁ ਬਹਾਵਦੀ ਪੀਰ

ਰਦਹੁ ਹਿੰਦੂ ਤੁਰਕ ਦੋਇ ਜੋ ਹੋਇ ਬਹੁਤ ਜ਼ਹੀਰ
ਹਿੰਦੂ ਮੁਸਲਮਾਨ ਜੋ ਇੱਕ ਸਾਈਂ ਦੋ ਹੱਦ
ਦੋਨਹੁ ਕਰ ਮਨਮੁਖ ਜੋ ਅੱਲਾਹ ਕੀਤੇ ਰੱਦ

ਜਨ: ਸਾ: ੧੯੯

( ੬ ) ਸ੍ਰੀ ਬਾਬਾ ਜੀ ਆਪਣਾ ਤੀਸਰਾ ਮਜ਼ਬ ਦੱਸਦੇ ਹਨ ॥

ਦੂਹ ਥੀਂ ਹੋਇਆ ਨ ਕੰਮ ਕੋਇ ਫਿਰ ਕੀਤਾ ਹੁਕਮ ਖ਼ੁਦਾਇ
ਦੂਹ ਦੇ ਉੱਪਰ ਤੀਸਰਾ ਫਿਰ ਨਾਨਕ ਤੂੰਹੀ ਜਾਇ
ਦੁਨੀਆਂ ਅੰਦਰ ਜਾਇ ਕਰ ਇਕੋ ਨਾਮ ਜਪਾਇ
ਉੱਮਤ ਸਭ ਬਦਰਾਹ ਹੈ ਤੁਮ ਪਾਵੋ ਸਿੱਧੇ ਰਾਹਿ
ਧਰਮ ਚਲਾਵੇ ਸੱਚ ਦਾ ਦੇਵੇ ਕੂੜ ਉਠਾਇ
ਜੋ ਸ਼ਰਨੀ ਆਵੇ ਦੂੰਹ ਵਿਚੋਂ ਤਿਸ ਨੂੰ ਲਵੇ ਮਲਾਇ

ਜਨ: ਸਾ: ੨੦੮

( ੭ ) ਜਿਹੜਾ ਤੀਸਰੇ ਮਜ਼ਬ ਵਿਚ ਆਵੇਗਾ ਓਹਨੂੰ ਦੁੱਖ ਨਹੀਂ ਹੋਵੇਗਾ ॥

ਗੁਜ਼ਰੇ ਨੂੰ ਸਲਵਾਤ ਹੈ ਹਾਜ਼ਰ ਹੋਇ ਸੋ ਮਾਨ
ਹਾਜ਼ਰ ਨਾਜ਼ਰ ਇਕ ਰੱਬ ਵਿਚ ਹਿੰਦੂ ਮੁਸਲਮਾਨ
ਸੱਚਾ ਫ਼ਿਰਕਾ ਸੱਜਿਆ ਨਾਨਕ ਸ਼ਾਹ ਫ਼ਕੀਰ
ਜੋ ਆਵੇ ਸੱਚੇ ਮਜ਼ਬ ਵਿਚ ਸੋ ਕਦੇ ਨ ਹੋਇ ਜ਼ਹੀਰ

ਜਨ: ਸਾ: ੨੧੪

( ੮ ) ਜੇ ਹਿੰਦੂ ਦੋਜ਼ਖ ਵਿਚ ਸੜਨਗੇ ਤਾਂ ਮੋਮਨ ਦੀ ਮਿੱਟੀ ਭੀ ਓਸੇ ਤਰ੍ਹਾਂ ਸੜਦੀ ਹੈ ॥

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ
ਜਲਿਜਲਿਰੋਵੈਬਪੁੜੀਝੜਿਝੜਿਪਵਹਿਅੰਗਿਆਰ
ਨਾਨਕਜਿਨਿਕਰਤੈਕਾਰਣੁਕੀਆਸੋਜਾਣੈਕਰਤਾਰੁ

ਆਸਾ ਦੀ ਵਾਰ ਮ: ੧

( ੯ ) ਸ੍ਰੀ ਬਾਬਾ ਜੀ ਕਈ ਲੱਖ ਮੁਹੰਮਦਾਂ ਦਾ ਹੋਣਾ ਦੱਸਦੇ ਹਨ ॥

ਲਿਖਯਾ ਧੁਰ ਦਰਗਾਹਿ ਦੇ ਇੱਕਸ ਬਾਝ ਨਾ ਕੋਇ

ਕੇਤੇ ਲਖ ਮੁਹੰਮਦਾਂ ਉੱਠੀ ਚੱਲੇ ਰੋਇ

ਜ: ਸਾ: ੧੪੯

ਤਥਾ

ਆਪੇ ਇਕ ਖ਼ੁਦਾਇ ਹੈ ਕਈ ਮੁਹੰਮਦ ਲੋਇ
ਵਾਰੀ ਆਪੋ ਆਪਣੀ ਉੱਠੀ ਚੱਲੇ ਰੋਇ
ਕੂੜਾ ਝਗੜਾ ਹੱਜੀਓ ਮਨ ਤੇ ਰਖੋ ਨ ਮੂਲ
ਇਕੋ ਪਾਕ ਖ਼ੁਦਾਇ ਹੈ ਹੋਰ ਕੇਤੇ ਨਬੀਰਸੂਲ

(੧੦) ਸੁੱਨਤ ਦੀ ਬਾਬਤ ਗੁਰੂ ਸਾਹਿਬ ਦੀ ਰਾਇ ॥

ਕਿਸੇ ਕਟਾਇਆ ਲਾਂਡ ਕੋ ਕਿਸੇ ਛਿਦਾਇ ਕਾਨ
ਸਾਬਤ ਸੂਰਤ ਰੱਬ ਦੀ ਭੰਨਨ ਬੇਈਮਾਨ
ਬੁਰੇ ਦੋਹਾਂ ਦੇ ਪੰਥਰੇ ਬੁਰੇ ਦੋਹਾਂ ਦੇ ਮੇਲ
ਜੇ ਕੋ ਸੱਚ ਅਲਾਇ ਘੱਤ ਮਾਰਨ ਤਿਸ ਤੇਲ

ਜ: ਸਾ: ੧੧੯

(੧੧) ਦੀਨ ਇਸਲਾਮ ਨੂੰ ਸ੍ਰੀ ਬਾਬਾ ਜੀ ਮਨਸੂਖ਼ ਕਰਦੇ ਹਨ ॥

ਖਾਣ ਹਰਾਮ ਹਲਾਲ ਕਰ ਚੱਲਿਆ ਮਜ਼੍ਹਬ ਰਸੂਲ
ਤੁਰਕ ਹੋਇ ਮਨਸੂਖ਼ ਹੁਨ ਫਿਰ ਨਾਨਕ ਕੀਆ ਅਰੂਜ

ਜ: ਸਾ: ੨੦੬

(੧੨) ਉੱਮਤ ਨਬੀ ਦੀ ਦਰਗਾਹ ਤੋਂ ਉਰੇ ਹੀ ਰਹਿ ਜਾਵੇਗੀ॥

ਰਹੀਆਂ ਉਰੇ ਹੀ ਉੱਮਤੀਂ ਨਾਲੇ ਨਬੀ ਰਸੂਲ
ਨਿਗੁਰੇ ਰਾਹ ਨ ਪਾਇਨੀ ਮਨੀ ਗਈਆਨੇ ਭੂਲ

ਜ: ਸਾ: ੧੬੧

(੧੩) ਅੱਗੇ ਕੋਈ ਕਿਸੇ ਨੂੰ ਨਹੀਂ ਛੁਡਾ ਸੱਕੇਗਾ ॥

ਮੂੰਹ ਤੇ ਕਲਮਾ ਆਖਦੇ ਦੋਇ ਦਰੋਗ ਮਲਾਇ
ਅੱਗੇ ਮੁਹੰਮਦ ਮੁਸਤਫ਼ਾ ਸਕੇ ਨ ਤਿਨ੍ਹਾਂ ਛੁਡਾਇ

ਤਥਾ ਜ: ਸਾ: ੧੫੩

ਰਾਮ ਰਸੂਲ ਨ ਦੇਖਨੀ ਤੂਹਾਂ ਲੈਨ ਛੁਡਾਇ
ਏਹ ਵਚਾਰਾ ਕਿਆਮਤੀ ਕਿ ਅੱਗੇ ਭਏ ਫ਼ਨਾਹਿ

ਦਿੱਸੇ ਨਾਹੀਂ ਮੁਸਤਫ਼ਾ ਲਏ ਜੋ ਖ਼ਬਰੀਂ ਆਇ
ਚਾਰੇ ਯਾਰ ਨ ਦਿੱਸਨੀ ਉੱਮਤ ਲੈਨ ਛੁਡਾਇ
ਕੂੜੀ ਬਾਜ਼ੀ ਉੱਮਤੀਂ ਵੇਖ ਨ ਭੁੱਲੋ ਮੂਲ
ਦੁਨੀ ਵਲੇਵੇ ਕਾਰਨੇ ਕਲਮਾ ਪੜ੍ਹਨ ਰਸੂਲ
ਕਲਮੇ ਇਕ ਪੁਕਾਰਿਆ ਦੂਜਾ ਨਾਹੀਂ ਕੋਇ
ਦੂਜੀ ਕੁਦਰਤ ਵੇਖ ਕਰ ਉੱਮਤ ਦਿੱਤਾ ਰੋਇ
ਜੇਤੇ ਖ਼ੱਕੀ ਰੂਹ ਹਨ ਜਲ ਬਲ ਹੋਇ ਖ਼ਾਕ
ਸੱਦੇ ਮੁਹੱਮਦ ਮੁਸਤਫ਼ਾ ਦੂਹਾਂ ਭਰੇ ਸ਼ਫ਼ਾਤ

ਜ: ਸਾ: ੧੬੪

ਦਾਸ ਨੇ ਆਪਨੇ ਵੱਲੋਂ ਕੋਈ ਨੋਟ ਦੇਨਾ ਏਥੇ ਅੱਛਾ ਨਹੀਂ ਸਮਝਯਾ ਇਹ ਕੇਵਲ ਮਿਰਜ਼ਈ ਭਰਾਵਾਂ ਦੇ ਗਪੋੜਿਆਂ ਨੂੰ ਖੰਡਿਨ ਕਰਨ ਵਾਸਤੇ ( ਕਿ ਬਾਬਾ ਜੀ ਮੁਸਲਮਾਨ ਸਨ ) ਕੁਝ ਕੁ ਜਨਮ ਸਾਖੀ ਵਿਚੋਂ ਸ਼ਬਦ ਦਿਤੇ ਹਨ ਤਾਂ ਕਿ ਭਰਾਵਾਂ ਨੂੰ ਪਤਾ ਲੱਗ ਜਾਵੇ ਕਿ ਸ੍ਰੀ ਬਾਬਾ ਜੀ ਦੀ ਬਾਬਤ ਮਿਰਜ਼ਈ ਫ਼ਿਰਕਾ ਭੋਲਿਆਂ ਭਰਾਵਾਂ ਨੂੰ ਝੂਠੇ ਧੱਪੇ ਦੇਂਦਾ ਹੈ ॥

ਵਾਕ ਕਵੀ

ਬਾਬਾ ਦੇਂਵਦਾ ਸਤਿ ਉਪਦੇਸ਼ ਸਭ ਨੂੰ ਵੈਰ ਕਿਸੇ ਦੇ ਨਾਲ ਪਛਾਨ ਨਹੀਂ ਸੀ
ਸਾਰੇ ਜਗਤ ਦਾ ਬਣ ਕੇ ਗੁਰੂ ਆਯਾ ਕਿਸੇ ਮਜ਼੍ਹਬ ਦੀ ਕੈਦ ਸੁਜਾਨ ਨਹੀਂ ਸੀ
ਹੋਕਾ ਸੱਚ ਦਾ ਵਿਚ ਜਹਾਨ ਦਿੱਤਾ ਕਿਸੇ ਗੱਲ ਦਾ ਲੋਭ ਤੇ ਮਾਨ ਨਹੀਂ ਸੀ
ਨ ਹਿੰਦੂਆਂ ਦੇ ਜਾਲਾਂ ਵਿਚ ਫਸਯਾ ਮੰਨੀ ਮੋਮਨਾਂ ਦੀ ਮੂਲ ਆਨ ਨਹੀਂ ਸੀ
ਖ਼ਾਲਸ ਖ਼ਾਲਸਾ ਪੰਥ ਪਰਚਾਰ ਕੀਤਾ ਨਵਾਂ ਵੱਖਯਾ ਕੋਈ ਨਸ਼ਾਨ ਨਹੀਂ ਸੀ
ਸ਼ਰ੍ਹਾ ਰੀਤ ਨ ਕੋਈ ਚਲਾਈ ਨਵੀਂ ਪੂਜਾ ਆਪਣੀ ਦੀ ਮੂਲ ਸਿਆਨ ਨਹੀਂ ਸੀ
ਸਾਬਤ ਸੂਰਤ ਤੋੜਨੀ ਬੁਰਾ ਕਹਯਾ ਅਪਨਾ ਨਾਮ ਜਪੌਣਾ ਧਯਾਨ ਨਹੀਂ ਸੀ
ਭਲਾ ਸਾਰੇ ਹੀ ਜੱਗ ਦਾ ਮੰਗਦੇ ਰਹੇ ਬੁਰਾ ਲਿਆਉਂਦੇ ਉੱਤੇ ਜ਼ਬਾਨ ਨਹੀਂ ਸੀ
ਹਿੰਦੂ ਮੋਮਨਾਂ ਦੇ ਫਿਰ ਥਾਉਂ ਦੇਖੇ ਰੱਖੀ ਦੋਹਾਂ ਦੀ ਰਤੀ ਭੀ ਕਾਨ ਨਹੀਂ ਸੀ
ਬਾਬਾ ਜਗਤ ਦਾ ਗੁਰੂ ਕਰਤਾਰ ਸਿੰਘਾ ਨਹੀਂ ਸੀ ਹਿੰਦੂ ਅਤੇ ਮੁਸਲਮਾਨ ਨਹੀਂ ਸੀ

ਮਿਸਰ ਦੇਸ ਦਾ ਸੈਰ

ਬੱਬਾ ਮੱਕੇ ਮਦੀਨੇ ਨੂੰ ਜਿੱਤ ਕਰਕੇ ਅੱਗੇ ਮਿਸਰ ਦੇ ਦੇਸ ਨੂੰ ਜਾਂਵਦਾ ਏ
ਮਿਸਰ ਦੇਸ ਪੁਰਾਣਾ ਆਬਾਦ ਹੈ ਸੀ ਸ਼ਾਨਦਾਰ ਤੇ ਸੋਹਣਾ ਸੋਹਾਂਵਦਾ ਏ

ਯਾਦਗਾਰਾਂ ਪੁਰਾਣੀਆਂ ਸ਼ਾਹਾਂ ਦੀਆਂ ਬਾਬਾ ਵੇਖਦਾ ਅਤੇ ਦਿਖਾਂਵਦਾ ਏ
ਕੋਹ* ਤੂਰ† ਕਿਨਾਨ ਥੀਂ ਹੁੰਦੇ ਹੋਏ ਚਰਨ‡ ਯੇਰੋਸ਼ਲਮ ਜਾ ਪਾਂਵਦਾ ਏ
ਹੋਕੇ ਜਾਫ਼ੇ ਥੀਂ ਕਾਹਿਰੇ ਜਾਇ ਵੜੇ ਜਿਨ੍ਹੂੰ ਕੈਰੋਂ ਹੁਣ ਦੇਸ ਬੁਲਾਂਵਦਾ ਏ
ਬਾਦਸ਼ਾਹ§ ਫ਼ਿਰੌਨਦੇਬਾਉਂਦੇਖੇਬਾਹਿਰਸ਼ਹਿਰੋਂਬਾਬਾ ? ਡੇਰਾ ਲਾਂਵਦਾ ਏ
ਕਰ ਸੁਰ ਰੁਬਾਬ ਵਿਚ ਲਹਿਰ ਆਕੇ ਬਾਬਾ ਮੁੱਖ ਤੋਂ ਸ਼ਬਦ ਸੁਨਾਂਵਦਾ ਏ
"ਲੱਖਅਗਾਸਾਂਅਗਾਸ"ਕਰਤਾਰਸਿੰਘਾਅਤੇਲੱਖਪਾਤਾਲਜਤਾਂਵਦਾ ਏ

ਪੀਰ ਜਲਾਲ ਦੀਨ

ਓਸ ਸ਼ਹਿਰ ਦੇ ਵਿਚ ਸੀ ਪੀਰ ਵੱਡਾ ਖ਼ਬਰ ਓਸ ਨੂੰ ਕੋਈ ਪੁਚਾਂਵਦਾ ਏ
ਬੈਠਾਬਾਹਿਰਫ਼ਕੀਰਇਕਨਹਿਰਕੰਢੇਕਲਮੇਕੁਫ਼ਰਦੇਓਹ ਸੁਨਾਂਵਦਾ ਏ
ਨਬੀ ਚੌਦਾਂ ਆਕਾਸ਼ ਪਾਤਾਲ ਦੱਸੇ ਓਹ ਲੱਖਾਂ ਹੀ ਪਿਆ ਜਤਾਂਵਦਾ ਏ
ਸੁਣਦੇਸਾਰ ਹੀ ਸ਼ਰ੍ਹਾ ਨੇ ਜੋਸ਼ ਦਿੱਤਾ ਪੁੱਤਰਆਪਣੇਨੂੰ ਸਿਖਲਾਂਵਦਾ ਏ
ਮੇਰੇ ਪਾਸ ਲਿਆ ਫ਼ਕੀਰ ਨੂੰ ਜਾ ਓਹ ਆਣ ਕੇ ਹੁਕਮ ਚੜ੍ਹਾਂਵਦਾ ਏ
ਓਹ ਨੂੰ ਕਹਯਾ ਮਰਦਾਨੇ ਸੁਨਾਕੇ ਜੀ ਬਾਬਾ ਕਿਸੇ ਦੇ ਕਹੇ ਨ ਜਾਂਵਦਾ ਏ
ਬੇ ਪਰਵਾਹ ਖ਼ੁਦਾ ਦੇ ਰੰਗ ਰੱਤਾ ਕਾਨ ਕਿਸੇ ਦੀ ਨਹੀਂ ਰਖਾਂਵਦਾ ਏ
ਓਸ ਪੀਰ ਨੂੰ ਕਹਯਾ ਕਰਤਾਰਸਿੰਘਾ ਪੀਰ ਚੱਲ ਕੇ ਆਪ ਹੀ ਆਂਵਦਾ ਏ

ਸਵਾਲ ਜਲਾਲ ਦੀਨ ਪੀਰ

ਆਖੇ ਪੀਰ ਜਲਾਲ ਦੀਨ ਨਾਨਕ ਸ਼ਾਹ ਕਤਾਲ
ਚੌਦਹਿ ਤਬਕ ਕਤਾਬ ਵਿਚ ਤਿਸ ਤੇ ਪਰੇ ਜ਼ਵਾਲ
ਡਿੱਠੇ ਬਾਝਹੁ ਕਿਸੇ ਦੀ ਖ਼ਾਤਰਜਮ੍ਹਾ ਨ ਹੋਇ
ਕਹਿਣਾ ਸੁਣਨਾ ਬਾਦ ਹੈ ਮਜਲਸ ਵਿਚਖਲੋਇ ਜ: ਸਾ:

---

* ਤੂਰ ਨਾਮ ਪਹਾੜ ਦਾ ਹੈ ਜਿਥੇ ਹਜ਼ਰਤ ਮੂਸਾ ਨੇ ਨੂਰ ਵੇਖਯਾ ਤੇ ਕਹਿੰਦੇ ਹਨ ਕਿ ਤੂਰ ਪਹਾੜ ਤਦੋਂ ਸੜ ਕੇ ਸੁਰਮਾ ਹੋ ਗਿਆ ॥

† ਕਿਨਾਨ—ਹਜ਼ਰਤ ਯੂਸਫ਼ ਜਿਥੇ ਜਾਕੇ ਵਿਕਯਾ ਸੀ ਤੇ ਏਸੇ ਥਾਂ ਦੀ ਸ਼ਹਿਜ਼ਾਦੀਜ਼ੁਲੇਖਾਂਸੀ ॥

‡ ਯੋਰੋ ਸ਼ਲਮ—ਜਿੱਥੇ ਹਜ਼ਰਤ ਈਸਾ ਨੂੰ ਯਹੂਦੀਆਂ ਨੇ ਫਾਂਸੀ ਤੇ ਚੜ੍ਹਾਕੇ ਮਾਰ ਦਿੱਤਾ ਸੀ॥

§ ਫ਼ਿਰੌਨ—ਜਿਸ ਨੇ ਆਪਨੇ ਆਪ ਨੂੰ ਖ਼ੁਦਾ ਕਹਾਯਾ ਸੀ ਤੇ ਈਸਾ ਤੋਂ ਪਹਿਲਾਂ ਹੋਯਾ ਹੈ ॥

? ਜਿੱਥੇ ਕਿਲ੍ਹੇ ਦੇ ਬਾਹਿਰ ਬਾਬਾ ਜੀ ਬੈਠੇ ਸਨ, ਓਥੇ ਹੁਣ ਦੱਖਨੀ ਦਰਵਾਜ਼ੇ ਦੇ ਬਾਹਿਰ ਵਲੀ ਹਿੰਦ ਦੇ ਨਾਮ ਕਰ ਕੇ ਬੜਾ ਬਨਿਯਾ ਹੋਯਾ ਹੈ ਤੇ ਲੋਕ ਪੂਜਦੇ ਹਨ ॥

ਸ੍ਰੀ ਬਾਬੇ ਜੀ ਨੇ ਪੀਰ ਦੇ ਪੁੱਤ੍ਰ ਨੂੰ ਨਾਲ ਲੈ ਕੇ ਲੱਖਾਂ ਆਕਾਸ਼ ਪਾਤਾਲ ਦਿਖਲਾਨੇ

ਆਖੇ ਨਾਨਕ ਸੱਚ ਸੁਣ ਪੀਰ ਜਲਾਲ ਸਦਾਤ
ਹਿਕੇ ਤਾਂ ਚੱਲੋ ਆਪ ਹੀ ਹਿਕੇ ਤਾਂ ਦਿਹੋ ਸੰਗਾਤ
ਆਕਾਸ਼ਾਂ ਆਕਾਸ਼ ਲੱਖ ਪਾਤਾਲਾਂ ਪਾਤਾਲ
ਸਭਨਾਂ ਦੇ ਸਿਰ ਰੱਬ ਇੱਕ ਸਭ ਦੀ ਕਰੇ ਸੰਭਾਲ
ਦਿੱਤਾ ਬੇਟਾ ਪੀਰ ਨਾਲ ਜਲੁ ਜਲਾਲੀ ਨਾਮ
ਮਜਲਸ ਅੰਦਰ ਬੈਠਿਆਂ ਹੋਏ ਅੰਤਰ ਧਿਆਨ
ਹਿੱਕ ਪਲਕ ਦੇ ਫਰਕਨੇ ਡਿੱਠੇ ਲਖ ਆਕਾਸ਼
ਕਈ ਪੈਗੰਬਰ ਦੇਖ ਕੇ ਮੰਨਯਾ ਪੀਰ ਤਰਾਸ
ਫੇਰ ਗਏ ਪਾਤਾਲ ਨੂੰ ਵੇਖ ਬੇ ਅੰਤ ਪਾਤਾਲ
ਪੈਗੰਬਰ ਅਵਿਤਾਰ ਬਹੁ ਗਣਤੀ ਨਾਹਿੰ ਸੰਭਾਲ
ਜਿੱਥੇ ਬਾਬਾ ਜਾਵਹੇ ਅੱਗੇ ਤਿਆਰ ਕੜਾਹ
ਸੰਗਤ ਜੁੜੀ ਅਪਾਰ ਹੋਇ ਗਾਵਨ ਸ਼ਬਦ ਸਿਰਾਹ
ਦਰਸ਼ਨ ਕਰ ਕੁਰਬਾਨ ਹੋਹਿੰ ਨਜ਼ਰਾਂ ਦੇਨ ਅਮੋਲ
ਇਕ ਇਕ ਥਾਉਂ ਕੜਾਹ ਲੈ ਮੱਸਾ ਮੱਸਾ ਤੋਲ
ਭਰ ਗਿਆ ਕਚਕੋਲ ਉਸ ਪੀਰ ਹੋਯਾ ਹੈਰਾਨ
ਅੱਖਯਾ ਹੁਣ ਤਾਂ ਸ਼ਾਹ ਜੀ ਚੱਲੋ ਆਪਣੇ ਥਾਨ
ਆਏ ਪਲ ਮੇਂ ਥਾਂ ਉਸੀ ਜਿੱਥੇ ਬੈਠਾ ਪੀਰ
ਗੱਲਾਂ ਸੁਣ ਕਚਕੋਲ ਪਿਖ ਹੋਯਾ ਪੀਰ ਜ਼ਹੀਰ
ਆਖਯਾ ਬੇਟੇ ਪੀਰ ਦੇ ਇਹ ਤਾਂ ਖ਼ੁਦ ਖ਼ੁਦਾਇ
ਲੱਖ ਆਕਾਸ਼ ਪਾਤਾਲ ਜਿਨ ਪਲ ਮੈਂ ਦਏ ਦਿਖਾਇ॥

ਜਨਮ ਸਾਖੀ

ਵਾਕ ਕਵੀ

ਕਰਾਮਾਤ ਵੱਡੀ ਵਿਚ ਵੇਖ ਬਾਬੇ ਪੀਰ ਚਰਨੀਂ ਸੀਸ ਝੁਕਾਯਾ ਜਦੋਂ
ਸਾਰੇ ਸ਼ਹਿਰ ਦੇ ਲੋਕ ਭੀ ਝੁਕ ਪਏ ਪਿਆ ਸਭ ਦੇ ਸਿਰ ਭੇਸਾਯਾ ਜਦੋਂ

ਅਬਦੁਲ ਕਾਦਰੀ ਜਹੇ ਭੀ ਪਏ ਚਰਨੀ ਆਉਣ ਲੱਗ ਪਈ ਬਹੁਤ ਮਾਯਾ ਤਦੋਂ
ਬਾਬਾ ਦੇਇ ਵੰਡਾ ਗ਼ਰੀਬਾਂ ਤਾਈਂ ਸਾਰੇ ਸ਼ਹਿਰ ਅੰਦਰ ਜੱਸ ਛਾਯਾ ਤਦੋਂ
ਬਾਦਸ਼ਾਹ ਜੋ ਕਾਰੂੰ ਹਮੀਦ ਹੈ ਸੀ ਜੱਸ ਓਸ ਨੇ ਭੀ ਸੁਣ ਪਾਯਾ ਤਦੋਂ
ਓਹ ਭੀ ਕਰਨ ਦੀਦਾਰ ਕਰਤਾਰਸਿੰਘਾ ਨਾਲ ਲੈ ਵਜ਼ੀਰਾਂ ਨੂੰ ਆਯਾ ਤਦੋਂ

ਤਥਾ

ਬਾਦਸ਼ਾਹ ਜ਼ਾਲਮ ਬੜਾ ਸੀ ਹਿਰਸੀ ਕੀਤਾ ਮੁਲਕ ਸੀ ਕੁੱਲ ਵੈਰਾਨ ਉਸਨੇ
ਪੈਸਾ ਕਿਸੇ ਦੇ ਪਾਸ ਨ ਛੱਡਯਾ ਸੀ ਕਰ ਛੱਡੇ ਕੰਗਾਲ ਇਨਸਾਨ ਉਸਨੇ
ਪਰਜਾ ਭੁੱਖ ਦੇ ਦੁੱਖ ਸੀ ਮਰ ਰਹੀ ਕੀਤਾ ਦੂਰ ਇਨਸਾਫ਼ ਦਾ ਧਿਆਨ ਉਸਨੇ
ਭਰ ਰੱਖੇ ਖ਼ਜ਼ਾਨੇ ਕਰਤਾਰਸਿੰਘਾ ਕੀਤੀ ਦੇਸ ਦੀ ਸੀ ਨੱਕ ਜਾਨ ਉਸਨੇ

ਸ੍ਰੀ ਬਾਬੇ ਜੀ ਨੇ ਕਾਰੂੰ ਹਮੀਦ ਨੂੰ ਸੂਈ ਦੇਨੀ

ਆਯਾ ਬਾਦਸ਼ਾਹ ਬਾਬੇ ਨੂੰ ਮਿਲਨ ਜਦੋਂ ਆਦਰ ਮਾਨ ਦੇ ਪਾਸ ਬਠਾਇ ਲਿਆ
ਓਹਨੂੰ ਟਾਲਨਾ ਜ਼ੁਲਮ ਮਤੋਂ ਜਿਵੇਂ ਟਲੇ ਸਤਿਗੁਰਾਂ ਸੀ ਚਿੱਤ ਠਹਿਰਾਇ ਲਿਆ
ਬਹੁਤ ਚਿਰ ਗੱਲਾਂ ਕਰ ਬਾਦਸ਼ਾਹ ਨੇ ਕੋਈ ਟਹਿਲ ਦੱਸੋ ਇਹ ਸੁਨਾਇ ਲਿਆ
ਗੁਰਾਂ ਸੂਈ ਇਕ ਓਸ ਦੇ ਹੱਥ ਦਿਤੀ ਪੱਕੀ ਤਰ੍ਹਾਂ ਉਸਨੂੰ ਜਤਲਾਇ ਲਿਆ
ਇਹ ਲਵਾਂਗੇ ਵਿਚ ਦਰਗਾਹ ਤੈਥੋਂ ਰੱਖੀਂ ਸਾਂਭ ਕੇ ਖ਼ੂਬ ਸਮਝਾਇ ਲਿਆ
ਪਿਆ ਵਿਚ ਸੋਚਾਂ ਕਰਤਾਰਸਿੰਘਾ ਆਣ ਅਗਲੇ ਫ਼ਿਕਰ ਦਬਾਇ ਲਿਆ

ਬਾਦਸ਼ਾਹ

ਇਹ ਤਾਂ ਪੀਰ ਜੀ ਗੱਲ ਹੈ ਬੜੀ ਔਖੀ ਸੂਈ ਕਿਵੇਂ ਦਰਗਾਹ ਵਿਚ ਜਾਇ ਸੱਕੇ
ਬੰਦਾ ਮਰਨ ਲੱਗਾ ਖ਼ਾਲੀ ਹੱਥ ਜਾਂਦਾ ਨਾਲ ਕੁਝ ਭੀ ਨਹੀਂ ਲਜਾਇ ਸੱਕੇ
ਮੈਂ ਸੂਈ ਨੂੰ ਕਿਸ ਤਰ੍ਹਾਂ ਨਾਲ ਖੜਸਾਂ ਪਿਛੋਂ ਕੋਈ ਨ ਕਿਵੇਂ ਪੁਚਾਇ ਸੱਕੇ
ਬਾਬਾ ਹੱਸ ਪਿਆ ਕਰਤਾਰਸਿੰਘਾ ਸ਼ਾਹ ਸੂਈ ਨ ਨਾਲ ਉਠਾਇ ਸੱਕੇ

ਸ੍ਰੀ ਬਾਬਾ ਜੀ

ਜੇਕਰ ਬਾਦਸ਼ਾਹ ਸੂਈ ਨ ਖੜ ਸੱਕੇਂ ਫੇਰ ਏਤਨੇ ਜ਼ੁਲਮ ਕਮਾਇਂ ਕਾਹਨੂੰ
ਜਦ ਸਮਝਦਾ ਨਾਲ ਨਹੀਂ ਕੁਝ ਜਾਣਾ ਫੇਰ ਜਮ੍ਹਾਂ ਖ਼ਜ਼ਾਨੇ ਕਰਾਇਂ ਕਾਹਨੂੰ
ਪਿਛੇ ਤਮ੍ਹਾ ਤੇ ਹਿਰਸ ਦੇ ਲੱਗ ਕਰਕੇ ਪਰਜਾ ਆਪਣੀ ਤਈਂ ਸਤਾਇਂ ਕਾਹਨੂੰ

ਲੋਕ ਮਰਨ ਭੁੱਖੇ ਬਦੀ ਸਿਰ ਤੇਰੇ ਭਾਰ ਗਰਦਨ ਉੱਤੇ ਉਠਾਇੰ ਕਾਹਨੂੰ
ਐਵੇਂ ਖ਼ਲਕ ਖ਼ੁਦਾ ਦੀ ਤੰਗ ਕੀਤੀ ਪੈਣਾ ਦੋਜ਼ਖ਼ਾਂ ਦੇ ਵਿਚ ਚਾਹਿੰ ਕਹਾਨੂੰ
ਜੋੜੇ ਗੰਜ ਏਥੇ ਸਾਰੇ ਪਏ ਰਹਿਨੇ ਦਾਗ਼ ਲਾਹਨਤ ਐਵੇਂ ਲਵਾਇੰ ਕਾਹਨੂੰ
ਜਿੱਨੇ ਨਾਲ ਚੱਲੇ ਕਾਰ, ਲੈ ਉਤਨਾ ਐਵੇਂ ਆਜਜ਼ਾਂ ਖ਼ੂਨ ਚਵਾਇੰ ਕਾਹਨੂੰ
ਖ਼ੱਲੀ ਹੱਥ ਜਾਣਾ ਕਰਤਾਰਸਿੰਘਾ ਪਾਪ ਕਰਕੇ ਜਮ੍ਹਾ ਰਖਾਇੰ ਕਾਹਨੂੰ

ਬਾਦਸ਼ਾਹ ਨੇ ਡਰ ਕੇ ਅਰਜ਼ ਕਰਨੀ

ਬਾਦਸ਼ਾਹ ਦੀ ਆਂ ਗਈ ਆਂ ਖੁੱਲ੍ਹ ਅੱਖਾਂ ਕਹਿੰਦਾ ਪੀਰ ਜੀ ਲਿਆ ਬਚਾਇ ਮੈਨੂੰ
ਮੈਂ ਅੱਗੋਂ ਗੁਨਾਹ ਤੋਂ ਕਰਾਂ ਤੌਬਾ ਦੇ ਪਿਛਲੇ ਬਖ਼ਸ਼ ਖ਼ੁਦਾਇ ਮੈਨੂੰ
ਦਿਆਂ ਵੰਡ ਪਰਜਾ ਤਾਈਂ ਮਾਲ ਸਾਰਾ ਖ਼ੌਫ਼ ਆਕਬਤ ਦਾ ਗਿਆ ਖਾਇ ਮੈਨੂੰ
ਕੁਝ ਰਹਿਮ ਕਰ ਕੇ ਕਰਤਾਰਸਿੰਘਾ ਦਿਹੋ ਹੋਰ ਨਸੀਹਤ ਸੁਣਾਇ ਮੈਨੂੰ

* ਨਸੀਹਤ-ਨਾਮਾ ਜੋ ਕਾਰੂੰ ਹਮੀਦ ਨੂੰ ਸ੍ਰੀ ਬਾਬੇ ਜੀ ਨੇ ਸੁਣਾਯਾ

ਕੀਚੈ ਨੇਕ ਨਾਮੀ ਜੋ ਦੇਵੈ ਖ਼ੁਦਾਇ॥ ਜੋ ਦੀਸੈ ਜਿਮੀ ਪਰ ਸੋ ਹੋਸੀ ਫ਼ਨਾਹਿ
ਦਾਮੋ ਵ ਦੌਲਤ ਕਸੇ ਬੇਸ਼ੁਮਾਰ॥ ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ
ਦਮੜਾ ਉਸੀ ਕਾ ਜੋ ਖ਼ਰਚੇ ਔ ਖਾਇ॥ ਦੇਵੈ ਦਿਲਾਵੈ ਰਜਾਵੈ ਖ਼ੁਦਾਇ
ਹੋਤਾ ਨ ਰਾਖੇ ਅਕੇਲਾ ਨ ਖਾਇ॥ ਤਹਕੀਕ ਦਿਲ ਦਾਨੀ ਵਹੀ ਭਿਸ਼ਤ ਜਾਇ
ਕੀਜੀਏ ਤੌਬਾ ਨ ਕੀਜੇ ਗੁਮਾਨ॥ ਹਮੇਸ਼ਾ ਨ ਰਹਿ ਗੀ ਤੂੰ ਐਸੀਏ ਜਾਨ
ਹੱਥੀ ਵ ਘੋੜੇ ਵ ਲਸ਼ਕਰ ਹਜ਼ਾਰ॥ ਸਭੀ ਗ਼ਰਕ ਹੋਤੇ ਕੋ ਲੋਗੇ ਨ ਬਾਰ
ਦੁਨੀਆਂ ਕਾ ਦੀਵਾਨਾ ਕਹੇ ਮੁਲਕ ਮੇਰਾ॥ ਆਈ ਮੌਤ ਸਿਰ ਪਰ ਨ ਤੇਰਾ ਨ ਮੇਰਾ
ਕੇਤੀ ਗਈ ਦੇਖ ਵੱਜੇ ਵਜਾਇ॥ ਰਹੇਗਾ ਵੁਹੀ ਏਕ ਸਾਚਾ ਖ਼ੁਦਾਇ
ਆਇਆ ਅਕੇਲਾ ਅਕੇਲਾ ਚਲਾਇਆ॥ ਚਲਤੇ ਵਕਤ ਕੁਛ ਕਾਮ ਨ ਆਇਆ
ਲੇਖਾ ਮੰਗੀਜੈ ਕਿਆ ਦੀਜੈ ਜਵਾਬ॥ ਤੌਬਾ ਪੁਕਾਰੇਂ ਨ ਪਾਵੇਂ ਅਜ਼ਾਬ
ਕੀਆ ਜ਼ੁਲਮ ਦੁਨੀਆਂ ਪੈ ਦਮੜਾ ਕਮਾਯਾ॥ ਨ ਖਾਯਾ ਖਵਾਯਾ ਅਜ਼ਾਈਂ ਗਵਾਯਾ

---

* ਇਹ ਨਸੀਹਤ ਨਾਮਾ ਤੇ ਹੋਰ ਜਨਮ ਸਾਖੀ ਦੇ ਸ਼ਬਦ ਕਈ ਥਾਈਂ ਦਿਤੇ ਗਏ ਹਨ ਕੇਵਲ ਏਸ ਵਾਸਤੇ ਕਿ ਓਹਨਾਂ ਦੇ ਅੱਸ਼ੇ ਚੰਗੇ ਮਿਲਦੇ ਜੁਲਦੇ ਹਨ ਤੇ ਓਹ ਬੈਤ ਬਨਾਉਣ ਨਾਲੋਂ ਚੰਗੇ ਬਣੇ ਹੋਏ ਨਜ਼ਰ ਆਏ ਹਨ ਜਿਹੜੀ ਗੁਰ ਬਾਣੀ ਹੈ ਓਸ ਨਾਲ ਰਾਗ ਆਦਿਕ ਪਤੇ ਦਿਤੇ ਗਏ ਹਨ ਤੇ ਜਿਹੜੇ ਸ਼ਬਦ ਬਾਹਰੋਂ ਯਾਂ ਜਨਮਸਾਖੀ ਵਿਚੋਂ ਦਿਤੇ ਹਨ ਓਹਨਾਂ ਨਾਲ ਜਨਮਸਾਖੀ ਯਾ ਐਵੇਂ ਹੀ ਰਹਿਨ ਦਿੱਤੇ ਹਨ

ਹੋਵੈਂਗੇ ਪਸ਼ੇਮਾਂ ਕਰੇਂ ਹਾਇ ਹਾਇ॥ਜਾਵੇਂ ਗੇ ਦਰਗਾਹ ਤੋ ਪਾਵੈਂ ਸਜਾਇ
ਲਾਹਨਤ ਹੈ ਉਨ ਕੋ ਔਉਨ ਕੀ ਕਮਾਈ॥ਦਗੇਬਾਜ਼ੀ ਕਰ ਕੇ ਦੁਨੀ ਲੂਟ ਖਾਈ
ਪੀਏ ਪਿਆਲੇ ਵ ਖਾਏ ਕੁਬਾਬ॥ ਦੇਖੋ ਰੇ ਲੋਗੋ ਵਹਿ ਹੋਤੇ ਖ਼ਰਾਬ
ਜਿਸ ਕਾ ਬੰਦਾ ਤੂੰ ਉਸੇ ਨ ਚਿਤਾਰ॥ਦੁਨੀਆਂ ਕੇ ਲਾਲਚ ਤੈਂ ਸਾਹਿਬ ਬਸਾਰ
ਨ ਕੀਤੀ ਇਬਾਦਤ ਨ ਰਖ ਯੋ ਈਮਾਨ॥ ਕਰੈਂ ਨਿੱਤ ਜ਼ੁਲਮੀ ਪੁਕਾਰੈ ਜਹਾਨ
ਵਸਤੀ ਉਜਾਰੈਂ ਤੂੰ ਫਿਰ ਨ ਵਸਾਵੈਂ॥ਕੂਕੈਂ ਪੁਕਾਰੈਂ ਕੋਈ ਦਾਦ ਨ ਪਾਵੈਂ
ਹਾਕਮ ਕਹਾਵੈਂ ਹਕੂਮਤ ਨ ਹੋਇ॥ਦੁਨੀ ਕਾ ਦੀਵਾਨਾ ਫਿਰੈਂ ਮਸਤ ਲੋਇ
ਲੂਟੇਂ ਤੂੰ ਖ਼ਲਕਤ ਔ ਇਸ਼ਰਤ ਕਮਾਇ॥ਲਾਹਨਤ ਕਾ ਜਾਮਾ ਪਹਿਰੇਂ ਔ ਜਾਹਿੰ
ਗ਼ਫ਼ਲਤ ਕਰੇਂ ਗਾ ਤਾਂ ਖਾਇੰਗਾ ਮਾਰ॥ ਬੇਟਾ ਔ ਬੇਟੀ ਕੋ ਲੈਹੈ ਨ ਸਾਰ
ਤੌਬਾ ਕਰਹੁ ਬਹੁ ਕੀਜੈ ਨ ਜ਼ੋਰ॥ ਦੋਜ਼ਖ਼ ਕੀ ਆਤਸ਼ ਜਲਾਏਗੀ ਗੋਰ
ਮਸ਼ਾਇਖ਼, ਪੈਗੰਬਰ ਕਿਤੇ ਸ਼ਾਹ ਖ਼ਾਨ॥ ਨ ਰਹਿੰਗੇ ਜ਼ਿਮੀ ਪਰ ਉਨ੍ਹੇਂ ਕੇ ਨਸ਼ਾਨ
ਚਲਤੇ ਕਬੂਤਰ ਜਨਾਵਰ ਕੀਛਾਓਂ॥ਕਿਤੇ ਖ਼ਾਕ ਹੂਏ ਕੋ ਪੂਛੇ ਨ ਨਾਓਂ
ਚਿਹਲ ਗੰਜ ਜੋੜੇ ਨ ਰਖ ਯੋ ਈਮਾਨ॥ਵਹਿ * ਕਾਰੂੰ ਭੀ ਹੂਆ ਆਖ਼ਰ ਪਸ਼ੇਮਾਨ
ਨ ਹਰ ਵਕਤ ਬੰਦੇ ਇਬਾਦਤ ਵਿਸਾਰ॥ਮਸਤੀ ਵ ਗ਼ਫ਼ਲਤ ਸੇ ਬਾਜ਼ੀ ਨ ਹਾਰ
ਤੌਬਾ ਕਰੋ ਫਿਰ ਕਰੋ ਨ ਗੁਨਾਹ॥ਨਾਨਕ ਇਸ ਆਲਮ ਮੇਂ ਤੇਰੀ ਪਨਾਹ

ਜਨਮ ਸਾਖੀ

ਸ੍ਰੀ ਬਾਬੇ ਜੀ ਨੇ ਬੁਗ਼ਦਾਦ ਜਾਣਾ

ਐਹੋ ਜਹੇ ਜ਼ਾਲਮ ਬਾਦਸ਼ਾਹ ਨੇ ਭੀ ਜ਼ੁਲਮ ਛੱਡ ਕਨੀਂ ਹੱਥ ਲਾਇ ਅੱਗੇ
ਬਾਬਾ ਸਰਬ ਸ਼ਕਤੀਵਾਨ ਪੁਰਖ ਹੈਸੀ ਦੇਸ ਕੁੱਲ ਹੀ ਜਿਸ ਝੁਕਾਇ ਅੱਗੇ
ਵਲੀ, ਔਲੀਏ ਪੀਰ ਤੇ ਗੌਂਸ ਵੱਡੇ ਜੋਗੀ ਸਿੱਧ ਪੰਡਿਤ ਭੀ ਨਵਾਇ ਅੱਗੇ
ਸਿੱਧੇ ਰਾਹ ਪਾ ਕਾਰੂ ਹਮੀਦ ਤਾਈਂ ਸ੍ਰੀ ਬਾਬੇ ਨੇ ਕਦਮ ਉਠਾਇ ਅੱਗੇ
† ਅਸਤੰਬੋਲ, ਦਮਿਸ਼ਕ ਥੀਂ ਹੁੰਦੇ ਹੋਏ ਜਾ ਦਰਸ ਬੁਗ਼ਦਾਦ ਦਿਖਾਇ ਅੱਗੇ
ਸ਼ਹਿਰੋਂ ਪੂਰਬ ਵੱਲ ਕਰਤਾਰ ਸਿੰਘਾ ਮਰਦਾਨਾ ਰੁਬਾਬ ਬਜਾਇ ਅੱਗੇ

* ਓਹ ਏਸ ਕਾਰੂੰ ਤੋਂ ਪਹਿਲਾਂ ਹੋ ਗੁਜ਼ਰਯਾ ਹੈ ਇਹ ਕਾਰੂੰ ਹਮੀਦ ਸੀ॥

† ਅਸਤੰਬੋਲ—ਜਿਸ ਥਾਂ ਦੇ ਸ਼ੀਰੀਂ ਫ਼ਰਹਾਦ ਹੋਏ ਹਨ॥

ਬੁਗਦਾਦ ਦੇ ਪੀਰ ਨੇ ਸ਼ਰਨੀ ਆਉਨਾ

ਬੱਬਾਵਿਚਪ੍ਰੇਮਦੇਗਾਉਣਲੱਗਾਸੁਣ * ਵਜਦ ਅੰਦਰਜੀਵਆਉਨ ਲੱਗੇ
ਪਸ਼ੂ ਪੰਛੀ ਆਵਾਜ਼ ਤੇ ਮਸਤ ਹੋਏ ਕਾਰ ਭੁੱਲ ਕੇ ਸਿਰ ਹਲਾਉਨ ਲੱਗੇ
ਸ਼ਰ੍ਹਾ ਵਾਲਿਆਂ ਨੂੰ ਲੱਗੀ ਅੱਗ ਸੁਣ ਕੇ ਜਾ ਕੇ ਪੀਰ ਤਾਈਂ ਭੜਕਾਉਨ ਲੱਗੇ
ਨਾਮ ਪੀਰ ਦਾ ਅਬਦੁਲ ਰਹਿਮਾਨ ਹੈਸੀ ਜੋਸ਼ਉਸਦੇਤਈਂ ਚੜ੍ਹਾਉਨ ਲੱਗੇ
ਭੇਜੇਅਬਦੁਲਵਜੀਦਮੁਰੀਦਤਾਈਂਬੰਦਕਰੋਕਿਹੜੇਕਾਫ਼ਰਗਾਉਨ ਲੱਗੇ
ਓਹਭੀਆਉਂਦਾਸੁਣਹੋਮਸਤਬੈਠਾਝੱਲੇਪਰੇਮਦੇਓਹਨੂੰਭੁਲਾਉਨ ਲੱਗੇ
ਮੁੱਦਾ, ਆਉਂਦੇ ਜੋ ਬੰਦ ਕਰਨ ਲਈ ਮਸਤ ਹੋਕੇ ਹੋਸ਼ ਭੁਲਾਉਨ ਲੱਗੇ
ਫੇਰਆਪ ਆਯਾਪੀਰ ਸਣੇ ਮਜਲਸ ਸਾਰੇ ਸੁੰਨ ਹੋ ਨੈਨ ਮਿਚਾਉਨ ਲੱਗੇ
ਆਉਂਦੇ ਮਾਰਨੇ ਨੂੰ ਮਸਤ ਹੋ ਬਹਿੰਦੇ ਬਾਬੇ ਉਤੇ ਯਕੀਨ ਲਿਆਉਨ ਲੱਗੇ
ਮੱਕਾਫੇਰਯਾਜਿਸਇਹਓਹੋਨਾਨਕਸੋਚ ਪੀਰ ਜੀ ਸੀਸ ਝੁਕਾਉਨ ਲੱਗੇ
ਬੱਬੇਸ਼ਬਦਦਾਜਦੋਂ ਹੀ ਭੋਗ ਪਾਯਾ ਸਾਰੇ ਆਪਣੀ ਭੁੱਲਬਖਸ਼ਾਉਨ ਲੱਗੇ
ਸੁਣਸੁਣਬੇਅੰਤ ਕਰਤਾਰਸਿੰਘਾ ਲੋਕ ਸ਼ਹਿਰ ਦੇ ਦਰਸ਼ਨ ਪਾਉਨ ਲੱਗੇ

ਖ਼ਲੀਫ਼ੇ ਬਕਰ ਨੇ ਬਾਬੇ ਜੀ ਦੇ ਪਾਸ ਆਉਨਾ

ਖ਼ਬਰਸੁਣਖ਼ਲੀਫ਼ਾਭੀ ਸ਼ਰਨ ਆਯਾ ਤੋਹਫ਼ੇ ਕਦਮੀਂ ਆਨ ਟਿਕਾਏ ਹੈ ਸਨ
ਉਸ ਬਹੁਤ ਹੀ ਪੀਰ ਫ਼ਕੀਰ ਅੱਗੇ ਕੈਦ ਆਪਣੀ ਦੇ ਵਿਚ ਪਾਏ ਹੈ ਸਨ
ਓਹਦੇ ਘਰ ਔਲਾਦ ਨ ਮੂਲ ਹੈ ਸੀ ਗ਼ਮ ਉਸ ਦੇ ਦਿਲ ਤੇ ਛਾਏ ਹੈ ਸਨ
ਪੂਰੀ ਉਸ ਦੀ ਨਾਹਿ ਮੁਰਾਦ ਹੋਈ ਬੜੇ ਪੀਰ ਫ਼ਕੀਰ ਮਨਾਏ ਹੈ ਸਨ
ਅੰਤ ਉਸਨੇ ਸਭ ਨੂੰ ਕੈਦ ਕੀਤਾ ਝੂਠੇ ਸਮਝ ਕੇ ਬੰਦ ਰਖਾਏ ਹੈ ਸਨ
ਬਾਬੇ ਆਉਂਦੇ ਤਈਂ ਕਰਤਾਰਸਿੰਘਾ ਨਿਰਭੈ ਹੋ ਬਚਨ ਸੁਨਾਏ ਹੈ ਸਨ

ਸ੍ਰੀ ਬਾਬਾ ਜੀ

ਕਿਉਂ ਕੈਦ ਦੇ ਵਿਚ ਫ਼ਕੀਰ ਪਾਏ ਕੀਹ ਗੁਨਾਹ ਕੀਤਾ ਇਹ ਸੁਨਾਇ ਸਾਨੂੰ
ਕੀਹ ਹੱਥ ਹੈ ਉਨ੍ਹਾਂ ਵਚਾਰਯਾਂ ਦੇ ਇਹਦਾ ਦੇਹ ਜਵਾਬ ਬਨਾਇ ਸਾਨੂੰ
ਜੇਕਰ ਪੁੱਤ ਦੀ ਲੋੜ ਹੈ ਬਹੁਤ ਤੈਨੂੰ ਫੜ ਜਿਹਲ ਖ਼ਾਨੇ ਵਿਚ ਪਾਇ ਸਾਨੂੰ

* ਮਸਤੀ ॥

ਹੁਣੇ ਛੱਡ ਦਿਹ ਪੀਰ ਫ਼ਕੀਰ ਸਾਰੇ ਜ਼ਾਮਨ ਉਨ੍ਹਾਂ ਦੇ ਥਾਇੰ ਰਖਾਇ ਸਾਨੂੰ
ਜਦੋਂ ਪੁੱਤ ਹੋਵੇ ਸਾਨੂੰ ਛੱਡ ਦੇਵੀਂ ਬੰਦੀ ਖ਼ਾਨੇ ਚਾ ਬੰਦ ਕਰਾਇ ਸਾਨੂੰ
ਛੱਡ ਦਿਹ ਫ਼ਕੀਰ ਕਰਤਾਰਸਿੰਘਾ ਦੁੱਖ ਸਭ ਦੇ ਥਾਂ ਪੁਚਾਇ ਸਾਨੂੰ

ਖ਼ਲੀਫ਼ੇ ਦੀ ਮੁਰਾਦ ਕਰਤਾਰ ਨੇ ਪੂਰੀ ਕਰਨੀ

ਓਸੇ ਵਕਤ ਫ਼ਕੀਰ ਛੁਡਾ ਸਾਰੇ ਤੇ ਖ਼ਲੀਫ਼ੇ ਤਾਈਂ ਸਮਝਾਯਾ ਜੀ
ਘਰ ਰੱਬ ਦੇ ਦੀ ਆਸ ਰੱਖ ਪੱਕੀ ਕਿਉਂ ਹੋਰ ਥਾਂ ਦਿਲ ਭਟਕਾਯਾ ਜੀ
ਪੂਰੀ ਕਰੇ ਗਾ ਰੱਬ ਮੁਰਾਦ ਤੇਰੀ ਜ਼ਾਮਨ ਆਪ ਨੂੰ ਬਾਬੇ ਠਹਿਰਾਯਾ ਜੀ
ਬੇਗਮ ਓਸ ਦੀ ਨੂੰ ਥੋੜੇ ਦਿਨਾਂ ਅੰਦਰ ਰੱਬ ਆਸ ਦਾ ਰੰਗ ਦਿਖਾਯਾ ਜੀ
ਹੋ ਗਿਆ ਯਕੀਨ ਖ਼ਲੀਫ਼ੇ ਤਾਈਂ ਗ਼ਮੀ ਖ਼ੁਸ਼ੀ ਦਾ ਰੰਗ ਵਟਾਯਾ ਜੀ
ਗੱਲ ਦੇਸ ਦੇ ਵਿਚ ਮਸ਼ਹੂਰ ਹੋਈ ਵੱਡਾ ਯੱਸ ਬਾਬੇ ਜੀ ਦਾ ਛਾਯਾ ਜੀ
ਬੇਟਾ ਪੈਦਾ ਖ਼ਲੀਫ਼ੇ ਦੇ ਘਰ ਹੋਯਾ ਜਸ਼ਨ ਓਸ ਨੇ ਬੜਾ ਮਨਾਯਾ ਜੀ
ਬਾਬੇ ਆਖ ਉਸ ਨੂੰ ਕਰਤਾਰਸਿੰਘਾ ਦਾਨ ਆਜਜ਼ਾਂ ਤਈਂ ਦਵਾਯਾ ਜੀ

ਚੋਲਾ

ਜਿਸ ਦਿਨ ਤੋਂ ਬੇਗਮ ਨੂੰ ਆਸ ਹੋਈ ਓਹ ਸਿਦਕ ਯਕੀਨ ਰਖਾਇ ਕਰ ਕੇ
ਬਾਬੇ ਵਾਸਤੇ ਚੋਲਾ ਤਯਾਰ ਕਰਨੇ ਲੱਗ ਪਈ ਸੀ ਖ਼ੁਸ਼ੀ ਮਨਾਇ ਕਰ ਕੇ
ਸੂਤੀ ਕੱਪੜੇ ਤੇ ਸੋਹਣਾ ਚਿਰਗਨ ਕਰਦੀ ਪਾਂਦੀ ਵੇਲ ਬੂਟੇ ਦਿਲ ਲਾਇ ਕਰ ਕੇ
ਉਤੇ ਆਇਤਾਂ ਲਿਖ ਕੁਰਾਨ ਦੀਆਂ ਕੀਤਾ ਤਯਾਰ ਉਸ ਹੱਥੀਂ ਬਨਾਇ ਕਰ ਕੇ
ਇੱਕ * ਕੁੱਲਾ ਭੀ ਨਾਲ ਤਯਾਰ ਕੀਤਾ ਕੰਮ ਤਿੱਲੇ ਦਾ ਖ਼ੂਬ ਸਜਾਇ ਕਰ ਕੇ
ਬੇਟਾ ਜੰਮਿਆਂ ਖ਼ੁਸ਼ੀ ਖ਼ਲੀਫ਼ੇ ਨੇ ਹੋ ਹੀਰਾ ਮੋਤੀ ਜਵਾਹਰ ਲਿਆਇ ਕਰ ਕੇ
ਸਬ ਕੁਝ ਆ ਬਾਬੇ ਦੀ ਭੇਟ ਕੀਤਾ ਬਹੁਤੀ ਆਜਜ਼ੀ ਤਈਂ ਜਤਾਇ ਕਰ ਕੇ
ਬਾਬੇ ਮਾਇਆ ਗ਼ਰੀਬਾਂ ਨੂੰ ਵੰਡ ਦਿੱਤੀ ਚੋਲਾ ਪਹਿਰਯਾ ਗਲ ਉਠਾਇ ਕਰ ਕੇ
ਬਹੁਤਾ ਚਿਰ ਬੁਗ਼ਦਾਦ ਦੇ ਵਿਚ ਰਹੇ ਤਯਾਰ ਹੋਇ ਕਰਤਾਰ ਬੁਲਾਇ ਕਰ ਕੇ
ਓਹ ਥਾਂ † ਅਟੱਲ ਕਰਤਾਰਸਿੰਘਾ, ਸਿੰਘ ਵੇਖ ਆਏ ਅੱਖੀਂ ਜਾਇ ਕਰ ਕੇ

---

* ਕੁੱਲਾ—ਟੋਪੀ ॥

† ਬੁਗ਼ਦਾਦ ਵਿਚ ਜਿੱਥੇ ਸਤਿ ਗੁਰੂ ਜੀ ਰਹੇ ਸਨ ਓਥੇ ਬੜਾ ਭਾਰਾ ਮਕਾਨ ਪੱਥਰ ਦਾ ਬਣਯਾ ਹੋਯਾ ਹੈ ਤੇ ਓਹ ਲੋਕ ਵਲੀ ਹਿੰਦ ਦਾ ਮਕਾਨ ਕਰ ਕੇ ਬੋਲਦੇ ਹਨ, ਤੇ ਓਥੇ ਬਾਬੇ ਜੀ ਦਾ ਨਾਮ ਤੇ ਜਾਣ ਦਾ ਸੰਮਤ ਭੀ ਲਿਖਯਾ ਹੈ ॥

ਵਾਕ ਕਵੀ

ਓਸ ਚੋਲੇ ਨੂੰ ਬਾਬਾ ਤਾਂ ਛੱਡ ਆਯਾ ਪਿਛੋਂ * ਬੇਦੀਆਂ ਦੇ ਹੱਥ ਆਯਾ ਜੀ
ਓਹਨਾਂ ਸਾਂਭ ਕੇ ਰੱਖਯਾ ਹੁਣ ਤੋੜੀ ਰੁਜ਼ਗਾਰ ਦਾ ਢੰਗ ਬਨਾਯਾ ਜੀ
ਡਿਹਰੇ ਸਾਹਿਬ ਦੇ ਵਿਚ ਓਹ ਰੱਖਯਾ ਹੈ ਵਿਚ ਲੋੱਕਾਂ ਦੇ ਇਉਂ ਧੁਮਾਯਾ ਜੀ
ਗਲ ਬਾਬੇ ਦੇ ਰੱਬ ਨੇ ਸੀਉਂ ਪਾਯਾ ਬਾਬਾ ਮੱਕਯੋਂ ਜਾ ਲਿਆਯਾ ਜੀ
ਜੋ ਏਸ ਨੂੰ ਪੂਜੇ ਦੀਦਾਰ ਕਰੇ ਪੂਰੀ ਹੋਇ ਮੁਰਾਦ ਸੁਨਾਯਾ ਜੀ
ਲੋਕ ਪੂਜਦੇ ਲਗਦਾ ਬੜਾ ਮੇੱਲਾ ਹਰ ਸਾਲ ਚੜ੍ਹਦੀ ਬਹੁਤੀ ਮਾਯਾ ਜੀ
ਓਸੇ ਚੋਲੇ ਨੂੰ ਹੀ ਮਿਰਜ਼ੇ ਕਾੱਦੀਆਂ ਦੇ ਵੇਖ ਹੋਰ ਅਧਮੂਲ ਮਚਾਯਾ ਜੀ
ਬਾਬਾ ਨਾਨਕ ਤਾਂ ਮੁਸਲਮਾਨ ਹੈਸੀ ਤਾਹੀਏਂ ਚੋਲਾ ਉਸਨੇ ਗਲ ਪਾਯਾ ਜੀ
ਓਹ ਕੁਰਾਨ ਰਸੂਲ ਨੂੰ ਮੰਨਦਾ ਸੀ ਚਾ † ਕਤਾਬੜੀ ਵਿਚ ਲਿਖਾਯਾ ਜੀ
ਗੱਪਾਂ ਝੂਠੀਆਂ ਮਾਰ ਕਰਤਾਰਸਿੰਘਾ ਪਾਪ ਆਪਣੇ ਸਿਰ ਚੜ੍ਹਾਯਾ ਜੀ

ਤਥਾ

ਭਲਾ ਪੁਛੋ ਮਰਜ਼ਈਆਂ ਨੂੰ ਭਲੇ ਲੋਕੋ ਤੁਸਾਂ ਕਾਸ ਨੂੰ ਚੁੱਕੀ ਇਹ ਕਾਰ ਭਾਈ
ਚੋਲਾ ਪਾ ਬਾਬਾ ਮੁਸਲਮਾਨ ਬਣਯਾਂ ਜੇ ਕਰ ਇਹ ਦਲੀਲ ਹੈ ਸਾਰ ਭਾਈ
ਪਾ ਬੂਟ ਪਤਲੂਣ ਈਸਾਈ ਬਣੇ ਮੋਮਨ ਰਹੇ ਨ ਤੁਸੀਂ ਵੀਚਾਰ ਭਾਈ
ਜੇ ਕਰ ਆਇਤਾਂ ਓਸ ਤੇ ਹੋਣ ਕਰ ਕੇ ਬਾਬਾ ਲਿਆ ਮੋਮਨ ਤੁਸਾਂ ਧਾਰ ਭਾਈ
ਤਾਂ ਤੁਸੀਂ ਵਲਾਇਤ ਦੀ ਚੀਜ਼ ਸਾਰੀ ‡ ਇੰਗਲਿਸ਼ ਜਿਨ੍ਹਾਂ ਤੇ ਲਿਖੀ ਸਵਾਰ ਭਾਈ
ਪਹਿਨ ਹੋ ਗਏ ਸਭ ਈਸਾਈ ਤੁਸੀਂ ਮੱਤ ਈਰਖਾ ਨੇ ਲਈ ਮਾਰ ਭਾਈ
ਬੱਬਾ ਆਪ ਕਹਿੰਦਾ ਸਾਂਝਾ ਜੱਗ ਦਾ ਮੈਂ ਕਿਸੇ ਨਾਲ ਨ ਵੈਰ ਪਯਾਰ ਭਾਈ

---

* ਚੋਲਾ ਤੇ ਟੋਪੀ ਬੁਗ਼ਦਾਦ ਤੋਂ ਆਉਂਦੇ ਹੋਏ ਸਮਰ ਕੰਦ ਤੋਂ ਉਰੇ ਵਾਉ ਕੰਦ ਵਿਚ ਬਹਾਵ-ਦੀਨ ਪੀਰ ਨੂੰ ਬਾਬਾ ਜੀ ਦੇ ਆਏ ਸਨ ਤੇ ੧੯੪੫ ਨੂੰ ਜਦ ਕਾਬਲੀ ਮੱਲ ਬੇਦੀ ਓਸ ਦੇਸ ਗਿਆ ਤਾਂ ਓਸ ਪੀਰ ਦੀ ਔਲਾਦ ਪਾਸੋਂ ਓਹ ਚੋਲਾ ਲੈ ਆਯਾ ਤੇ ਆਪਣੇ ਰੁਜ਼ਗਾਰ ਵਾਸਤੇ ਭੋਲੇ ਸਿੱਖਾਂ ਨੂੰ ਚੋਲੇ ਦੀਆਂ ਕਰਾਮਾਤਾਂ ਦੱਸ ਦੱਸ ਕੇ ਇਕ ਮੰਦਰ ਬਣਵਾ ਓਸ ਵਿਚ ਰੱਖ ਓਸ ਦੀ ਪੂਜਾ ਕਰਵਾਨੀ ਆਰੰਭ ਦਿੱਤੀ ਜੋ ਹੁਣ ਤਕ ਓਹ ਰਵਾਜ ਚਲਿਆ ਆਉਂਦਾ ਹੈ ਤੇ ਚੋਲੇ ਸਾਹਿਬ ਦੇ ਨਾਮ ਕਰ ਕੇ ਡੇਹਰੇ ਬਾਬਾ ਨਾਨਕ ਦੇ ਬੜਾ ਭਾਰਾ ਮੇੱਲਾ ਲੱਗਦਾ ਹੈ ॥

† ਸਤ ਬਚਨ ਤੇ ਪਿਛੋਂ ਓਸ ਦੇ ਚੇਲੇ ਮੁਹੰਮਦ ਯੂਸਫ਼ ਨੇ ਸਵਾਨਹਿ ਉਮਰੀ ਲਿਖ ਕੇ ਹੋਰ ਸਿਰ ਤੇ ਭਾਰ ਲਿਆ ॥

‡ ਅੰਗ੍ਰੇਜ਼ੀ ਜ਼ਬਾਨ ॥

ਮਜ਼ੂਬਾਂ ਦੋਹਾਂ ਨੂੰ ਰੱਦਦਯਾ ਵਿਚ ਸਾਖੀ ਸ੍ਰੀ ਗ੍ਰੰਥ ਭੀ ਲਿਹੁ ਨਿਹਾਰ ਭਾਈ
"ਨ ਹਮ ਹਿੰਦੂ ਨ ਮੁਸਲਮਾਨ" ਇਉਂ ਕਹਯਾ ਪੁਕਾਰ ਪੁਕਾਰ ਭਾਈ
ਫੇਰ ਆਪਣੇ ਹਠ ਨੂੰ ਮੁਖ ਰੱਖ ਕੇ ਐਵੇਂ ਚੱਕਣਾ ਸਿਰ ਤੇ ਭਾਰ ਭਾਈ
ਬਾਬਾਆਯਾ*ਹੱਦੀਮਜ਼ੂਬਾਂਸਾਰਿਆਂਦਾਜੋਯਕੀਨਲਿਆਵੇਹੋਵੇਪਾਰਭਾਈ
ਬਣੋ ਬਾਬੇ ਦੇ ਤੁਸੀਂ ਕਰਤਾਰਸਿੰਘਾ ਸਾਨੂੰ ਹੈ ਖ਼ੁਸ਼ੀ ਨਾਹੀਂ ਖ਼ਾਰ ਭਾਈ

ਸ੍ਰੀ ਬਾਬਾ ਜੀ ਨੇ ਈਰਾਨ ਦੇਸ ਵਿਚ ਲੋਕਾਂ ਦਾ ਉਧਾਰ ਕਰਨਾ

ਬਾਬਾ ਚੱਲ ਬੁਗਦਾਦ ਤੋਂ † ਕਰਬਲਾ ਹੋ ਵਿਚ ਦੇਸ ਈਰਾਨ ਦੇ ਆਯਾ ਜੀ
ਤੁਹਰਾਨ ਅਤੇ ਵਾਮਗ਼ਾਨ ਹੋ ਕੇ ਫੇਰਾ ਮਸ਼ਹਦ ਦੇ ਵੱਲ ਪਾਯਾ ਜੀ
ਮਿਲਦੇ ਪੀਰਾਂ ਫ਼ਕੀਰਾਂ ਨੂੰ ਸੈਰ ਕਰਦੇ ਜਾਇ ਰੂਸ ਅਕਾਲ ਗਜਾਯਾ ਜੀ
ਬਾਹਿਰ ਸ਼ਹਿਰ ਜਵੇਹੀ ਦੇ ‡ ਸਿੱਧ ਰਹਿੰਦਾ ਤਪ ਓਸਨੇ ਬੜਾ ਕਮਾਯਾ ਜੀ
ਪਰ ਵਾਸ਼ਨਾ ਓਸਦੀ ਮਿਟੀ ਨਾਹੀਂ ਚਿੱਤ ਵੱਲ ਸਵਰਗ ਦੇ ਲਾਯਾ ਜੀ
ਓਥੇ ਜਾ ਮਰਦਾਨੇ ਵੱਲ ਵੇਖ ਕਰਕੇ ਸ੍ਰੀ ਬਾਬੇ ਨੇ ਬਚਨ ਸੁਣਾਯਾ ਜੀ
ਵੇਖ ਬਾਦਸ਼ਾਹ ਛਡ ਕੇ ਭੋਗ ਛੱਤੀ ਖਲ ਖਾਣ ਤੇ ਮਨ ਲਲਚਾਯਾ ਜੀ
ਸਿੱਧ ਸੁਣ ਕੇ ਬੜਾ ਸ਼ਰਮਿੰਦਾ ਹੋਯਾ ਫੇਰ ਬਾਬੇ ਜੀ ਨੇ ਸਮਝਾਯਾ ਜੀ
ਤਪ ਕਰ ਕੇ ਮੰਗਣੇ ਭੋਗ ਭਾਈ ਇਹ ਹੈ ਅੱਗਯਾਨ ਦੀ ਮਾਯਾ ਜੀ
ਨਿੰਜਾਨੰਦ ਆਨੰਦ ਨੂੰ ਛਡ ਕਰ ਕੇ ਕਿਸ ਗੱਲ ਤੇ ਦਿਲ ਲਗਾਯਾ ਜੀ
ਓਸ ਸਿੱਧ ਨੂੰ ਪੂਰਾ ਗਯਾਨ ਦੇ ਕੇ ਬਾਬੇ ਅਗ੍ਹਾਂ ਨੂੰ ਕਦਮ ਉਠਾਯਾ ਜੀ
ਧੰਨ ਸ੍ਰੀ ਬਾਬਾ ਕਰਤਾਰਸਿੰਘਾ ਕਿੱਥੇ ਦੂਰ ਜਾ ਦੇਸ ਤਰਾਯਾ ਜੀ

ਬਾਬੇ ਜੀ ਨੇ ਰੂਸੀ ਤੁਰਕਸਤਾਨ, ਬੁਖ਼ਾਰੇ ਥੀਂ ਹੁੰਦ ਹੋਏ ਕਾਬਲ ਨੂੰ ਪਰਤਨਾ

ਉੱਤਰ ਪੱਛਮ ਈਰਾਨ ਤੋਂ ਹੁੰਦਾ ਹੋਯਾ ਦੇਸ ਤੁਰਕਸਤਾਨ ਦਾ ਤਾਰ ਬਾਬਾ

---

* ਸੱਚੀ ਨਸੀਹਤ ਕਰਨੇ ਵਾਲਾ ॥

† ਜਿੱਥੇ ਹਜ਼ਰਤ ਅਲੀ ਦੇ ਪੁੱਤਰ ਹਸਨ ਤੇ ਹੁਸੈਨ ਸ਼ਹੀਦ ਹੋਏ ਸਨ ॥

‡ ਜਿੱਥੇ ਸਿੱਧ ਰਹਿੰਦਾ ਸੀ ਤੇ ਜਿੱਥੇ ਬਾਬਾ ਜੀ ਨੇ ਬੈਠ ਕੇ ਓਸਨੂੰ ਗਯਾਨ ਦਿੱਤਾ ਸੀ ਓਥੇ ਹੁਣ ਵਲੀ ਹਿੰਦ ਦਾ ਮਕਾਨ ਬਣਯਾ ਹੋਯਾ ਹੈ ਤੇ ਹਾੜ ਦੀ ਪੁੰਨਯਾਂ ਨੂੰ ਮੇਲਾ ਲੱਗਦਾ ਹੈ ॥

ਮਰੋਸ਼ਹਿਰਤੇ*ਕੁਰਮਥੀਂ ਹੁੰਦੇਹੋਏ ਦੇਂਦਾ ਵਿਚ† ਬੁਖ਼ਾਰੇ ਦੀਦਾਰ ਬਾਬਾ
ਫੇਰ ‡ ਜਿਹੋਂ ਦਰਯਾ ਦੇ ਕੰਢੇ ਕੰਢੇ ਆਯਾ ਬਲਖ਼ਦੇ ਵਿਚਅਵਿਤਾਰਬਾਬਾ
ਹਿੰਦੂਕੱਸ਼ ਪਹਾੜ ਨੂੰ ਲੰਘ ਕਰ ਕੇ ਸੈ ਜੀਆਂ ਦਾ ਕਰ ਉਧਾਰ ਬਾਬਾ
ਪੰਦਰਾਂ ਸੌ ਸਤੱਤਰ ਨੂੰ ਪਾਸ ਕਾਬਲ ਬੋਲੇ ਆ ਕਰਤਾਰ ਕਰਤਾਰ ਬਾਬਾ
ਸ਼ਾਹੀ ਬਾਗ ਦੇ ਵਿਚ ਕਰਤਾਰਸਿੰਘਾ ਗਾਉਂਦਾਛੇੜ ਰੁਬਾਬਦੀ ਤਾਰ ਬਾਬਾ

ਵਾਕ ਕਵੀ

ਜਿਹੜੇ ਦੇਸਾਂ ਦੇ ਵਿਚ ਦੀ ਆਯਾ ਬਾਬਾ ਨਾਮ ਹੁਣਤੋੜੀਲੋਕ ਗਾਂਵਦੇ ਨੇ
ਵਲੀਹਿੰਦਯਾਨਾਨਕਕਲੰਦਰਕਹਿਕੇਓਹਨਾਂਦੇੱਸਾਂਦੇਵਿਚਬੁਲਾਂਵਦੇ ਨੇ
ਕਹਿੰਦੇ ਪੀਰ ਬਲਾਗਰਦਾਨ ਕਿਧਰੇ ਵੱਡੇ ਨਿਸ਼ਚੇ ਦਿਲੀਂ ਰਖਾਂਵਦੇ ਨੇ
ਸਿੱਖ ਹੈਨ ਬੁਖ਼ਾਰੇ ਦੀ ਹੱਦ ਤੋੜੀ ਰੋੜੇ ਖੱਤਰੀ ਨਜ਼ਰੀਂ ਆਂਵਦੇ ਨੇ
ਬਾੱਕੀ ਮੰਨਦੇ ਨੇ ਮੁਸਲਮਾਨ ਬਹੁਤੇ ਦਾਇਰੇ ਬਾਬੇ ਦੇਆਖ ਪੁਜਾਂਵਦੇ ਨੇ
ਕਿਤੇ ਬੜਾ ਮਕਾਨ ਤੇ ਦਾਇਰਾ ਕਹਿੰਦੇ ਯਾਦ ਗਾਰਨ ਮੂਲ ਗਵਾਂਵਦੇ ਨੇ
ਓਹ ਲੋਕ ਪਰਚਾਰ ਤੋਂ ਦੂਰ ਰਹੇ ਓਨ੍ਹਾਂ ਤਰਫ਼ਾਂ ਨੂੰ ਸਿੱਖ ਨ ਜਾਂਵਦੇ ਨੇ
ਸ੍ਰੀ ਬਾਬੇ ਜੋ ਬੀਜਿਆ ਬੀਜ ਫਿਰ ਕੇ ਲਾਭ ਓਸ ਤੋਂ ਨਹੀਂ ਉਠਾਂਵਦੇ ਨੇ
ਹੌਲੀ ਹੌਲੀ ਓਹ ਬਾਬੇ ਦੇ ਥਾਨ ਸਾਰੇ ਮੁਸਲਮਾਨ ਹੁਣ ਪਏ ਦਬਾਂਵਦੇ ਨੇ
ਫੈੱਲੀ ਰੋਸ਼ਨੀ ਜੱਗ ਕਰਤਾਰਸਿੰਘਾ ਪਰ ਸਿੱਖ ਹੋ ਮਸਤ ਹੁਗਲਾਂਵਦੇ ਨੇ

ਕਾਬੁਲ ਵਿਚ ਬਾਬਰ ਬਾਦਸ਼ਾਹ ਨਾਲ ਮੇਲ

ਸ਼ਹਿਰ ਕਾਬਲੋਂ ਵਿੱਥ ਦੋ ਮੀਲ ਦੀ ਤੇ ਇਕ ਬਾਗ਼ ਅੰਦਰ ਬੈਠਾ ਜਾਇ ਬਾਬਾ
ਰਾਤ ਪਿਛਲੀ ਵਿਚ ਪਰੇਮ ਆਕੇ ਸ਼ਬਦ ਸੁਰ ਉੱਚੀ ਵਿਚ ਗਾਇ ਬਾਬਾ
ਬਾਬਰ ਬਾਦਸ਼ਾਹ ਨੇੜੇ ਹੀ ਸੁੱਤਾ ਹੈਸੀ ਜਿੱਥੇ ਬੈਠਾ ਸੀ ਆਸਨ ਲਾਇ ਬਾਬਾ
ਸੁਣਯਾਂ ਓਸਨੇ ਚਿੱਤ ਨੂੰ ਖਿੱਚ ਹੋਈ ਡਿਠਾ ਗਾਉਂਦਾ ਉਸਨੇ ਆਇ ਬਾਬਾ

---

* ਜਨਮਸਾਖੀ ਵਿਚ ਭਾਈ ਮਰਦਾਨੇ ਜੀ ਦਾ ਦਿਹਾਂਤ ਹੋਨਾ ਖ਼ੁਰਮੇ ਸ਼ਹਿਰ ਵਿੱਚ ਲਿਖਯਾ ਹੈ ਸੋ ਮਾਲੂਮ ਹੁੰਦਾ ਹੈ ਕਿ ਕੁਰਮ ਨੂੰ ਹੀ ਖ਼ੁਰਮਾ ਸ਼ਹਿਰ ਕਰਕੇ ਸੱਦਯਾ ਹੈ ॥

† ਬੁਖ਼ਾਰੇ ਵਿਚ ਬਾਬੇ ਜੀ ਦਾ ਬੜਾ ਭਾਰਾ ਗੁਰਦੁਆਰਾ ਹੈ ਤੇ ਬਾਹਿਰ ਬਹਾਵਦੀਨ ਦੇ ਰੌਜ਼ੇ ਪਾਸ ਭੀ ਬਾਬੇ ਜੀ ਦਾ ਅਸਥਾਨ ਹੈ ਤੇ ਓਥੇ ਬਾਬੇ ਜੀ ਦੇ ਡੰਡੇ ਕੂੰਡੇ ਦਾ ਦਰਸਨ ਹੈ ॥

‡ ਏਸੇ ਤਰ੍ਹਾਂ ਜੇਹੂੰ ਦਰਯਾ ਦੇ ਕਨਾਰੇ ਹੈਵਕ ਤੇ ਗੋਰੀ ਸ਼ਹਿਰ ਭੀ ਬਾਬੇ ਜੀ ਦੇ ਅਸਥਾਨ ਹਨ।

ਕੁਝ ਧਰ ਭੇੱਟਾ ਚਰਨੀਂ ਝੁਕ ਬੈਠਾ ਨਾਮ ਚਿੱਤ ਆਵੀ ਕਹਿ ਸੁਨਾਇ ਬਾਬਾ
ਆ ਬਾਬਰ ਮੀਰ ਆਨੰਦ ਹੈਂ ਤੂੰ ਕੀਹ ਇੱਛਾ ਹੈ ਪੁਛ ਪੁਛਾਇ ਬਾਬਾ
ਕਹਿੰਦਾ ਹਿੰਦ ਨ ਹੋਂਵਦੀ ਫ਼ਤ੍ਹੇ ਮੈਥੋਂ ਮਿਹਰ ਕਰ ਦਿਹ ਕੋਈ ਦੁਆਇ ਬਾਬਾ
ਉੱਤੇ ਪਾਪ ਦੇ ਧਰਮ ਦੀ ਫ਼ਤੇ ਸਦਾ ਸਹਿ ਸੁਭਾ ਹੀ ਮੁਖੋਂ ਅਲਾਇ ਬਾਬਾ
ਵੱਡਾ ਪਰਜਾ ਨੂੰ ਦੁੱਖ ਪਠਾਨ ਦੇ ਰਹੇ ਮੂਲੋਂ ਰਹਿਮ ਇਨਸਾਫ਼ ਭੁਲਾਇ ਬਾਬਾ
ਸੁਣ ਰੱਬ ਪੁਕਾਰ ਕਰਤਾਰਸਿੰਘਾ ਬਿਧ ਦੇਵਸੀ ਕੋਇ ਬਨਾਇ ਬਾਬਾ

ਵਾਕ ਕਵੀ

ਬਾਬਰ ਖ਼ੁਸ਼ ਹੋ, ਕਰ ਸਲਾਮ ਗਿਆ ਹਿੰਦ ਫ਼ਤ੍ਹੇ ਦਾ ਚਾਉ ਸਮਾਯਾ ਹੋਯਾ
ਕਾਮਯਾਬ ਨ ਹੋਯਾ ਸੀ ਮੂਲ ਅੱਗੇ ਦੋ ਵਾਰੀ ਨੁਕਸਾਨ ਉਠਾਯਾ ਹੋਯਾ
ਸ਼ਾਹੀ ਹਿੰਦ ਦੇ ਵਿਚ ਪਠਾਨਾਂ ਦੀ ਸੀ ਓਹਨਾਂ ਸੀ ਅਧਮੂਲ ਮਚਾਯਾ ਹੋਯਾ
ਪਰਜਾ ਅਤਿ ਦੁਖੀ ਓਹਨਾਂ ਕਰ ਰੱਖੀ ਸੀ ਅਦਲ ਇਨਸਾਫ਼ ਭੁਲਾਯਾ ਹੋਯਾ
ਬਾਬੇ ਵੇਖਕੇ ਉਨ੍ਹਾਂ ਦੇ ਜ਼ੁਲਮ ਭਾਰੇ ਹੈ ਸੀ ਅੱਗੇ ਹੀ ਬਚਨ ਸੁਨਾਯਾ ਹੋਯਾ
ਠਾਰਾਂ ਬਰਸ ਹੋਏ ਇਮਨਾਬਾਦ ਅੰਦਰ ਸ਼ਬਦ ਲਾਲੋ ਪ੍ਰਥਾਇ ਲਖਾਯਾ ਹੋਯਾ
"ਜੈਸੀ ਮੈ ਆਵੈ ਖਸਮ ਕੀ ਬਾਨੀ" ਵਿਚ ਰਾਗ ਤਿਲੰਗ ਦੇ ਗਾਯਾ ਹੋਯਾ
ਪੂਰਾ ਹੋਵਨਾ ਓਹ ਕਰਤਾਰਸਿੰਘਾ ਜੋ ਹੁਕਮ ਕਰਤਾਰ ਦਾ ਆਯਾ ਹੋਯਾ

ਕਾਬਲ ਤੋਂ ਘੜੂਕੇ ਆਉਣਾ

ਕਾਬਲ* ਸ਼ਹਿਰ ਦੇ ਵਿਚ ਕੁਝ ਦਿਣ ਰਹਿਕੇ ਸੈ ਜੀਆਂ ਦਾ ਬਾਬੇ ਉੱਧਾਰ ਕੀਤਾ
ਜ਼ਬਰਦਸਤ ਪਠਾਨਾਂ ਦੇ ਸ਼ਹਿਰ ਅੰਦਰ ਬਾਬੇ ਸਤਿ ਉਪਦੇਸ਼ ਪਰਚਾਰ ਕੀਤਾ
ਝੁਕੇ ਪੀਰ ਫ਼ਕੀਰ ਸਭ ਆ ਚਰਨੀਂ ਸਿੱਖ ਬਣ ਪਰੇਮ ਪਯਾਰ ਕੀਤਾ
ਓਥੋਂ ਲੰਡੇ ਦਰਯਾ ਦੇ ਕੰਢੇ ਕੰਢੇ † ਆੱਸਾ ਮਾਈ ਦੇ ਥਾਨ ਦੀਦਾਰ ਕੀਤਾ
ਕੋਹ ਪੰਝੀ ਕੁ ਕਾਬਲੋਂ ਉਰੇ ਆਏ ਓਥੇ ਇੱਕ ਫ਼ਕੀਰ ਨੂੰ ਪਾਰ ਕੀਤਾ
ਰਹਿੰਦਾ ਓਹ ਸੀ ਇਕ ਪਹਾੜ ਉੱਤੇ ਓਸ ਮਨ ਦੇ ਨਾਲ ਇਕਰਾਰ ਕੀਤਾ
ਨਹੀਂ ਬੋਲਨਾ ਕਿਸੇ ਦੇ ਨਾਲ ਕਦੇ ਹਠ ਓਸਨੇ ਇਹ ਸੀ ਭਾਰ ਕੀਤਾ

---

* ਕਾਬਲ ਸ਼ਹਿਰ ਵਿਚ ਹੁਣ ਬਾਬੇ ਜੀ ਦਾ ਗੁਰਦੁਆਰਾ ਬੜਾ ਭਾਰਾ ਬਣਯਾ ਹੋਯਾ ਹੈ ॥
† ਆੱਸਾ ਮਾਈ ਦੀ ਢੇਕਰੀ ਕਾਬਲੋਂ ਨੌ ਕੋਹ ਉਰੇ ਹੈ ਓਥੇ ਭੀ ਬਾਬੇ ਦਾ ਥਾਨ ਹੈ ॥

ਹੈਸੀ ਦੇਸ * ਹਿਸਾਰ ਦੇ ਰਹਿਨ ਵਾਲਾ ਸਹੀ ਨਹੀਂ ਸੀ ਓਸ ਕਰਤਾਰ ਕੀਤਾ
ਓਹਦਾ ਹਠ ਛੁਡਾਯਾ ਸ੍ਰੀ ਬਾਬੇ ਸੱਚਾ ਗਜਾਨ ਦੇ ਕਰ ਹੁਸ਼ਯਾਰ ਕੀਤਾ
ਓਥੇ ਹੈ ਗੁਰਦੁਆਰਾ ਕਰਤਾਰ ਸਿੰਘਾ ਮੇੱਲਾ ਲੱਗਦਾ ਬੜਾ ਇਜ਼ਹਾਰ ਕੀਤਾ

### ਮੁਲਕ ਹਜ਼ਾਰੇ ਦਾ ਉੱਧਾਰ

ਬਾਬਾ ਚੱਲ † ਘੜੂਕੇ ਤੋਂ ਫਰੇ ਹੁੰਦਾ ਲੰਘ ਵੱਡੇ ਪਹਾੜਾਂ ਤੋਂ ਪਾਰ ਹੋਯਾ
ਚੰਗਾ ਮੁਲਕ ਹਜ਼ਾਰੇ ਦਾ ਬੜਾ ਸੋਹਣਾ ਠੰਢਾ ਸਬਜ਼ ਮਸ਼ਹੂਰ ਸੰਸਾਰ ਹੋਯਾ
ਭਲੇ ਲੋਕ ਨਿਰਛਲ ਪਯਾਰ ਵਾਲੇ ਓਥੇ ਜਾ ਬਾਬਾ ਨਮੂਦਾਰ ਹੋਯਾ
ਝੁਕੇ ਬਾਬੇ ਦੇ ਤੇਜ਼ ਨੂੰ ਵੇਖ ਸਾਰੇ ਸਤਿ ਨਾਮ ਦਾ ਚੰਗਾ ਪਰਚਾਰ ਹੋਯਾ
ਹੁਣ ਤਕ ਸਿੱਖੀ ਓਧਰ ਬਹੁਤ ਚੰਗੀ ਖ਼ੁਸ਼ ਉਨ੍ਹਾਂ ਤੇ ਆਪ ਕਰਤਾਰ ਹੋਯਾ
ਗੁਰੂ ਘਰ ਤੇ ਉਨ੍ਹਾਂ ਦਾ ਬਹੁਤ ਨਿਸਚਾ ਬਾਣੀ ਨਾਲ ਮੁਢੋਂ ਚੰਗਾ ਪਯਾਰ ਹੋਯਾ
ਦੋ ਮਾਹ ਫਿਰ ਸਤਿ ਉਪਦੇਸ਼ ਕੀਤਾ ਬਹੁਤ ਲੋੱਕਾਂ ਨੂੰ ਗਜਾਨ ਵਚਾਰ ਹੋਯਾ
ਧੰਨ ਉਨ੍ਹਾਂ ਦੇ ਭਾਗ ਕਰਤਾਰ ਸਿੰਘਾ ਜਿਨ੍ਹਾਂ ਤਾਈਂ ਸਤਿਗੁਰ ਦੀਦਾਰ ਹੋਯਾ

### ਸੁਲਤਾਨਪੁਰ ਵਿਚ ਇਕ ਫ਼ਕੀਰ ਦਾ ਹੰਕਾਰ ਤੋੜਨਾ

ਓਸ ਦੇਸ ਫਿਰਦੇ ਇਕ ਪਿੰਡ ਆਏ ਨਾਮ ਓਸ ਦਾ ਪੁਰ ਸੁਲਤਾਨ ਭਾਈ
ਓਥੇ ਅਬਦੁਲ ਗਊਂਸ ਫ਼ਕੀਰ ਰਹਿੰਦਾ ਕਰਾਮਾਤ ਦਾ ਰੱਖੇ ਗੁਮਾਨ ਭਾਈ
ਲੋਕ ਓਹਦੀਆਂ ਮੰਨਤਾਂ ਬਹੁਤ ਕਰਦੇ ਸੀ ਪਹਾੜ ਦੇ ਉੱਤੇ ਮਕਾਨ ਭਾਈ
ਸ਼ੋੱਮਾ ਕੁਦਰਤੀ ਸੀ ਓਥੇ ਬਹੁਤ ਚੰਗਾ ਚੰਗਾ ਓਸ ਬਨਾਯਾ ਸ਼ਾਨ ਭਾਈ
ਪਾਣੀ ਲੈਣ ਮਰਦਾਨੇ ਨੂੰ ਘੱਲਯੋ ਨੇ ਝਿੜਕਾਂ ਦਿੱਤੀਆਂ ਓਸ ਨਾਦਾਨ ਭਾਈ
ਨਿੰਮੂਝਾਣ ਹੋਕੇ ਪਿਛਾਂ ਮੁੜ ਆਯਾ ਸਾਰਾ ਦੱਸਯਾ ਖੋਲ੍ਹ ਬਯਾਨ ਭਾਈ
ਬਾਬੇ ਆੱਖਯਾ ਭਾਈ ਨ ਹੋ ਕਾਹਲਾ ਪਾਣੀ ਏਥੇ ਹੀ ਦੇ ਭਗਵਾਨ ਭਾਈ
ਤਿੰਨਾਂ ਥਾਵਾਂ ਤੋਂ ਪੱਥਰ ਉਠਾਏ ਜਦੋਂ ਵਗ ਟੁਰੇ ‡ ਸੋਮੇ ਝਟ ਆਨ ਭਾਈ

---

* ਇਹ ਹਿਸਾਰ ਦੇਸ ਬਲਖ ਤੇ ਬੁਖ਼ਾਰੇ ਦੇ ਵਿਚਘਾਰ ਹੈ ॥

† ਕਾਬਲੋਂ ਪੰਝੀ ਕੋਸ ਉਰੇ ਘੜੂਕਾ ਨਾਮ ਹੁਣ ਗੁਰਦੁਆਰਾ ਹੈ ਕਹਿੰਦੇ ਹਨ ਕਿ ਓਥੇ ਕੁਦਰਤੀ ਵਾਜੇ ਵੱਜਦੇ ਰਹਿੰਦੇ ਹਨ, ਤੇ ਹਰ ਪੂਨਯਾਂ ਨੂੰ ਓਥੇ ਬੜਾ ਮੇੱਲਾ ਭਰਦਾ ਹੈ. ਘੜੂਕੇ ਦੇ ਮੰਦਰ ਪਾਸ ਰੇਤ ਦੇ ਟਿੱਲੇ ਤੇ ਇਕ ਪਿਸਤੇ ਦਾ ਬੂਟਾ ਹੈ ਜੋ ਬਾਰਾਂ ਮਹੀਨੇ ਹੀ ਫਲਦਾ ਹੈ ਤੇ ਹਰਾ ਭਰਾ ਰਹਿੰਦਾ ਹੈ॥

‡ ਓਹ ਤਿੱਨੇ ਸੋਮੇ—ਇਕ ਸ੍ਰੀ ਬਾਬੇ ਜੀ ਦੇ ਨਾਮ ਤੇ ਦੋਇ ਬੱਲੇ ਮਰਦਾਨੇ ਦੇ ਨਾਮ ਤੇ ਹੁਣ ਤਕ ਓਸ ਦੇਸ ਵਿਚ ਉੱਘੇ ਹਨ ਤੇ ਓਥੇ ਬੜਾ ਚੰਗਾ ਗੁਰਦੁਆਰਾ ਬਣਯਾਂ ਹੋਯਾ ਹੈ ॥

ਏਸ ਗੱਲ ਦੀ ਪੈ ਗਈ ਧੁੱਮ ਸਾਰੇ ਲੋਕ ਵੇਖ ਕੇ ਹੋਏ ਹੈਰਾਨ ਭਾਈ
ਪੀਰ ਜ਼ਾਹਿਰਾ ਬੱਬੇ ਨੂੰ ਮੰਨਯੋਂ ਨੇ ਚਰਨੀਂ ਝੁਕੇ ਹਿੰਦੂ ਮੁਸਲਮਾਨ ਭਾਈ
ਅਬਦੁਲ ਗ਼ਉਂ ਸਭੀ ਚਰਨੀਂ ਆਨ ਲੱਗਾ ਦੇ ਕੇ ਓਸਨੂੰ ਸੱਚਾ ਗਜਾਨ ਭਾਈ
ਫੇਰ ਔਜ ਕਬੀਰ ਚਕਦਰੇ ਦੇ ਨੂੰ ਜਾ ਰੱਬ ਦੀ ਭਗਤੀ ਲਾਨ ਭਾਈ
ਨਾਨਕ ਵਲੀ ਨੂੰ ਮੰਨਦੇ ਲੋਕ ਸਾਰੇ ਹੁਣ ਤਕ ਹਨ ਪੱਕੇ ਨਸ਼ਾਨ ਭਾਈ
ਦੇਸ ਤਾਰਦੇ ਏਵੇਂ ਕਰਤਾਰਸਿੰਘਾ ਮੁੜ ਫੇਰ ਪਸ਼ੌਰ ਨੂੰ ਜਾਨ ਭਾਈ

ਪਸ਼ੌਰ ਤੋਂ ਹਸਨ ਅਬਦਾਲ ਜਾ ਦਰਸ਼ਨ ਦੇਨੇ

ਸ਼ਹਿਰੋਂ ਚੜ੍ਹਦੇ ਗੰਜ ਮਹੱਲੇ ਅੰਦਰ ਸਾਫ਼ ਸੁੱਥਰਾ * ਥਾਨ ਨਿਹਾਰ ਕਰ ਕੇ
ਸ੍ਰੀ ਬਾਬੇ ਜੀ ਆਸਨ ਜਾਇ ਲਾਯਾ ਮੂੰਹੋਂ ਸ਼ਬਦ ਕਰਤਾਰ ਕਰਤਾਰ ਕਰ ਕੇ
ਜਦੋਂ ਵੱਜਾ ਰੁਬਾਬ ਤੇ ਸ੍ਰੀ ਬਾਬੇ ਬਾਣੀ ਉਚਰੀ ਦਿਲੋਂ ਪਯਾਰ ਕਰ ਕੇ
ਜਿਸ ਜਿਸ ਜਾਗ੍ਹਾ ਤੇ ਆਵਾਜ਼ ਪਹੁੰਚੀ ਦੌੜੇ ਲੋਕ ਆ ਕੰਮ ਵਸਾਰ ਕਰ ਕੇ
ਸਭ ਬਾਬੇ ਦੀ ਬਾਣੀ ਤੇ ਮੁਹਤ ਹੋਏ ਲੱਗੇ ਸੁਣਨ ਪਰੀਤ ਨੂੰ ਧਾਰ ਕਰ ਕੇ
ਚਰਚਾ ਸ਼ਹਿਰ ਸਾਰੇ ਵਿਚ ਫੈਲ ਗਈ ਖ਼ੁਸ਼ ਹੋਂਵਦੇ ਲੋਕ ਦੀਦਾਰ ਕਰ ਕੇ
ਬਾਬੇ ਲੋੱਕਾਂ ਨੂੰ ਭਗਤੀ ਪਰੇਮ ਲਾਯਾ ਸਤਿ ਨਾਮ ਦਾ ਸਤਿ ਪਰਚਾਰ ਕਰ ਕੇ
ਕਈ ਦਿਨ ਹੁੰਦੀ ਰਹੀ ਗਜਾਨ ਚਰਚਾ ਬਹੁਤ ਜੀਆਂ ਨੂੰ ਭਵਜਲੋਂ ਪਾਰ ਕਰ ਕੇ
ਓਥੋਂ ਚੱਲ † ਨੁਸ਼ਹਿਰੇ ਦੇ ਵਿਚ ਠਹਿਰੇ ਸਤਿ ਸੰਗ ਦਾ ਪਰਚਾ ਡਾਰ ਕਰ ਕੇ
ਖ਼ੈਰਾਬਾਦ ਥੀਂ ਅਟਕ ਨੂੰ ਲੰਘ ਕੇ ਜੀ ਕੈਂਬਲਪੁਰ ਦਾ ਪਰਗਨਾ ਤਾਰ ਕਰ ਕੇ
ਬਾਹਿਰ ਹਸਨ ਅਬਦਾਲ ਦੇ ਜਾਇ ਬੈਠੇ ਥੱਲੇ ਪਿੱਪਲ ਆਸਨ ਡਾਰ ਕਰ ਕੇ
ਬਾਣੀ ਮੌਜ ਵਿਚ ਪੜ੍ਹਨ ਕਰਤਾਰਸਿੰਘਾ ਸੋਹਣੀ ਸੁਰ ਰਬਾਬ ਦੀ ਤਾਰ ਕਰ ਕੇ

ਵਲੀ ਕੰਧਾਰੀ

ਓਥੇ ਉੱਚੇ ਪਹਾੜੀ ਦੇ ਸਿਰ ਉੱਤੇ ਮੁਸਲਮਾਨ ਸੀ ਇਕ ਫ਼ਕੀਰ ਰਹਿੰਦਾ
ਸਾਰੇ ਦੇਸ ਦੇ ਵਿਚ ਓਹ ਮੰਨਯਾ ਸੀ ਨਾਮ ਵਲੀ ਕੰਧਾਰੀ ਸੀ ਪੀਰ ਰਹਿੰਦਾ

---

* ਪਸ਼ੌਰ ਕਰੀਮ ਪੁਰੇ ਦੇ ਵਿਚ ਜਿੱਥੇ ਗੁਰੂ ਸਾਹਿਬ ਜੀ ਬੈਠੇ ਸਨ ਹੁਣ ਓਥੇ ਬਾਬੇ ਸ੍ਰੀ ਚੰਦ ਜੀ ਦੇ ਨਾਮ ਦਾ ਬੜਾ ਸੁੰਦਰ ਗੁਰਦਵਾਰਾ ਬਣਿਆਂ ਹੋਯਾ ਹੈ ॥

† ਨੁਸ਼ਹਿਰੇ ਭੀ ਜਿਥੇ ਸ੍ਰੀ ਬਾਬਾ ਜੀ ਠਹਿਰੇ ਸਨ ਹੁਣ ਹਰੀ ਸਿੰਘ ਵਾਲੀ ਧਰਮਸਾਲਾ ਅਖਵਾਂਦੀ ਹੈ॥

ਮਨ ਓਸ ਦੇ ਵਿਚ ਹੰਕਾਰ ਵੱਡਾ ਥਾਂ ਅਟੰਕ, ਤੇ ਕਰ ਤੁਦਬੀਰ ਰਹਿੰਦਾ
ਚੰਗਾਸ਼ਾਨਬਨਾਯਾਕਰਤਾਰਸਿੰਘਾਬਾਹਰੋਂਫ਼ਕਰਤੇਦਿਲੋਂਅਮੀਰਰਹਿੰਦਾ

ਪਾਣੀ

ਹੈਸਨਦਿਣਵਿਸਾਖਦੇਧੁੱਪਪੈਂਦੀਦਿਲੋਂ ਆਨ ਮਰਦਾਨਾ ਘਬਰਾਯਾ ਜੀ
ਨੇੜੇ ਤੇੜੇ ਜਾ ਪਾਣੀ ਦੀ ਢੂੰਡ ਕੀਤੀ ਕਿਸੇ ਥਾਉਂ ਭੀ ਹੱਥ ਨ ਆਯਾ ਜੀ
ਖੇਲ ਕਰਨ ਦੇ ਵਾਸਤੇ ਗੁਰੂ ਸੱਚੇ ਮਰਦਾਨੇ ਤੇ ਹੁਕਮ ਚੜ੍ਹਾਯਾ ਜੀ
ਜਾਹ ਉਤੇ ਫ਼ਕੀਰ ਤੋਂ ਲਿਆ ਪਾਣੀ ਮੰਨ ਆਗਯਾ ਤੁਰਤ ਹੀ ਧਾਯਾ ਜੀ
ਬੜੀ ਮੁਸ਼ਕਲ ਦੇ ਨਾਲ ਪਹੁੰਚਯਾ ਜਾ ਪਾਣੀ ਫ਼ੱਕਰੋ ਦਿਹੋ ਅਲਾਯਾ ਜੀ
ਹੈਸੀ ਓਹ ਭੀ ਅੱਗੇ ਅੱਖੜਖਾਂਦ ਭਾਰਾਜਾਹ ਜਾਹਕਰਨੱਕ ਚੜ੍ਹਾਯਾ ਜੀ
ਪਾਣੀ ਲੈਣ ਮਰਦਾਨੇ ਨੂੰ ਨਾਂਹਿ ਦਿੱਤਾ ਔਖਾ ਹੋ ਭਾਈ ਪਰਤਆਯਾ ਜੀ
ਪਾਣੀ ਦੇਂਵਦਾ ਨਹੀਂ ਫ਼ਕੀਰ ਡਾਢਾ ਫੇਰ ਆਖ ਕੇ ਬਾਬੇ ਮੁੜਾਯਾ ਜੀ
ਭਾਈ ਗਿਆ ਤੇ ਓਸਨੇ ਫੜ ਕੁਤਕਾ ਹੰਕਾਰ ਦਾ ਬਚਨ ਸੁਨਾਯਾ ਜੀ
ਜਿਹੜਾ ਘੜੀ ਮੁੜੀ ਤੈਨੂੰ ਭੇਜਦਾਏ ਜੇ ਪਾਸ ਕੁਝ ਓਸ ਰਖਾਯਾ ਜੀ
ਜਾਹ ਆਖ ਸੂ ਪਾਣੀ ਮੰਗਾ ਲਵੇ ਤੇਰੇ ਤਾਈਂ ਕਿਉਂ ਐਵੇਂ ਥਕਾਯਾ ਜੀ
ਭਾਈ ਮੁੜ ਕੇ ਆਨ ਕਰਤਾਰਸਿੰਘਾ ਸਾਰਾ ਫੋਲ ਕੇ ਹਾਲ ਲਖਾਯਾ ਜੀ

ਵਲੀ ਕੰਧਾਰੀ ਦਾ ਚਿਸ਼ਮਾ ਸੁੱਕ ਜਾਣਾ

ਸੁਣ ਗੱਲ ਮਰਦਾਨੇ ਤੋਂ ਹੱਸ ਕਰ ਕੇ ਸ੍ਰੀ ਮੁੱਖ ਤੋਂ ਬਚਨ ਸੁਨਾਯਾ ਬਾਬੇ
ਪਾਣੀ ਏਥੇ ਹੀ ਤੈਨੂੰ ਮੰਗਾ ਦੇਂਦੇ ਖੇਲ ਵੇਖ ਕਰਤਾਰ ਅਲਾਯਾ ਬਾਬੇ
ਫੁੱਟੇ ਚਿਸ਼ਮੇ ਜੜ ਪਹਾੜ ਦੀ ਥੀਂ ਵਿੱਚ ਪਲਕ ਦੇ ਜਦੋਂ ਹੀ ਚਾਹਯਾ ਬਾਬੇ
ਸੋਹਣਾ ਜਲ ਠੰਢਾ ਲੱਗਾ ਵਗਨ ਬਹੁਤਾ ਇਹ ਅਚਰਜ ਖੇਲ ਦਿਖਾਯਾ ਬਾਬੇ
ਖ਼ਾਲੀ ਗਿਆ ਫ਼ਕੀਰ ਦਾ ਚਿਸ਼ਮਾ ਹੋ ਇਹ ਮੁਹਜਜ਼ਾ ਅਜਬ ਜਤਾਯਾ ਬਾਬੇ
ਘਾਬਰਗਿਆਫ਼ਕੀਰਕਰਤਾਰਸਿੰਘਾਵੱਡਾ* ਪਰਉਪਕਾਰ ਕਮਾਯਾ ਬਾਬੇ

---

* ਪਹਾੜਾਂ ਵਿਚ ਹਰ ਥਾਂ ਪਾਣੀ ਨਹੀਂ ਮਿਲਦਾ ਤੇ ਨ ਖੂਹ ਹੀ ਸੁਖੱਲੇ ਲੱਗ ਸੱਕਦੇ ਹਨ ਬਾਬੇ ਜੀਦੀ ਕਿਰਪਾ ਨਾਲ ਦੋ ਚਿਸ਼ਮੇ ਤਾਂ ਐਨ ਪਹਾੜ ਦੀ ਜੜ ਵਿਚੋਂ ਨਿਕਲਦੇ ਹਨ ਤੇ ਤੀਜਾ ਜਿੱਥੇ ਪੰਜਾ ਲੱਗਾ ਹੋਯਾ ਹੈ ਓਥੋਂ ਬੜੇ ਸੋਹਣੇ ਤੇ ਠੰਢੇ ਸਾਫ਼ ਜਲ ਦਾ ਵੱਗਦਾ ਹੈ ਜੋ ਮੰਦ੍ਰ ਦੇ ਹੇਠੋਂ ਦੀ ਹੋਕੇ ਬਾਹਿਰ ਨੂੰ ਚਲਾ ਜਾਂਦਾ ਹੈ ਤੇ ਓਸ ਨੱਗਰ ਤੇ ਇਲਾਕੇ ਦੇ ਲੋਕਾਂ ਨੂੰ ਬੜਾ ਸੁਖ ਪੁਚਾਂਦਾ ਹੈ ॥

ਵਲੀ ਕੰਧਾਰੀ ਨੇ ਗੁੱਸੇ ਹੋਕੇ ਕਰਾਮਾਤ ਦਾ ਜ਼ੋਰ ਲਗਾਨਾ

ਇਹ ਵੇਖ ਫ਼ਕੀਰ ਨੂੰ ਚਿਪ ਚੜ੍ਹੀ ਮਨ ਵਿਚ ਖਾੱਧੀ ਵੱਡੀ ਖ਼ਾਰ ਉਸ ਨੇ
ਕਰਾਮਾਤ ਦਾ ਲਾਕੇ ਜ਼ੋਰ ਸਾਰਾ ਬਾਬੇ ਉੱਤੇ ਉਲਟਾਯਾ ਪਹਾੜ ਉਸ ਨੇ
ਸ੍ਰੀ ਬਾਬਾ ਜੀ ਸਹਿਜ ਸੁਭਾਵ ਬੈਠੇ ਕੀਤੀ ਬਹੁਤ ਸਖ਼ਤੀ ਜਦੋਂ ਕਾਰ ਉਸ ਨੇ
ਹੱਥ ਆਉਂਦੇ ਪਹਾੜ ਦੇ ਹੇਠ ਦਿਤਾ, ਕਰ ਛੱਡੀ ਹੈਸੀ ਹਦੋਂ ਪਾਰ ਉਸ ਨੇ
ਓਹ ਪਹਾੜ ਓਸੇ ਤਰ੍ਹਾਂ * ਖੜਾ ਰਿਹਾ ਜਿੰਨਾ ਹੈਸੀ ਲਾਯਾ ਬਲਕਾਰ ਉਸ ਨੇ
ਖਾੱਧੀ ਜੁੰਬਸ਼ ਮੂਲ ਨ ਕਿਸੇ ਪਾਸੇ ਕੀਤੀ ਸੋਚ ਦਿਲੋਂ ਬੱਕ ਹਾਰ ਉਸ ਨੇ
ਇਹ ਫ਼ਕੀਰ ਬੜੇ ਅਕਬਾਲ ਵਾਲਾ ਭੈ ਖਾ ਕੇ ਕੀਤੀ ਵਚਾਰ ਉਸ ਨੇ
ਸਭ ਦੇ ਸਾਮ੍ਹਣੇ ਆ ਕਰਤਾਰਸਿੰਘਾ ਕਦਮੀ ਲੱਗ ਕੀਤੀ ਨਮਸ਼ਕਾਰ ਉਸ ਨੇ

ਵਲੀ ਕੰਧਾਰੀ ਦੀ ਬੇਨਤੀ

ਸੁਣਯਾ ਨਾਮ ਪਰਵਾਕਫ਼ੀ ਨਹੀਂ ਹੈਸੀ ਮੈਨੂੰ ਬਖ਼ਸ਼ ਲਿਹੋ ਬਖ਼ਸ਼ਨੇ ਹਾਰ ਤੁਸੀਂ
ਤੁਹਾਨੂੰ ਮਿਲੀ ਦਰਗਾਹੋਂ ਵਡਿਆਈ ਵੱਡੀ ਪੀਰਾਂ ਵਲੀਆਂ ਸਿਰਸੂਦਾਰ ਤੁਸੀਂ
ਸਾਡੀ ਕੀਹ ਬਰਾਬਰੀ ਨਾਲ ਤੁਹਾਡੇ ਅਸੀਂ ਦੀਵੇ, ਸੂਰਜ ਚਮਕਾਰ ਤੁਸੀਂ
ਤੁਹਾਡਾ ਰੁਤਬਾ ਰੱਬ ਨੇ ਬੜਾ ਕੀਤਾ ਹੈਨ ਜਿੱਤ ਲਈਆਂ ਕੂੰਟਾਂ ਚਾਰ ਤੁਸੀਂ
ਆਪ ਏਸ ਜ਼ਮਾਨੇ ਦੇ ਨਬੀ ਵੱਡੇ ਰਹਿਮ ਕਰਯੋ ਹੋ ਦਾਤਾਰ ਤੁਸੀਂ
ਮੈਥੋਂ ਭੁੱਲ ਜੋ ਹੋਈ ਕਰਤਾਰਸਿੰਘਾ ਦਿਲੋਂ ਦੇਵਯੋ ਸਭ ਵਸਾਰ ਤੁਸੀਂ

ਸ੍ਰੀ ਬਾਬਾ ਜੀ

ਤੁਹਾਨੂੰ ਬਖ਼ਸ਼ੇ ਆਪ ਕਰਤਾਰ ਸੱਚਾ ਨਹੀਂ ਲੱਗਣਾ ਚਾਹੀਏ ਹੰਕਾਰ ਪਿੱਛੇ
ਧੀਰਜ, ਖਿਮਾ, ਸੰਤੋਖ ਫ਼ਕੀਰ ਦਾ ਧਨ ਨਹੀਂ ਦੌੜਨਾ ਚਾਹੀਏ ਸੰਸਾਰ ਪਿੱਛੇ
ਏਥੇ ਸਾਈਂ ਜੀ ਬੜੀ ਬਹਾਰ ਲੱਗੂ ਸਾਥੋਂ ਕੁਝ ਕੂ ਸਮਾ ਵਚਾਰ ਪਿੱਛੇ
ਦੀਵਾ ਤੇਰਾ ਭੀ † ਟਮਕਦਾ ਰਹੂ ਸਦਾ ਤੇਰਾ ਥਾਨ ਰਹਿਸੀ ਯਾਦਗਾਰ ਪਿੱਛੇ

---

* ਪ੍ਰੇਮੀਆਂ ਦੇ ਪਰੇਮ ਨੇ ਅਸਲ ਸ਼ਕਲ ਨੂੰ ਗੁੰਮ ਕਰ ਦਿੱਤਾ ਹੈ ਚਾਹੀਦਾ ਤਾਂ ਇਹ ਸੀ ਕਿ ਪਹਾੜ ਜਿਸਤਰਾਂ ਵਲੀ ਕੰਧਾਰੀ ਨੇ ਉਲਟਾਯਾ ਤੇ ਬਾਬੇ ਜੀ ਨੇ ਥਮ੍ਹਯਾ ਓਸੇ ਹੀ ਸ਼ਕਲ ਵਿਚ ਇਹ ਯਾਦਗਾਰ ਰਹਿਨ ਦਿਤੀ ਜਾਂਦੀ ਤਾਂ ਕਿ ਦੁਨਯਾਂ ਦੇ ਵਿਚ ਇਹ ਅਟੱਲ ਕਰਾਮਾਤ ਲੋੱਕਾਂ ਦੀਆਂ ਅੱਖਾਂ ਦੇ ਸਾਮ੍ਹਣੇ ਪ੍ਰਗਟ ਰਹਿੰਦੀ ਪਰ ਪਰੇਮੀਆਂ ਨੇ ਓਸ ਥਾਂ ਨੂੰ ਸਾਫ਼ ਕਰ ਉਤੇ ਮੰਦਰ ਬਣਾ ਦਿਤਾ ਤੇ ਆਲਾ ਦੁਆਲਾ ਭੀ ਸਾਫ਼ ਕਰਕੇ ਬੜੇ ਬੜੇ ਮਕਾਨ ਤਯਾਰ ਕਰ ਲਏ ਜੋ ਹੁਣ ਓਹ ਅਸਲ ਨਜ਼ਾਰਾ ਗੁੰਮ ਹੋ ਗਿਆ ਹੈ॥

† ਪਹਾੜੀ ਤੇ ਫ਼ਕੀਰ ਦੀ ਜਗ੍ਹਾ ਕਾਇਮ ਹੈ ਤੇ ਇਕ ਮਜੌਰ ਓਥੇ ਰਹਿੰਦਾ ਹੈ ਜੋ ਰੋਜ਼ ਦੀਵਾ ਬਾਲਦਾ ਹੈ॥

ਬੈਠ ਕਰੋ ਖ਼ੁਦਾ ਦੀ ਬੰਦਗੀ ਨੂੰ ਕੁਝ ਛੱਡ ਜਾਵੇ ਨੇਕ ਕਾਰ ਪਿੱਛੇ
ਜੋ ਕਰਨ ਬਜ਼ੁਰਗ ਕਰਤਾਰਸਿੰਘਾ ਓਹੋ ਕੰਮ ਕਰਦੇ ਦੁਨੀਯਾਂਦਾਰ ਪਿੱਛੇ

ਵਾਕ ਕਵੀ

ਲਿਆ ਹੱਥ ਤੇ ਰੋਕ ਪਹਾੜ ਆਉਂਦਾ ਹੋਈ ਬਾਬੇ ਜੀ ਦੀ ਸ਼ਕਤ ਜ਼ਾਹਰ ਵੱਡੀ
ਨਾਲੇ ਚਿਸ਼ਮੇ ਫੁੱਟ ਕੇ ਹੋਏ ਜਾਰੀ ਅੱਖੀਂ ਆਪ ਵੇਖੀ ਲੋਕਾਂ ਕਾਰ ਵੱਡੀ
ਤੀਜਾ ਵਲੀ ਕੰਧਾਰੀ ਨੇ ਚਰਨ ਪਕੜੇ ਕਰਾਮਾਤ ਅੱਗੇ ਖਾਧੀ ਹਾਰ ਵੱਡੀ
ਇਹ ਵੇਖ ਕੇ ਲੋਕ ਆ ਪਏ ਚਰਨੀਂ ਨਿਹਚਾ ਸ੍ਰੀ ਬਾਬੇ ਉੱਤੇ ਧਾਰ ਵੱਡੀ
ਪਿਛੇ ਬਾਬੇ ਜੀ ਦੇ ਓਸ ਜਗ੍ਹਾ ਤਾਈਂ ਮੰਨਨ ਲੱਗੇ ਬਨਾ ਯਾਦਗਾਰ ਵੱਡੀ
ਇਹ ਵੇਖ ਸ਼ਰੱਈਆਂ ਨੂੰ ਅੱਗ ਲੱਗੀ ਖਾਧੀ ਮੂਰਖਾਂ ਨੇ ਮਨੋ ਖ਼ਾਰ ਵੱਡੀ
ਪੰਜਾ ਵਿਚ ਪੱਥਰ ਜਿਹੜਾ ਲੱਗ ਗਿਆ ਪਾਪੀ ਕਰ ਤਦਬੀਰ ਹਜ਼ਾਰ ਵੱਡੀ
ਲੱਗੇ ਓਹ ਨਸ਼ਾਨ ਮਟਾਉਨ ਓਥੋਂ * ਪੁੱਟ ਪੁੱਟ ਕੇ ਸਿਲਾ ਉਖਾੜ ਵੱਡੀ
ਜਿੱਨਾ ਪੁੱਟਦੇ ਓੱਨਾ ਓਹ ਜ਼ਾਹਿਰ ਹੁੰਦਾ ਪੇਸ਼ ਗਈ ਨ ਤਾਂ ਸ਼ਰਮ ਧਾਰ ਵੱਡੀ
ਆਪੇ ਟੱਕਰਾਂ ਮਾਰ ਕੇ ਹਟ ਗਏ ਸਿਫ਼ਤ ਕਰਨ ਲੱਗੇ ਨਰ ਨਾਰ ਵੱਡੀ
ਓਸ ਥਾਂ ਬਨਯਾਂ ਵੱਡਾ ਗੁਰਦ੍ਵਾਰਾ ਲੱਗ ਰਹੀ ਹੈ ਅੱਜ ਬਹਾਰ ਵੱਡੀ
ਹਾੜ ਵਿਚ ਤਾਂ ਲੱਗਦਾ ਬੜਾ ਮੇੱਲਾ ਅੱਗੇ ਪਿਛੇ ਰਹਿੰਦੀ ਭੀੜ ਭਾੜ ਵੱਡੀ
ਲੋੱਕਾਂ ਕੱਟ ਪਹਾੜੀ ਓਹ ਸਾਫ਼ ਕਰ ਲਈ ਸਾਰੇ ਵੱਸੋਂ ਹੋ ਗਈ ਵ੍ਚਾਰ ਵੱਡੀ
ਪੰਜਾ ਸਾਹਿਬ ਹੈ ਨਾਮ ਕਰਤਾਰਸਿੰਘਾ ਸੋਭਾ ਹੋ ਰਹੀ ਵਿਚ ਸੰਸਾਰ ਵੱਡੀ

ਸ਼ਾਹ ਸੋਗਨ ਦਾ ਪਾਜ ਉਘੇੜਨਾ

ਪੰਦ੍ਰਾਂ ਸੌ ਅਠੱਤ੍ਵਾਂ ਸਾਲ ਹੈ ਸੀ ਬਾਬੇ ਮੋੜਾ ਪਿਛਾਹਾਂ ਨੂੰ ਪਾਯਾ ਜੀ
ਰਾਵਲ ਪਿੰਡੀ ਥੀਂ ਹੋ ਕੇ ਠੋਹਾਰ ਅੰਦਰ ਸਤਿਨਾਮ ਕਰਤਾਰ ਜਪਾਯਾ ਜੀ
ਸ਼ਾਹ ਪੁਰ ਖ਼ੁਸ਼ਾਬ ਥੀਂ ਹੁੰਦੇ ਹੋਏ ਭੇਰੇ ਆਸਨ ਜਾ ਕੇ ਲਾਯਾ ਜੀ
ਓਸ ਦਿਨ ਓਥੇ ਹੈਸੀ ਬੜਾ ਮੇੱਲਾ ਸ੍ਰੀ ਬਾਬੇ ਨੇ ਪੁੱਛ ਪੁਛਾਯਾ ਜੀ

---

* ਮੁਸਲਮਾਨਾਂ ਨੇ ਈਰਖਾ ਵਿਚ ਆਕੇ ਓਸ ਅਸਲੀ ਨਸ਼ਾਨ ਨੂੰ ਮਟਾਉਨ ਦੀ ਬਹੁਤ ਕੋਸ਼ਸ਼ ਕੀਤੀ ਸੋ ਜਿਤਨਾ ਪੁੱਟਦੇ ਓਤਨਾ ਪੰਜੇ ਦਾ ਨਸ਼ਾਨ ਅੱਗੋਂ ਨਿਕਲਦਾ ਆਉਂਦਾ ਏਸੇ ਵਾਸਤੇ ਮਾਲੂਮ ਹੁੰਦਾ ਹੈ ਕਿ ਓਹ ਜਗ੍ਹਾ ਪੁਟੀਦੀ ਹੀ ਬਹੁਤ ਡੂੰਘੀ ਜਹੀ ਹੋ ਗਈ ਜੋ ਹੁਣ ਨਜ਼ਰ ਆ ਰਹੀ ਹੈ ॥

ਅਜ ਕਿਉਂ ਏਥੇ ਲੋਕ ਹੋਏ ਕੱਠੇ ਓਹਨਾਂ ਫੋਲ ਕੇ ਹਾਲ ਸੁਨਾਯਾ ਜੀ
ਏਥੇ ਸ਼ਾਹ ਸੋਹਾਗਣ ਸੰਤ ਰਹਿੰਦਾ ਭੇਸ ਔਰਤਾਂ ਵਾਲਾ ਬਨਾਯਾ ਜੀ
ਉੱਤੇ ਓਸਦੇ ਆਪ ਹੈ ਰੱਬ ਆਸ਼ਿਕ ਓਹਦੇ ਪਾਸ ਆਉਂਦਾ ਜਤਲਾਯਾ ਜੀ
ਅੰਦਰ ਆਦਮੀ ਕੋਈ ਨ ਮੂਲ ਜਾਵੇ ਡਾਢਾ ਹੁਕਮ ਹੈ ਇਹ ਲਖਾਯਾ ਜੀ
ਜਿਨੂੰ ਸੰਤ ਸੱਦੇ ਓਹੋ ਜਾ ਸੱਕੇ ਖ਼ੁਸ਼ ਹੋ ਕਰੇ ਜਿਸ ਤੇ ਦਾਯਾ ਜੀ
ਇਹੋ ਸੁਣਕੇ ਬਾਬਾ ਜੀ ਹੱਸ ਪਏ ਕਹਿੰਦੇ ਵੱਡਾ ਪਾਖੰਡ ਖੰਡਾਯਾ ਜੀ
ਅੰਦਰ ਵੜਕੇ ਪਾਪੀ ਕੁਕਰਮ ਕਰਦਾ ਬਾਹਰ ਖ਼ੂਬ ਫ਼ਰੇਬ ਫੈਲਾਯਾ ਜੀ
ਬਾਬੇ ਕਹਯਾ ਵੇਖੋ ਅੰਦਰ ਜਾ ਕਰਕੇ ਲੋੱਕਾਂ ਝੱਟ ਹੀ ਬੂਹਾ ਖੁਲ੍ਹਾਯਾ ਜੀ
ਪਾਜ ਗਿਆ ਉੱਘੜ ਲਿਆ ਵੇਖ ਲੋੱਕਾਂ ਓਹਨੂੰ ਕੁੱਟ ਕੇ ਬਾਹਿਰ ਧਿਕਾਯਾ ਜੀ
ਆਯਾ ਸ਼ਰਨੀ ਚੱਲ ਕਰਤਾਰਸਿੰਘਾ ਬਾਬੇ ਬੜਾ ਸ਼ਰਮਿੰਦਾ ਕਰਾਯਾ ਜੀ

### ਲੋੱਕਾਂ ਨੂੰ ਉਪਦੇਸ਼

ਬਾਬੇ ਆਖਯਾ ਦੁਨੀਆਂਦਾਰਾਂ ਤਾਈਂ ਸਾਧ ਸੰਤ ਦੀ ਸੇਵ ਕਮਾਣੀ ਚਾਹੀਏ
ਛਪਯਾ ਭੇਖ ਦੇ ਵਿਚ ਪਾਖੰਡ ਬਹੁਤਾ ਭਲੇ ਬੁਰੇ ਦੀ ਪਰਖ ਰਖਾਣੀ ਚਾਹੀਏ
ਐਵੇਂ ਲੱਗ ਕੇ ਪਿਛੇ ਪਾਖੰਡੀਆਂ ਦੇ ਬੇੜੀ ਆਪਣੀ ਨਹੀਂ ਰੁੜ੍ਹਾਣੀ ਚਾਹੀਏ
ਸਾਧ ਸੋ ਜਿਧੇ ਨਿਰਮਲ ਕਰਮ ਹੋਵਨ ਭੇਖ ਵੇਖ ਨ ਲੱਤ ਫਸਾਣੀ ਚਾਹੀਏ
" ਖੇਤ ਪਛਾਣੈ ਬੀਜੈ ਦਾਨ " ਖੱਟੀ ਐਵੇਂ ਹੀ ਨਹੀਂ ਲੁਟਾਣੀ ਚਾਹੀਏ
ਵੱਡੇ ਸਾਗਰ ਸੰਸਾਰ ਤੋਂ ਤਰਨ ਲਈ ਅੰਨ੍ਹੇ ਹੱਥ ਨਹੀਂ ਬਾਂਹ ਫੜਾਣੀ ਚਾਹੀਏ
ਭੇਖ ਧਾਰ ਕੁਕਰਮ ਜੋ ਕਰਨ ਪਾਪੀ ਨਿਹਚਾ ਉਨ੍ਹਾਂ ਤੇ ਨਹੀਂ ਜਮਾਣੀ ਚਾਹੀਏ
ਸੱਚੇ ਸੰਤਾਂ ਦਾ ਸੰਗ ਕਰਤਾਰਸਿੰਘਾ ਕਰ ਸਫਲੀ ਦਿਹ ਕਰਾਣੀ ਚਾਹੀਏ

### ਪਿੰਡੀ ਬਹਾਉਦੀਨ ਥੀਂ ਹੋ ਡਿੰਗੇ ਪਿੰਡ ਆਉਣਾ

ਬਾਬਾ ਤਾਰਦਾ ਦੇਸ ਦੇ ਜੀਆਂ ਤਾਈਂ ਦੇਸ ਭੱਟੀਆਂ ਦੇ ਵਿਚ ਆਂਵਦਾ ਏ
ਪਿੰਡੀ ਭੱਟੀਆਂ ਤੇ ਹੋਰ ਇਰਦ ਗਿਰਦੇ ਸਤਿ ਨਾਮ ਦਾ ਜਾਪ ਫੈਲਾਂਵਦਾ ਏ
ਓਥੋਂ ਚੱਲ ਅੱਗੇ ਡਿੰਗੇ ਪਿੰਡ ਠਹਿਰੇ ਓਥੇ ਹੋਰ ਪਾਖੰਡੀ ਦਿਸਾਂਵਦਾ ਏ
ਅੰਦਰ ਵੜ ਕੇ ਸਾਧਦਾ ਜੋਗ ਹਾਂ ਮੈਂ ਲੋੱਕਾਂ ਵਿੱਚ ਓਹ ਇਉਂ ਧੁਮਾਂਵਦਾ ਏ
ਨਿਹਚਾ ਲੋਕਾਂ ਦੇ ਦਿਲੀਂ ਇਹ ਜੱਮ ਯਾਂਸੀ ਚਾਲੀ ਦਿਣ ਇਹ ਕੁਝ ਨ ਖਾਂਵਦਾ ਏ

ਰਹਿੰਦਾ ਜੀਉਂਦਾ ਭਜਨ ਦੇ ਆਸਰੇ ਹੈ ਜਪ ਤਪ ਇਹ ਵੱਡਾ ਕਮਾਂਵਦਾ ਏ
ਬਾਬੇ ਓਸ ਦਾ ਪਾਜ ਭੀ ਖੋਲ੍ਹ ਦਿੱਤਾ ਜੋਗੀ ਚਰਨੀਂ ਸੀਸ ਝੁਕਾਂਵਦਾ ਏ
ਓਹਨੂੰ ਸਤਿ ਉਪਦੇਸ਼ ਦੇ ਗਿਆਨ ਦਿੱਤਾ ਜੋਗੀ ਮੰਨ ਕੇ ਭੁੱਲ ਪਛਤਾਂਵਦਾ ਏ
ਬਾਬੇ ਆਖਿਆ ਜ਼ਾਹਰ ਹੋ ਨਾਮ ਜਪੋ ਰੱਬ ਤਈਂ ਪਾਖੰਡ ਨ ਭਾਂਵਦਾ ਏ
ਕਰੋ ਛਪ ਕੇ ਪਾਪ ਕਰਤਾਰਸਿੰਘਾ ਗੁੱਝਾ ਰੱਬ ਤੋਂ ਕੀਹ ਰਹਿ ਜਾਂਵਦਾ ਏ

ਸ੍ਰੀ ਬਾਬੇ ਜੀ ਨੇ ਪਰਗਣੇ ਗੁਜਰਾਤ ਦੇ ਨੁਸ਼ਹਿਰੇ ਪਿੰਡ ਪਹੁੰਚਣਾ

ਨਦੀ ਮੇਘ ਦੀ ਚਾਲ ਤੇ ਚੱਲ ਬਾਬਾ ਫਿਰੇ ਤਾਰਦਾ ਦੇਸ ਦਾਤਾਰ ਵੱਡਾ
ਗਏ ਪਿੰਡ ਨੁਸ਼ਹਿਰੇ ਦੇ ਵਿਚ ਜਦੋਂ ਇੱਕ ਡਿੱਠਾ ਓਥੇ ਸਾਹੂਕਾਰ ਵੱਡਾ
ਗੱਦੀ ਲਾ ਦੁਕਾਨ ਤੇ ਬੈਠਾ ਹੋਯਾ ਓਹਦਾ ਚੱਲ ਰਿਹਾ ਕਾਰਬਾਰ ਵੱਡਾ
ਕਿਸੇ ਕਹਯਾ ਸਤਿ ਗੁਰੂ ਜੀ ਇਹ ਬੰਦਾ ਹੈ ਜਾਪਦਾਏ ਸੁਖਯਾਰ ਵੱਡਾ
ਬਾਬੇ ਆੱਖਯਾ ਭਾਈ ਇਹ ਐਵੇਂ ਦਿੱਸੇ ਫੋਲ ਦੇਖ ਵਿਚੋਂ ਦੁਖਯਾਰ ਵੱਡਾ
ਜਾਕੇ ਓਸ ਪਾਸੋਂ ਜਦੋਂ ਪੁਛ ਕੀਤੀ ਦੁੱਖ ਦੱਸਯਾ ਓਸ ਉਚਾਰ ਵੱਡਾ
ਕਹਿੰਦਾ ਮੇਰਾ ਸੀ ਨਵਾਂ ਵਿਆਹ ਹੋਯਾ ਪਿਆ ਔਰਤ ਨਾਲ ਪਯਾਰ ਵੱਡਾ
ਕਰਨੀ ਰੱਬ ਦੀ ਆਣਕੇ ਹੋਈ ਐਸੀ ਔਰਤ ਤਈਂ ਹੋਗਿਆ ਬੁਖ਼ਾਰ ਵੱਡਾ
ਓਹਦੇ ਜੀਉਣ ਦੀ ਰਹੀ ਨ ਆਸ ਕੋਈ ਕੀਤਾ ਓਸਨੇ ਬਚਨ ਵਚਾਰ ਵੱਡਾ
ਮੇਰੇ ਪਿਛੋਂ ਤੂੰ ਕਰ ਵਿਆਹ ਲੈਣਾ ਦੇਣਾ ਮੇਰਾ ਪਯਾਰ ਵਸਾਰ ਵੱਡਾ
ਸੁਣ ਓਸ ਵੇਲੇ ਮੈਨੂੰ ਜੋਸ਼ ਆਇਆ ਕੀਤਾ ਕੰਮ ਮੈਂ ਵਾਂਗ ਗਵਾਰ ਵੱਡਾ
ਫੜ ਇੰਦ੍ਰੀ ਆਪਣੀ ਕੱਟ ਸੁੱਟੀ ਉੱਤੇ ਜਿੰਦ ਦੇ ਦੁੱਖ ਸਹਾਰ ਵੱਡਾ
ਮਰਜ਼ੀ ਰੱਬ ਦੀ ਇਸਤ੍ਰੀ ਬਚ ਗਈ ਖੇਲ ਹੈ ਬਿਅੰਤ ਕਰਤਾਰ ਵੱਡਾ
ਮੈਂ ਤਾਂ ਜੀਉਂਦਾ ਮੁਰਦਾ ਹੋ ਗਿਆ ਤੀਵੀਂ ਕਰ ਰਹੀ ਹੁਣ ਖ਼ਵਾਰ ਵੱਡਾ
ਮੇਰੇ ਸਾਮ੍ਹਣੇ ਕਰਦੀ ਕੰਮ ਬੁਰੇ ਹੋ ਰਿਹਾ ਸੰਤੋ ਮੈਂ ਲਾਚਾਰ ਵੱਡਾ
ਇਹ ਤੀਵੀਆਂ ਬੇ ਵਫ਼ਾ ਮੁੱਢੋਂ ਹੈ ਜਾਣਦਾ ਕੁੱਲ ਸੰਸਾਰ ਵੱਡਾ
ਇਹਨਾਂ ਕਿਸੇ ਦੇ ਨਾਲ ਨ ਕਰੀ ਨੇਕੀ ਆਖ ਰੋ ਪਿਆ ਸ਼ਰਮਸਾਰ ਵੱਡਾ
ਬਾਬੇ ਸ਼ਬਦ ਕਹਯਾ ਕਰਤਾਰਸਿੰਘਾ ਗੂੜ੍ਹ ਔਸ਼ੇ ਦਾ ਭਰਯਾ ਸਾਰ ਵੱਡਾ

ਰਾਮਕਲੀ ਕੀ ਵਾਰ ਮਃ ੧

ਸਹੰਸਰ ਦਾਨ ਦੇ ਇੰਦ੍ਰ ਰੋਆਇਆ॥ ਪਰਸਰਾਮ ਰੋਵੈ ਘਰਿ ਆਇਆ
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੜਿ ਗਇਆ
ਰੋਵਹ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਜੂਰਿ
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜਿ
ਰੋਵਹਿ ਰਾਜੇ ਕਨ ਪੜਾਇ ॥ ਘਰਿ ਘਰਿ ਮਾਂਗਹਿ ਭੀਖਿਆ ਜਾਇ
ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ
ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ

## ਏਸ ਸ਼ਬਦ ਦੇ ਮੋਟੇ ਮੋਟੇ ਪਰਸੰਗ

ਨੋਟ–(੧) ਇੰਦ੍ਰ ਰੋਯਾ

ਇੰਦ੍ਰ ਮੋਹਤ ਹੋ ਗਿਆ ਅਹੱਲਯਾ ਤੇ ਪਾਪ ਕਰਨਾ ਮਨ ਠਹਿਰਾਯਾ ਉਸ ਨੇ
ਛਲ ਕਰ ਗਿਆ ਬਾਨ ਗੋਤਮੀ ਦੇ ਏਸ ਪਾਪ ਦਾ ਭੇਦ ਜਾਂ ਪਾਯਾ ਉਸ ਨੇ
ਪੱਥਰ ਕਰੀ ਅਹੱਲਯਾ ਸਰਾਪ ਦੇ ਕੇ ਵਿਚ ਕ੍ਰੋਧ ਆ ਬਚਨ ਸੁਨਾਯਾ ਉਸ ਨੇ
ਰਾਜਾ ਹੋ ਕੇ ਪਾਪ ਤੇ ਲੱਕ ਬੱਧਾ ਇੰਦ੍ਰ ਤਈਂ ਭੀ ਗੱਫਾ ਦਵਾਯਾ ਉਸ ਨੇ

ਨੋਟ–(੧) ਇੰਦ੍ਰ ਦੇਵਤਾ ਗੋਤਮ ਰਿਖੀ ਦੀ ਇਸਤ੍ਰੀ ਤੇ ਮੋਹਤ ਹੋਗਿਆ ਤੇ ਓਸਨੇ ਓਸ ਦੇ ਨਾਲ ਮੰਦ ਕਰਮ ਕਰਨਾ ਚਾਹਯਾ, ਫ਼ਰੇਬ ਕਰਕੇ ਓਸਦੀ ਕੁਟੀਆ ਵਿਚ ਗਿਆ ਜਦ ਕਿ ਗੋਤਮ ਨਦੀ ਤੇ ਅਸ਼ਨਾਨ ਕਰਨ ਗਿਆ ਸੀ ਪਰ ਕਰਤਾਰ ਦੀ ਇੱਛਾ ਨਾਲ ਓਸ ਨੂੰ ਕੁਝ ਸ਼ੱਕ ਪੈਣ ਕਰਕੇ ਓਹ ਝਟ ਵਾਪਸ ਆਯਾ ਤੇ ਇੰਦ੍ਰ ਦਾ ਕੁਕਰਮ ਵੇਖਲਿਆ ਰਿਖੀ ਨੇ ਗੁੱਸੇ ਵਿਚ ਆਕੇ ਆਪਣੀ ਇਸਤ੍ਰੀ ਨੂੰ ਤਾਂ ਸਰਾਪ ਦਿਤਾ ਕਿ ਤੂੰ ਪੱਥਰ ਹੋ ਜਾਹ ਤੇ ਇੰਦ੍ਰ ਦੇਵਤਾ ਨੂੰ ਦੱਖਨਾ ਦਿਤੀ ਕਿ ਤੂੰ ਇਕ ਭਗ ਪਿਛੇ ਦੌੜਯਾ ਆਯਾ ਹੈਂ ਤੇਰੇ ਜਿਸਮ ਤੇ ਏਹੋ ਜਹੀ ਹਜ਼ਾਰ ਭਗ ਹੋ ਜਾਵੇ ਰਿਖੀ ਦੇ ਕਹਿੰਦਯਾਂ ਓਸ ਦਾ ਜਿਸਮ ਓਸੇ ਤਰ੍ਹਾਂ ਦਾ ਹੋਗਿਆ ਤੇ ਆਪਣੇ ਮੰਦ ਕਰਮ ਤੇ ਪਛਤਾਯਾ ਤੇ ਸ਼ਰਮ ਦਾ ਮਾਰਯਾ ਇਕ ਬਣ ਵਿਚ ਜਾਕੇ ਛਪਰਿਹਾ ਜਦ ਇੰਦ੍ਰ ਦਾ ਪਤਾ ਕਈ ਦਿਨ ਨ ਲੱਗਾ ਤਾਂ ਬ੍ਰਿਹਸਪਤ ਜੀ ਨੇ ਜਾਕੇ ਬਣੋ ਵਿਚੋਂ ਲੱਭਾ ਤੇ ਨਾਲ ਲੈਜਾਕੇ ਰਿਖੀ ਤੋਂ ਓਸਦਾ ਕਸੂਰ ਮੁਆਫ਼ ਕਰਾਯਾ ॥

ਜਿਸ* ਭਗ ਪਿਛੇ ਆਯਾ ਦੌੜਯਾ ਤੂੰ ਲੈਹ ਹਜ਼ਾਰ ਭਗਾਂ ਇਹ ਅਲਾਯਾ ਉਸ ਨੇ
ਕਹਿੰਦੇ ਸਾਰ ਹੀ ਜਿਸਮ ਤੇ ਹੋ ਗਈਆਂ ਪਾਯਾ ਫਲ ਜੋ ਪਾਪ ਕਮਾਯਾ ਉਸ ਨੇ
ਇੰਦ੍ਰ ਵੇਖ ਸਰੀਰ ਨੂੰ ਦੁਖੀ ਹੋਯਾ ਰੋਇ ਰੋਇ ਕੇ ਹਾਲ ਗਵਾਯਾ ਉਸ ਨੇ
ਜਹੀ ਕਰੇ ਸੋ ਭਰੇ ਕਰਤਾਰਸਿੰਘਾ ਜੋ ਬੀਜਿਆ ਸੋ ਫਲ ਖਾਯਾ ਉਸ ਨੇ

ਪਰਸਰਾਮ ਰੋਯਾ

ਪਰਸ ਰਾਮ ਦੀ ਮਾਂ ਜੋ ਰੇਣਕਾ ਸੀ ਓਹਨੂੰ ਰਿਖੀ ਜਮਦਗਨ ਵਿਆਹਯਾ ਜੀ
ਦੂਜੀ ਭੈਣ ਸਹੰਸਰਬਾਹੁ ਰਾਜੇ ਵਰੀ ਫਲ ਨਸੀਬਾਂ ਦਾ ਪਾਯਾ ਜੀ
ਇਕ ਦਿਨ ਸਹੰਸਰ ਬਾਹੁ ਫਿਰਦਾ ਕੁਟੀਆ ਰਿਖੀ ਦੀ ਪਾਸ ਜਾਂ ਆਯਾ ਜੀ
ਸਾਂਢੂ ਜਾਣ ਕੇ ਓਸ ਨੇ ਕਰੀ ਸੇਵਾ ਲਸ਼ਕਰ ਸਣੇ† ਪ੍ਰਸ਼ਾਦ ਛਕਾਯਾ ਜੀ
ਰਾਜਾ ਮੋਹਤ ਹੋਯਾ ਵੇਖ ਰੇਣਕਾ ਨੂੰ ਓਹਨੂੰ ਪਾਲਕੀ ਚੁੱਕ ਚੜ੍ਹਾਯਾ ਜੀ
ਮੱਲੋ ਮੱਲੀ ਰਿਖੀ ਪਾਸੋਂ ਖੋਹ ਟੁਰਯਾ ਰਿਖੀ ਗੁੱਸੇ ਹੋ ਬਚਨ ਸੁਨਾਯਾ ਜੀ
ਸੂਰੀ ਰੇਣਕਾ ਹੋ ਗਈ ਵਕਤ ਓਸੇ ਰਾਜਾ ਛਡ ਕੇ ਅਗ੍ਹਾਂ ਨੂੰ ਧਾਯਾ ਜੀ
ਪਰਸਰਾਮ ਭੀ ਤਦੋਂ ਹੀ ਆਇ ਗਿਆ ਮਾਤਾ ਦਿੱਸੀ ਨ ਪੁੱਛ ਪੁਛਾਯਾ ਜੀ
ਰਿਖੀ ਬੀਤਯਾ ਦੱਸਯਾ ਹਾਲ ਸਾਰਾ ਪਰਸਰਾਮ ਤਾਈਂ ਗੁੱਸਾ ਛਾਯਾ ਜੀ
ਪਹਿਲਾਂ ਮਾਂ ਨੂੰ ਓਸਨੇ ਮਾਰ ਦਿੱਤਾ ਕਦਮ ਰਾਜੇ ਦੇ ਪਿਛੇ ਉਠਾਯਾ ਜੀ
ਫੜ ਓਸ ਨੂੰ ਰਾਹ ਵਿਚ ਕਤਲ ਕੀਤਾ ਇਹ ਮਨ ਦੇ ਵਿਚ ਠਹਿਰਾਯਾ ਜੀ
ਦਿਆਂ ਛੱਤ੍ਰੀ ਰਹਿਨ ਨ ਧਰਤ ਉੱਤੇ ਜ਼ਬਰਦਸਤ ਕੁਹਾੜਾ ਚਲਾਯਾ ਜੀ
ਮਾਰੇ ਛੱਤ੍ਰੀ ਓਸ ਨੇ ਇੱਕੀ ਵਾਰੀ ਖੂਨੋ ਧਰਤੀ ਤਈਂ ਨੁਲਾਯਾ ਜੀ
ਪਰ ਮਾਂ ਦੇ ਦੁੱਖ ਕਰਤਾਰਸਿੰਘਾ ਓਸ ਸੂਰਮੇ ਤਈਂ ਰੋਆਯਾ ਜੀ

ਰਾਜਾ ਅਜੈ ਭੀ ਰੋਯਾ

ਰਾਜਾ ਛੱਤ੍ਰੀ ਇਹ ਭੀ ਬੜਾ ਹੋਯਾ ਕੀਤੇ ਕਰਮਾਂ ਮੱਤ ਫਿਰਾਇ ਦਿੱਤੀ

---

* ਇਸਤ੍ਰੀ ਦਾ ਪਸ਼ਾਬ ਕਰਨ ਵਾਲਾ ਥਾਂ ॥ † ਲਿਖਯਾ ਹੈ ਕਿ ਰਿਖੀ ਨੇ ਸੁਰਗ ਵਿਚੋਂ ਕਾਮਧੇਨ ਗਊ ਤੇ ਕਲਪ ਬ੍ਰਿਛ ਮੰਗਵਾਏ ਸਨ ਜਦ ਰਾਜਾ ਨੇ ਵੇਖਯਾ ਕਿ ਰਿਖੀ ਜੰਗਲ ਵਿਚ ਵਸਦਾ ਏਨੇ ਪਦਾਰਥ ਕਿਥੋਂ ਕੱਢਦਾ ਹੈ ਤਾਂ ਓਸ ਨੂੰ ਪਤਾ ਲੱਗਾ ਕਿ ਏਸ ਬ੍ਰਿਛ ਤੇ ਏਸ ਗਊ ਦਾ ਪ੍ਰਤਾਪ ਹੈ ਤਦ ਓਹ ਗਊ ਤੇ ਬ੍ਰਿਛ ਨੂੰ ਫੜਲੈਨ ਲਗਾ ਗਊ ਤੇ ਬ੍ਰਿਛ ਆਕਾਸ਼ ਨੂੰ ਚੜ੍ਹ ਗਏ ਤੇ ਪਿਛੋਂ ਰਾਜੇ ਨੇ ਤੀਰ ਮਾਰੇ ਜੋ ਗਊ ਨੂੰ ਲੱਗੇ ਓਸਦੇ ਚਾਰੇ ਖੁਰ ਪਾਟ ਗਏ ਤੇ ਇਕ ਕੰਨ ਵੱਢ ਘੱਤਾ ॥

ਇਕ ਸੰਤ ਆਯਾ ਭਿੱਖਯਾ ਮੰਗਣੇ ਨੂੰ ਓਹਨੂੰ ਚੁੱਕ ਕੇ ਲਿੱਦ ਫੜਾਇ ਦਿੱਤੀ
ਓਹ ਭਲਾ ਹੋ ਕਹਿ ਕੇ ਲੈ ਗਿਆ ਜਾ ਕੇ ਕੁਟੀਆ ਪਾਸ ਰਖਾਇ ਦਿੱਤੀ
ਦਿਨੋ ਦਿਨ ਵਧਨ ਲੱਗੀ ਢੇਰ ਹੋਯਾ ਮਾਯਾ ਸੰਤ ਦੇ ਤਪ ਵਰਤਾਇ ਦਿੱਤੀ
ਇਕ ਦਿਨ ਰਾਜਾ ਓਥੇ ਚਲਾ ਗਿਆ ਗੱਲ ਪੁੱਛਨੇ ਉੱਤੇ ਸੁਨਾਇ ਦਿੱਤੀ
ਰਾਜਾ ਲਿੱਦ ਤੇਰੀ ਇਹ ਪਈ ਵਧਦੀ ਜਿਹੜੀ ਭਿੱਖਯਾ ਸਾਨੂੰ ਉਠਾਇ ਦਿੱਤੀ
ਦਿਤਾ ਦਾਨ ਤੇਨੂੰ ਖਾਣਾ ਪਏਗਾ ਇਹ ਏਥੇ ਖਾਹ ਜਾਂਅੱਗੇ ਅਲਾਇ ਦਿੱਤੀ
ਰਾਜਾ ਸੁਣਕੇ ਬੜਾ ਹੀ ਦੁਖੀ ਹੋਯਾ ਇਹ ਕੀਹ ਕਰਮਾਂ ਬੁੱਧ ਭੁਲਾਇ ਦਿੱਤੀ
ਕਹਿੰਦਾ ਏਥੇ ਹੀ ਦਿਹੋ ਮੁਕਾ ਲੇਖਾ ਸੰਤਾਂ ਚੁੱਕ ਝੋਲੀ ਓਹਦੀ ਪਾਇ ਦਿੱਤੀ
ਰੋ ਰੋ ਖਾਂਵਦਾ ਦਾਨ ਕਰਤਾਰਸਿੰਘਾ ਸੀ ਬੇ ਅਦਬੀ ਦੀ ਇਹ ਸਜ਼ਾਇ ਦਿੱਤੀ

ਰਾਮ ਤੇ ਰਾਵਨ ਦੋਇੰ ਰੋਏ

ਗੱਲ ਰਾਮ ਤੇ ਰਾਵਨ ਦੀ ਯਾਦ ਸਭ ਨੂੰ ਏਸੇ ਵਾਸਤੇ ਨਹੀਂ ਵਧਾਂਦਾ ਏਥੇ
ਏਸ ਸ਼ਬਦ ਵਿਚ ਸਾਖੀਆਂ ਗੁੱਝੀਆਂ ਜੋ ਸਿਰਫ਼ ਵਾਕਫ਼ੀ ਲਈ ਲਖਾਂਦਾ ਏਥੇ
ਜੇ ਕਰਾਂ ਵਿਸਥਾਰ ਗ੍ਰੰਥ ਵਧਦਾ ਲੋੜਵੰਦੇ ਪ੍ਰਸੰਗ ਸੁਨਾਂਦਾ ਏਥੇ
ਕੰਮ ਬਹੁਤ ਬਾਕੀ ਕਰਤਾਰਸਿੰਘਾ ਸਮਾ ਲੋੜਵੰਦਾ ਨ ਗਵਾਂਦਾ ਏਥੇ

ਪਾਂਡ ਭੀ ਰੋਏ

ਕੈਰੋਂ ਪਾਂਡਵਾਂ ਨੂੰ ਸਾਰਾ ਜੱਗ ਜਾਣੇ ਬੜੇ ਸੂਰਮੇ ਇਹ ਮਸ਼ਹੂਰ ਹੋਏ
ਜੂਆ ਖੇਲਿਆ ਇਨ੍ਹਾਂ ਦੇ ਭਾਈ ਵੱਡੇ ਜਿਸ ਵਾਸਤੇ ਸਾਰੇ ਰੰਜੂਰ ਹੋਏ
ਲਾਹੀ ਕੈਰਵਾਂ ਪਤ ਦਰੋਪਤੀ ਦੀ ਗੱਦੀ ਛੱਡ ਗਏ ਦੇਸੋਂ ਦੂਰ ਹੋਏ
ਦਿਣ ਕੱਟਦੇ ਫਿਰਦੇ ਲੁਕ ਛਿਪ ਕੇ ਦੁਖੀ ਵਿਚ ਬਨਬਾਸ ਜ਼ਰੂਰ ਹੋਏ
ਵੱਡੇ ਸੂਰਮੇ ਘਰ ਬੈਰਾਠ ਦੇ ਜਾ ਸ਼ਾਨ ਆਪਨਾ ਖੋਹ ਮਜ਼ਦੂਰ ਹੋਏ
ਪੱਖੀ ਜਿਨ੍ਹਾਂ ਦੇ ਬੜੇ ਕ੍ਰਿਸ਼ਨ ਜੀ ਸਨ ਕਰਮ ਫਲ ਨ ਉਨ੍ਹਾਂ ਤੋਂ ਦੂਰ ਹੋਏ
ਕਰਮ ਭੋਗਦੇ ਰੋਂਵਦੇ ਦੁਖੀ ਹੋ ਕੇ ਚੌਦਾਂ ਬਰਸ ਸਨ ਸੁਖ ਕਾਫ਼ੂਰ ਹੋਏ
ਦੁਖੀ ਏਡੇ ਏਡੇ ਕਰਤਾਰਸਿੰਘਾ ਅਸੀਂ ਤੁਸੀਂ ਕਾਹਨੂੰ ਮਗ਼ਰੂਰ ਹੋਏ

ਜਨਮੇਜਾ

ਇਹ ਰਾਜਾ ਹੋਯਾ ਪਿਛੇ ਪਾਂਡਵਾਂ ਦੇ ਇਕ ਵਾਰ ਇਸ ਜੱਗ ਰਚਾਯਾ ਜੀ

ਬ੍ਰਹਮ ਭੋਜ ਕੀਤਾ ਸਾਰੇ ਬ੍ਰਹਮਨਾਂ ਨੂੰ ਲਾ ਪੰਗਤਾਂ ਜਦੋਂ ਬਠਾਯਾ ਜੀ
ਰਾਣੀ ਸਣੇ ਪਰੋਸਨ ਜਦੋਂ ਲੱਗਾ ਖੇਲ ਹੋਰ ਕਰਤਾਰ ਬਨਾਯਾ ਜੀ
ਹਵਾ ਨਾਲ * ਸਾੜ੍ਹੀ ਉਡ ਹੋਈ ਨੰਗੀ ਮਨ ਰਾਣੀ ਦਾ ਬਹੁਤ ਸ਼ਰਮਾਯਾ ਜੀ
ਓਧਰ ਬਾਹਮਣਾਂ ਦਾ ਹੱਸਾ ਨਿਕਲ ਗਿਆ ਬੜਾ ਰਾਜੇ ਤਾਈਂ ਕ੍ਰੋਧ ਆਯਾ ਜੀ
ਓਸੇ ਵਕਤ ਹੀ ਓਸਨੇ ਹੁਕਮ ਦੇਕੇ ਸਾਰੇ ਬਾਹਮਣਾਂ ਤਈਂ ਕਤਲਾਯਾ ਜੀ
ਬ੍ਰਹਮ ਹੱਤਯਾ ਹੋਈ ਸਰਾਪ ਲੱਗਾ ਸਾਰਾ ਰਾਜੇ ਦਾ ਬਦਨ ਫਟਾਯਾ ਜੀ
ਕੋਹੜਾ ਹੋ ਰਾਜਾ ਬੜਾ ਦੁਖੀ ਹੋਯਾ † ਕਰਨੀ ਆਪਣੀ ਤੇ ਪਛਤਾਯਾ ਜੀ
ਬੜੇ ਬੜੇ ਸਭ ਰੋਂਵਦੇ ਗਏ ਏਥੋਂ ਦੁੱਖ ਰੂਪ ਸੰਸਾਰ ਲਖਾਯਾ ਜੀ
ਪੂਰੇ ਗੁਰੂ ਦੇ ਬਿਨਾਂ ਕਰਤਾਰਸਿੰਘਾ ਏਥੇ ਸੁਖ ਨ ਕਿਸੇ ਨੇ ਪਾਯਾ ਜੀ

ਸਭ ਰੋਂਦੇ ਗਏ

ਰੋਂਦੇ ਸ਼ੇਖ ਮਸ਼ਾਇਖ ਤੇ ਪੀਰ ਗਏ ਵੱਡੇ ਆਪਣੇ ਤਈਂ ਅਖਵਾਇਕੇ ਜੀ
ਮੋਹ ਮਾਯਾ ਹੰਕਾਰ ਨ ਮੇਟ ਸੱਕੇ ਮਾਰੇ ਜਮਾਂ ਨੇ ਅੰਤ ਚਲਾਇਕੇ ਜੀ
ਗੋਪੀ ਚੰਦ ਤੇ ਭਰਥਰੀ ਜਹੇ ਰਾਜੇ ਗਏ ਰੋਂਵਦੇ ਕੰਨ ਪੜਾਇਕੇ ਜੀ
ਦੁਖ ਪਾਇਆ ਜੋਗ ਸਮਾਧੀਆਂ ਦਾ ਦੁਖੀ ਹੋਇ ਗ੍ਰਿਸਤ ਤਜਾਇਕੇ ਜੀ
ਵ੍ਰਿਚਜੋਗ ਦੇ ‡ ਭੋਗ ਦੀ ਵਾਸ਼ਨਾ ਰਹੀ ਰਹੇ ਰੋਂਵਦੇ ਵਕਤ ਗਵਾਇਕੇ ਜੀ

---

* ਸਾੜ੍ਹੀ–ਧੋਤੀ ਦਾ ਨਾਮ ਹੈ ॥ † ਲਿਖਯਾ ਹੈ ਕਿ ਜਨਮੇਜਾ ਨੇ ਜੱਗ ਕਰਾਯਾ ਕਿ ਕਿਵੇ ਮੇਰਾ ਕੋਹੜ ਹਟ ਜਾਵੇ ਮਹਾਂ ਰਿਖੀ ਸੁਖਦੇਵ ਜੀ ਮਹਾਂ ਭਾਰਥ ਦੀ ਕਥਾ ਸੁਨਾ ਰਹੇ ਸੀ ਤੇ ਰਿਖੀ ਦੀ ਅੱਗਯਾ ਇਹ ਸੀ ਕਿ ਰਾਜਾ ਜੋ ਮੈਂ ਅੱਖਾਂ ਸਤਿ ਸਤਿ ਆਖਦਾ ਜਾਵੀਂ ਤੇਰਾ ਕੋਹੜ ਹਟ ਜਾਵੇਗਾ, ਰਾਜਾ ਸਾਰੀ ਕਥਾ ਵਿਚ ਸਤਿ ਸਤਿ ਆਖਦਾ ਗਿਆ ਜਦ ਮਹਾਂ ਭਾਰਥ ਦਾ ਓਹ ਥਾਂ ਆਯਾ ਜਿਥੇ ਲਿਖਯਾ ਹੈ ਕਿ ਭੀਮਸੈਨ ਨੇ ਯੁੱਧ ਭੂਮੀ ਵਿਚ ਗ਼ੁੱਸੇ ਹੋਕੇ ਹਾਥੀ ਚੁੱਕ ਚੁੱਕ ਆਸਮਾਨ ਵੱਲ ਚਲਾਇ ਜੋ ਏਤਨੇ ਉਚੇ ਚਲੇ ਗਏ ਕਿ ਫੇਰ ਧਰਤ ਤੇ ਨ ਆ ਸਕੇ ॥ ਯਥਾ–"ਕੋਪ ਹੋਇ ਭੀਮ" ਹਸਤੀ ਚਲਾਇ॥ ਗਏ ਮੱਧ ਗੈਨੰ ਅਜੈ ਲੌ ਨ ਆਏ ॥ ( ਦਸਮ ਗ੍ਰੰਥ ) ਇਹ ਸੁਣਕੇ ਰਾਜਾ ਨੇ ਅੱਖਯਾ ਰਿਖੀ ਜੀ ਬੱਸ ਕਰੋ ਇਹ ਕਦੇ ਹੋ ਸਕਦਾ ਹੈ ਕਿ ਹਾਥੀ ਆਕਾਸ਼ ਵਿਚ ਮਾਰੇ ਤੇ ਹੁਣ ਤਕ ਨ ਆਏ, ਇਹ ਸੁਣ ਕੇ ਰਿਖੀ ਨੇ ਆਖਯਾ ਬੱਸ ਰਾਜਾ ਜੋ ਹੋਣਾ ਸੀ ਸੋ ਹੋਗਿਆ ਹੁਣ ਜਿਥੇ ਕੁਸ਼ਟ ਹੈ ਓਥੇ ਹੀ ਰਹੇਗਾ, ਹਟੇਗਾ ਨਹੀਂ ਕਿਉਂਕਿ ਤੂੰ ਸਾਡਾ ਬਚਨ ਉਲਟਾ ਦਿਤਾ ਹੈ, ਧੰਨ ਰਿਖੀ ਜੀ ॥

‡ ਇਕ ਵਾਰੀ ਭਰਥਰੀ ਜੀ ਦਾ ਬੀਰਜ ਸੁਪਨੇ ਵਿਚ ਨਿਕਲ ਗਿਆ ਤੇ ਦਿਨੇ ਉੱਠਕੇ ਬੜਾ ਪਛੁਤਾ ਕੀਤੋ ਸੂ ਕਿ ਜੇ ਬੀਰਜ ਨੇ ਕਾਬੂ ਵਿਚ ਨਹੀਂ ਸੀ ਰਹਿਣਾ ਤਾਂ ਰਾਣੀਆਂ ਕਾਸਨੂੰ ਤਿਆ-ਗੀਆਂ ਘਰ ਭੀ ਛਡਿਆ ਤੇ ਵਾਸ਼ਨਾ ਭੀ ਬਣੀ ਰਹੀ ਯਥਾਃ–ਇਕ ਵਾਰੀ ਭਰਥਰੀ ਜੀ ਇਕ

( ਬਾਕੀ ਵੇਖੋ ਸਫ਼ਾ ੨੫੫ )

ਘਰ ਘਰ ਜਾ ਮੰਗਕੇ ਪ੍ਰਿਆ ਖਾਣਾ ਰਾਜ ਭਾਗ ਦੇ ਤਈਂ ਖੁਹਾਇਕੇ ਜੀ
ਕਾਲੀਦਾਸ ਜਹੇ ਦਾੜ੍ਹੀ ਮੁਨਾ ਰੋਏ ਸ਼ਰਮਿੰਦਗੀ ਵਡੀ ਉਠਾਇਕੇ ਜੀ
ਸੂਮ ਧਨ ਨੂੰ ਛੱਡ ਕੇ ਗਏ ਰੋਂਦੇ ਕੱਠਾ ਕੀਤਾ ਜੋ ਪਾਪ ਕਮਾਇਕੇ ਜੀ
ਬਿਧਵਾ ਰੋਂਦੀਆਂ ਪਤੀ ਦੇ ਬਿਨਾਂ ਗਈਆਂ ਛੱਡੇ ਕਾਮਨੇ ਅੰਗ ਜਲਾਇਕੇ ਜੀ
ਮੁੱਦਾ ਗੱਲ ਕੀਹ ਰੋਂਵਦਾ ਜੱਗ ਸਾਰਾ ਹਥੋਂ ਸਬਰ ਸੰਤੋਖ ਵੰਜਾਇਕੇ ਜੀ
ਬਾਦਸ਼ਾਹ ਫ਼ਕੀਰ ਬਲਵਾਨ ਸਾਰੇ ਰੋਂਦੇ ਗਏ ਸੰਸਾਰ ਵਿਚ ਆਇਕੇ ਜੀ
ਸਤਿਸੰਗ ਕਰ ਜਿਨ੍ਹਾਂ ਨੇ ਨਾਮ ਜਪਯਾ ਭਲਾ ਕਰਮ ਕੀਤਾ ਦਿਹ ਪਾਇਕੇ ਜੀ
ਪੂਰੇ ਗੁਰੂ ਦੀ ਜਿਨ੍ਹਾਂ ਨੇ ਸ਼ਰਨ ਲਈ ਹਉ ਮੈ ਹੰਕਾਰ ਚੁਕਾਇਕੇ ਜੀ
ਓਹੋ ਸੁਖੀ ਗਏ ਕਰਤਾਰਸਿੰਘਾ ਜ਼ਰਾ ਵੇਖੀਏ ਨਜ਼ਰ ਦੁੜਾਇਕੇ ਜੀ

ਸ੍ਰੀ ਬਾਬੇ ਜੀ ਦੇ ਸਿਆਲਕੋਟ ਵਿਚ ਦਰਸ਼ਨ

ਬਾਬਾ ਲੰਘਕੇ ਨਦੀ ਚਨਾਬ ਤਾਈਂ ਸਿਆਲਕੋਟ ਜਾਇ ਡੇਰਾ ਲਾਂਵਦਾ ਏ
ਜਿਸ ਥਾਂ ਹੁਣ ਬਾਬੇ ਦੀ ਬਾਉਲੀ ਹੈ ਓਸ ਥਾਂ ਦੇ ਤਈਂ ਸੋਹਾਂਵਦਾ ਏ
ਪਹਿਲਾਂ ਬਾਬਾ ਜੀ ਏਸ ਥਾਂ ਹੋ ਗਏ ਸਨ ਸ਼ਹਿਰ ਦਰਸ਼ਨਾਂ ਨੂੰ ਉਠ ਧਾਂਵਦਾ ਏ
* ਮੂਲਾ ਮਿਲਨ ਨ ਆਯਾ ਗੁਰੂ ਜੀ ਨੂੰ ਬਾਬਾ ਓਸ ਦੇ ਤਈਂ ਬੁਲਵਾਂਵਦਾ ਏ
ਓਹਦੇ ਘਰਦਿਆਂ ਓਹਨੂੰ ਛਪਾਇ ਲਿਆ ਭਰਮ ਉਨ੍ਹਾਂ ਦੇ ਦਿਲਾਂ ਤੇ ਛਾਂਵਦਾ ਏ
ਮੂਲਾ ਘਰ ਨਾਹੀਂ ਕਰਤਾਰਸਿੰਘਾ ਇਹ ਆਵਾਜ਼ ਚਾ ਅੰਦਰੋਂ ਆਂਵਦਾ ਏ

---

* ਜਦੋਂ ਹਮਜ਼ਾ ਗ਼ਉਂਸ ਦਾ ਹਠ ਛਡਾਉਨ ਗੁਰੂ ਜੀ ਗਏ ਸਨ ਤਦੋਂ ਇਹੋ ਮੂਲਾ ਸੀ ਜਿਸਨੇ ਆਖਯਾ ਸੀ ਕਿ ਜੀਉਨਾ ਝੂਠ ਤੇ ਮਰਨਾ ਸੱਚ ਤਦੋਂ ਸਭ ਕੁਝ ਛੱਡ ਕੇ ਬਾਬੇ ਜੀ ਦੇ ਨਾਲ ਹੀ ਚਲਾ ਗਿਆ ਸੀ ਤੇ ਫੇਰ ਗਯਾ ਤੇ ਗੁਰੂ ਜੀ ਤੋਂ ਆੱਗਯਾ ਲੈਕੇ ਪਿਛਾਂ ਮੁੜ ਆਯਾ ਸੀ ਤੇ ਫੇਰ ਇਸਤ੍ਰੀ ਦੇ ਮੋਹ ਨੇ ਅਜਿਹਾ ਦੱਬਯਾ ਕਿ ਗੁਰੂ ਜੀ ਤੋਂ ਮੂੰਹ ਛਪਾਗਿਆ ॥

---

( ਪਿਛਲੇ ਸਫ਼ੇ ਦਾ ਬਾਕੀ ਨੋਟ ਜੋ ੨੫੪ ਸਫ਼ੇ ਤੇ ਹੈ )

ਸ਼ਹਿਰ ਵਿਚ ਜਾ ਰਹੇ ਸਨ ਤੇ ਚਾਨਣੀ ਰਾਤ ਵਿਚ ਕਿਸੇ ਨੇ ਪਾਨ ਚੂਪਕੇ ਥੁੱਕ ਸੁੱਟਯਾ ਹੋਯਾ ਸੀ ਓਹ ਚੰਨ ਦੇ ਚਾਨਨ ਨਾਲ ਚਮਕਯਾ ਤਾਂ ਭਰਥਰੀ ਜੀ ਨੇ ਰਤਨ ਸਮਝ ਕੇ ਓਸ ਨੂੰ ਹਥ ਪਾਯਾ ਤਾਂ ਹਥ ਥੁੱਕ ਨਾਲ ਭਰਗਿਆ ਭਰਥਰੀ ਜੀ ਨੇ ਬੜਾ ਅਫ਼ਸੋਸ ਕਰਕੇ ਇਹ ਸ਼ਲੋਕ ਉਚਾਰਨ ਕੀਤਾਃ—

ਦੋਹਰਾ—ਮਣੀ ਮੈਂ ਖਚਤ ਮੰਦਰ ਤਜੇ ਬਹੁ ਸਖੀਅਨ ਕੋ ਸਾਥ। ਧ੍ਰਿਗ ਮਨ ਧੋਖੇ ਲਾਲ ਕੇ ਧਰਯੋ ਪੀਕ ਪਰ ਹਾਥ ॥ ਸੋ ਜਦ ਏਡੇ ਵਡੇ ਮਹਾਂ ਤਿਆਗੀ ਭੀ ਏਸ ਮਾਯਾ ਡਾਇਨ ਤੋਂ ਦੁਖੀ ਹੋਏ ਤਾਂ ਜਿਹੜੇ ਮਾਯਾ ਦੇ ਬੱਚੇ ਬਣਕੇ ਤੇ ਭੇਖ ਤਿਆਗੀਆਂ ਦਾ ਦਿਖਾਲਦੇ ਹਨ ਓਹਨਾਂ ਦਾ ਅੰਦਰੋਂ ਕੀ ਹਾਲ ਹੁੰਦਾ ਹੋਵੇਗਾ ॥

ਸ੍ਰੀ ਬਾਬਾ ਜੀ ਮੂਲੇ ਦੇ ਘਰ ਆਪ ਗਏ

ਸਿੱਖ ਜਾ ਕਹਯਾ ਮੂਲਾ ਘਰ ਨਹੀਂ ਜੀ ਓਹ ਬਾਹਿਰ ਹੈ ਕਿਸੇ ਥਾਂ ਗਿਆ ਹੋਯਾ
ਬਾਬੇ ਕਹਯਾ ਓਹ ਕਿਤੇ ਨਹੀਂ ਗਿਆ ਹੋਯਾ ਸਾਥੋਂ ਛਪ ਕੇ ਅੰਦਰੇ ਪਿਆ ਹੋਯਾ
ਜਾ ਬਾਬੇ ਜੀ ਬੂਹੇ ਤੇ ਵਾਜ਼ ਮਾਰੀ ਛਪ ਮੂਲਿਆ ਸਾਥੋਂ ਕਿਉਂ ਰਿਹਾ ਹੋਯਾ
ਨਾਰ ਅੰਦਰੋਂ ਬੋਲੀ ਕਰਤਾਰ ਸਿੰਘਾ ਮੂਲਾ ਘਰ ਨਹੀਂ ਅੱਗੇ ਜੂ ਕਿਹਾ ਹੋਯਾ

ਸ੍ਰੀ ਬਾਬੇ ਜੀ ਨੇ ਸਹਿ ਸੁਭਾਵ ਹੀ ਬਚਨ ਕਹਿਨਾ

ਚੰਗਾ ਨਹੀਂ ਜੇ ਘਰ ਤਾਂ ਨਹੀਂ ਸਹੀ ਇਹ ਸਹਿਜ ਸੁਭਾਵ ਅਲਾਯਾ ਬਾਬੇ
ਗਿਆ ਕਿਤੇ ਤੇ ਗਿਆ ਹੀ ਰਹੇਗਾ ਓਹ ਤਕਦੀਰ ਦਾ ਤੀਰ ਚਲਾਯਾ ਬਾਬੇ
ਬੇ ਮੁੱਖ ਹੋਯਾ ਮੂੜ੍ਹ ਗੁਰੂ ਪਾਸੋਂ ਲਾਲਚ ਦੁਨੀ ਦੇ ਵਿਚ ਸੁਨਾਯਾ ਬਾਬੇ
ਇਕ ਪੜ੍ਹ ਸ਼ਲੋਕ ਕਰਤਾਰ ਸਿੰਘਾ ਓਥੋਂ ਪਿਛਾਂ ਨੂੰ ਕਦਮ ਪਰਤਾਯਾ ਬਾਬੇ

ਸ਼ਲੋਕ ਵਾਰਾਂ ਤੋਂ ਵਧੀਕ:—

ਨਾਲਿ ਕਿਰਾੜਾਂ ਦੋਸਤੀ ਕੂੜੈ ਕੂੜੀ ਪਾਇ
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ

ਮੂਲੇ ਦਾ ਮਰਨਾ

ਬਾਬਾ ਇਮਨਾਬਾਦ ਨੂੰ ਚਲਾ ਗਿਆ ਪਰ ਸ਼ਬਦ ਜੋ ਮੁਖ ਤੋਂ ਕਰ ਗਿਆ
ਓਸੇ ਵਕਤ ਹੀ ਪੂਰਾ ਓਹ ਆਣ ਹੋਯਾ ਸੱਪ ਅੰਦਰੇ ਮੂਲੇ ਨੂੰ ਲੜ ਗਿਆ
ਭੈੜੀ ਮਾਯਾ ਦੇ ਮੋਹ ਫਸਾਯਾ ਓਹ ਬੇ ਮੁੱਖ ਹੋ ਕੇ ਮੂਲਾ ਮਰ ਗਿਆ
ਪੌੜੀ ਚੜ੍ਹ ਸਵਰਗ ਕਰਤਾਰ ਸਿੰਘਾ ਡਿੱਗ ਨਰਕ ਦੇ ਵਿਚ ਪੈ ਸੜ ਗਿਆ

੧੫੭੯ ਨੂੰ ਸ੍ਰੀ ਬਾਬਾ ਜੀ ਨੇ ਇਮਨਾਬਾਦ ਵਿਚ ਜਾਣਾ

ਇਮਨਾਬਾਦ ਸੀ ਨਗਰ ਕੁਸੰਗੀਆਂ ਦਾ ਓਥੇ ਮੂਲ ਨ ਭਗਤੀ ਗਯਾਨ ਸੀ ਜੀ
ਹੁੰਦੇ ਪਾਪ ਅਪ੍ਰਾਧ ਤੇ ਜ਼ੁਲਮ ਭਾਰੇ ਵੱਡੇ ਜ਼ਾਲਮ ਓਥੋਂ ਦੇ ਖ਼ਾਨ ਸੀ ਜੀ
ਹੋਵੇ ਜਥਾ ਰਾਜਾ ਤਥਾ ਹੋਇ ਪਰਜਾ ਪਾਪੀ ਵੱਸਦੇ ਸਭ ਦੀਵਾਨ ਸੀ ਜੀ
ਸੰਤ ਸਾਧ ਦੀ ਕਦੇ ਨ ਸੇਵ ਕਰਦੇ ਦਿਲੀਂ ਭਰਯਾ ਬੜਾ ਗੁਮਾਨ ਸੀ ਜੀ
ਸਤਿਪੁਰਖ ਉਸ ਸ਼ਹਿਰ ਦੇ ਵਿਚ ਰਹਿੰਦਾ ਜਿਦਾ ਨਾਮ ਲਾਲੋ ਤਰਖਾਨ ਸੀ ਜੀ
ਜਿਧੇ ਪਾਸ ਪੰਦ੍ਹਾਂ ਸੌ ਉਨਾਠਵੇਂ ਨੂੰ ਰਹਿ ਗਏ ਗੁਰੂ ਭਗਵਾਨ ਸੀ ਜੀ
ਓਹਦੀ ਖਿੱਚ ਕਰ ਇਮਨਾਬਾਦ ਪਹੁੰਚੇ ਜਾ ਉੱਤਰੇ ਪਹਿਲਾ ਜੋ ਥਾਨ ਸੀ ਜੀ

ਕੁਝ ਨਾਲ ਫ਼ਕੀਰ ਕਰਤਾਰਸਿੰਘਾ ਬੈਠੇ ਰੋੜੀ ਤੇ ਲਾਇ ਧਯਾਨ ਸੀ ਜੀ

ਫ਼ਕੀਰਾਂ ਨੇ ਨੱਗਰ ਵਿਚ ਜਾਣਾ ਤੇ ਲੋਕਾਂ ਨੇ ਬੇਅਦਬੀ ਕਰਨੀ

ਸਾਰਾ ਦਿਨ ਜਾਂ ਬੈਠਯਾਂ ਗੁਜ਼ਰਗਿਆ ਪਿੰਡ ਵਿਚੋਂ ਕੋਈ ਓਥੇ ਆਯਾ ਨ
ਨ ਤੇ ਲਾਲੋ ਨੂੰ ਆਪ ਹੀ ਖ਼ਬਰ ਹੋਈ ਸਤਿ ਗੁਰੂ ਜੀ ਆਪ ਬੁਲਾਯਾ ਨ
ਲੱਗੀ ਭੁੱਖ ਫ਼ਕੀਰਾਂ ਨੂੰ ਤੰਗ ਹੋਏ ਭੋਜਨ ਕਿਸੇ ਨੇ ਆਨ ਖੁਲਾਯਾ ਨ
ਅੰਤ ਆ ਗਯਾ ਪਾ ਗਏ ਸ਼ਹਿਰ ਅੰਦਰ ਫਿਰੇ ਬਹੁਤ ਕਿਤੋਂ ਭੋਜਨ ਪਾਯਾ ਨ
ਸਗੋਂ ਮਾਰ ਧੱਕੇ ਬਾਹਰ ਕੱਢ ਦਿਤੇ ਖ਼ੌਫ਼ ਰੱਬ ਦਾ ਕਿਸੇ ਨੇ ਖਾਯਾ ਨ
ਗੱਲ ਸੁਣੀ ਬਾਬੇ ਕਰਤਾਰਸਿੰਘਾ ਕਹਿੰਦੇ ਪਾਪੀਆਂ ਭਲਾ ਕਮਾਯਾ ਨ

ਸ੍ਰੀ ਬਾਬਾ ਜੀ ਨੇ ਬਚਨ ਕਰਨੇ

ਏਨੇ ਚਿਰ ਨੂੰ ਲਾਲੋ ਭੀ ਆਇ ਗਿਆ ਕਰ ਦਰਸ਼ਨ ਖ਼ੁਸ਼ ਅਪਾਰ ਹੋਯਾ
ਭੁੱਜੇ ਦਾਣੇ ਲਿਆ ਕੇ ਧਰੇ ਅੱਗੇ ਚੱਬ ਉਹ ਸਭ ਤਈਂ ਆਧਾਰ ਹੋਯਾ
ਬਾਬੇ ਆੱਖਯਾ ਏਥੋਂ ਦੇ ਲੋਕ ਬੁਰੇ ਵੱਡਾ ਇਨ੍ਹਾਂ ਦੇ ਮਨ ਹੰਕਾਰ ਹੋਯਾ
ਸਮਾ ਆਣ ਪੁੱਜਾ ਸਿਰ ਇਨ੍ਹਾਂ ਦੇ ਤੇ ਸਜ਼ਾ ਪਾਉਣਗੇ ਹੁਕਮ ਕਰਤਾਰ ਹੋਯਾ
ਕੱਲ੍ਹ ਤਕ ਇਹ ਸ਼ਹਿਰ ਬਰਬਾਦ ਹੋਊ ਧਰਮ ਪੁੰਨ ਹੈ ਏਥੋਂ ਉਡਾਰ ਹੋਯਾ
ਇਕ ਬਾਹਮਣ ਸੁਣ ਕਰਤਾਰਸਿੰਘਾ ਮਨ ਆਪਣੇ ਸੋਚ ਲਾਚਾਰ ਹੋਯਾ

ਬ੍ਰਹਮਨ ਨੇ ਪ੍ਰਸ਼ਾਦ ਲਿਆਉਣਾ ਤੇ ਬੇਨਤੀ ਕਰਨੀ

ਓਸ ਵੇਖਯਾ ਓਹੋ ਇਹ ਸੰਤ ਪੂਰਨ ਜਿਨ੍ਹਾਂ ਅੱਗੇ ਅਚਰਜ ਦਿਖਾਯਾ ਸੀ
ਮਲਕ ਭਾਗੋ ਦੇ ਫੜ ਪਕਵਾਨ ਵਿਚੋਂ ਲਹੂ ਕੱਢ ਕੇ ਚਾਇ ਵਗਾਯਾ ਸੀ
ਗਿਆ ਦੌੜਯਾ ਆਪਣੇ ਘਰ ਨੂੰ ਓਹ ਝਟ ਪੱਟ ਪਕਵਾਨ ਲਿਆਯਾ ਸੀ
ਬੜੀ ਸ਼ਰਧਾ ਧਰ ਕੇ ਸੰਤਾਂ ਤਾਈਂ ਓਸ ਭੋਜਨ ਚਾਇ ਛਕਾਯਾ ਸੀ
ਹੱਥ ਜੋੜ ਕੇ ਨਾਲ ਅਧੀਨਤਾ ਦੇ ਬਾਬੇ ਪਾਸੋਂ ਬਖ਼ਸ਼ਾਵਣਾ ਚਾਹਯਾ ਸੀ
ਬਚਨ ਸੰਤ ਅਟੱਲ ਕਰਤਾਰਸਿੰਘਾ ਬਾਬੇ ਬਾਹਮਣ ਨੂੰ ਸਮਝਾਯਾ ਸੀ

ਸ੍ਰੀ ਬਾਬਾ ਜੀ

ਇਹ ਤਾਂ ਪਿੰਡ ਤਾ ਸ਼ਹਿਰ ਬਰਬਾਦ ਹੋਸੀ ਹੁਣ ਏਸ ਨੂੰ ਸੱਕੇ ਬਚਾਇ ਕੋਈ ਨ
ਲਾਲੋ ਨਾਲ ਤੂੰ ਭੀ ਪਰਵਾਰ ਲੈ ਜਾਹ ਜਿੱਥੇ ਅਸੀਂ ਕਹਿੰਦੇ ਵੈਰੀ ਜਾਇ ਕੋਈ ਨ

ਸੁੱਕੀ ਢਾਬ ਏਥੋਂ ਚਾਰ ਕੋਸ ਉੱਪਰ ਓਥੇ ਜਾ ਛਪੇ ਭੇਦ ਪਾਇ ਕੋਈ ਨ
ਹੁਕਮ ਮੰਨ ਪਰਵਾਰ ਨੂੰ ਲੈ ਗਏ ਚੀਜ਼ ਵਸਤ ਤਾਂ ਸਕੇ ਉਠਾਇ ਕੋਈ ਨ
ਸੀ ਬਾਬੇ ਦੇ ਹੁਕਮ ਅਟੱਲ ਸਦਾ ਦੇਵੀ ਦੇਵ ਸੱਕੇ ਉਲਟਾਇ ਕੋਈ ਨ
ਵੰਗਗਈਆਂਕਲਮਾਂਕਰਤਾਰਸਿੰਘਾਵਰਤਰਹਿਨਗੀਆਂਪਰਤਾਇ ਕੋਈ ਨ

ਬਾਬਰ ਬਾਦਸ਼ਾਹ ਦਾ ਇਮਨਾਬਾਦ ਤੇ ਧਾਵਾ

ਸੈਦਪੁਰਾਪਹਿਲਾਂਇਸਦਾਨਾਮਹੈਸੀਜ਼ਾਲਮਹਾਕਮਰੱਬਭੁਲਾਯਾਉਸਨੇ
ਦਿੱਲੀਵਾਲੇਪਠਾਨਾਂਦੀਤਾਬਿਆਸੀਹੈਸੀਬੜਾਅਧਮੂਲਮਚਾਯਾਉਸਨੇ
ਬਾਬਰਆਯਾਜਦੋਂਫ਼ਤੇ ਦੇਸ ਕਰਦਾਦਾਣਾਪੱਠਾਨਅੱਗੋਂਪੁਚਾਯਾਉਸਨੇ
ਨ ਤਾਂ ਮਿਲਯਾ ਜਾਕੇ ਅੱਗੋਂ ਵਾਲੀ ਨ ਸੁਲ੍ਹਾ ਪੈਗਾਮ ਭਿਜਵਾਯਾਉਸਨੇ
ਬਾਬਰਬਾਦਸ਼ਾਹਗ਼ਜ਼ਬਦੇਵਿਚਆਯਾਧਾਵਾਸ਼ਹਿਰਦੇਉਤੇਬੁਲਾਯਾਉਸਨੇ
ਦਿਣ ਚੜ੍ਹਦੇ ਨੂੰ ਕਰਤਾਰਸਿੰਘਾ ਮੁਗ਼ਲ ਫ਼ੌਜ ਲੈ ਕੇ ਘੇਰਾ ਪਾਯਾਉਸਨੇ

ਮੁਗ਼ਲ ਪਠਾਨਾਂ ਦੀ ਲੜਾਈ

ਏਧਰਅੱਗੇਪਠਾਨਭੀਤਯਾਰਹੈਸਨਦੋਹਾਂਧਿਰਾਂਦੀਵੰਗੀਤਲਵਾਰ ਚੱਲੀ
ਚੰਗੀ ਤਰ੍ਹਾਂ ਖੇਹ ਮੁਗ਼ਲ ਪਠਾਨ ਭਿੜੇ ਧੂੜ ਉੱਡ ਹੋ ਗਰਦ ਗ਼ੁਬਾਰ ਚੱਲੀ
ਮਰੇ ਸੈਂਕੜੇ ਆਦਮੀ ਦੂਹੀਂ ਤਰਫ਼ੀਂ ਥਾਂ ਥਾਂ ਵਹਿ ਖ਼ੂਨ ਦੀ ਧਾਰ ਚੱਲੀ
ਜ਼ੋਰ ਪਿਆ ਆਕੇ ਅੰਤ ਮੁਗ਼ਲਾਂ ਦਾ ਸਾਰੀ ਫ਼ੌਜ ਪਠਾਨਾਂ ਦੀ ਹਾਰ ਚੱਲੀ
ਮਾਰੇ ਗਏ ਅਮੀਰ ਤੇ ਖ਼ਾਨ ਸਾਰੇ ਦੋ ਪਹਿਰ ਤਲਵਾਰ ਦੀ ਧਾਰ ਚੱਲੀ
ਹਾਰ ਗਏ ਪਠਾਨ ਕਰਤਾਰਸਿੰਘਾ ਨੱਠੀ ਫ਼ੌਜ ਗੁਮਾਨ ਵਸਾਰ ਚੱਲੀ

ਸੈਦਪੁਰੇ ਵਿਚ ਲੁੱਟ ਮਾਰ

ਮੁਗ਼ਲ ਜ਼ੋਰ ਦੇ ਸ਼ਹਿਰ ਦੇ ਵਿਚ ਵੜੇ ਲੁੱਟਮਾਰਕਤਲਾਮ ਮਚਾਈ ਭਾਰੀ
ਲੋਕਨੱਠਗਏਛਡ ਘਰਾਂ ਤਾਈਂ ਪਲਾਂ ਵਿਚ ਬਿਪਤਾਰੱਬ ਪਾਈ ਭਾਰੀ
ਕੋਈ ਚੀਜ਼ ਸੰਭਾਲ ਕੋਈ ਸਕਯਾਨ ਬੈਠੇ ਸੁੱਤਯਾਂ ਨੂੰ ਆਫ਼ਤ ਆਈ ਭਾਰੀ
ਮਹਿਲ ਮਾੜੀਆਂ ਸਾੜ ਸਵਾਹ ਕੀਤੇ ਵੜ ਮੁਗ਼ਲਾਂ ਧੂੜ ਧੁਮਾਈ ਭਾਰੀ
ਲਈਆਂਬੇਗਮਾਂਸਾਰੀਆਂਵੱਨ੍ਹੁਓਹਨਾਂਪਤਾਂਲਾਹਤਕਲੀਫ਼ਪੁਚਾਈ ਭਾਰੀ
ਸ਼ਹਿਰ ਘੜੀਆਂ ਵਿਚ ਬਰਬਾਦ ਹੋਯਾ ਭੰਨ ਆਕੜ ਖ਼ਾਕ ਮਲਾਈ ਸਾਰੀ

ਰਿਹਾ ਨਾਮ ਨਸ਼ਾਨ ਪਠਾਨਾਂ ਦਾ ਨ ਓਹਨਾਂ ਹੇਠਲੀ ਉੱਤੇ ਕਰਾਈ ਸਾਰੀ
ਨਾਲ ਪਾਪੀਆਂ ਰਲ ਕਰਤਾਰ ਸਿੰਘਾ ਸਭ ਲੋੱਕਾਂ ਮੁਸੀਬਤ ਉਠਾਈ ਭਾਰੀ

ਸੈਦ ਪੁਰੇ ( ਇਮਨਾਬਾਦ ) ਦਾ ਹਾਲ ਵੇਖਕੇ ਬਾਬੇ ਜੀ ਨੇ ਸ਼ਬਦ ਉਚਾਰਨਾ

ਆਸਾ ਮਹਲਾ ੧

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥
ਕਰਤਾ ਤੂੰ ਸਭਨਾ ਕਾ ਸੋਈ
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ
ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥

ਇਸਦਾ ਭਾਵ

ਖੁਰਾਸਾਨ ਦੀ ਸਾਂਭ ਕੇ ਪਾਤਸ਼ਾਹੀ ਹਿੰਦੁਸਤਾਨ ਨੂੰ ਆਣ ਡਰਾਯਾ ਏ
ਇਹਦੇ ਵਿਚ ਕਸੂਰ ਨਹੀਂ ਕਿਸੇ ਦਾ ਜੀ ਹਿੰਦ ਆਪਣੇ ਕੀਤੇ ਨੂੰ ਪਾਯਾ ਏ
ਰੱਬ ਆਪਣੇ ਸਿਰ ਨ ਦੋਸ ਲੈਂਦਾ ਜਮ ਕਰ ਕੇ ਮੁਗਲ ਚੜ੍ਹਾਯਾ ਏ
ਆਖ਼ਰ ਚੁੱਕੀ ਪਠਾਨਾਂ ਨੇ ਸੀਗ ਭਾਰੀ ਜੋ ਬੀਜਿਆ ਸੀ ਫਲ ਪਾਯਾ ਏ
ਮਾਰ ਅਹੀ ਪਈ ਕੁਰਲਾ ਉੱਠੇ ਤੈਨੂੰ ਵਾਹਿਗੁਰੂ * ਤਰਸ ਨ ਆਯਾ ਏ
ਖ਼ਲਕ ਨਾਲ ਪਠਾਨਾਂ ਦੇ ਗਈ ਮਾਰੀ ਦੁੱਖ ਪਾਪੀਆਂ ਨਾਲ ਉਠਾਯਾ ਏ

* ਧੰਨ ਸਤਿਗੁਰੂ ਜੀ–ਓਹਨਾਂ ਜ਼ਾਲਮਾਂ ਤੇ ਪਾਪੀਆਂ ਲੋਕਾਂ ਨੂੰ ਦੁਖੀ ਹੋਯਾ ਵੇਖਕੇ ਸਹਾਰ ਨਹੀਂ ਸੱਕੇ ਤੇ ਓਹਨਾਂ ਦੀ ਕਰਤੂਤ ਨੂੰ ਭੁਲਾ ਕੇ ਕਰਤਾਰ ਪਾਸ ਬੇਨਤੀ ਕਰਦੇ ਹਨ ਕਿ ਹੇ ਵਾਹਿਗੁਰੂ ਤੈਨੂੰ ਤਰਸ ਨਹੀਂ ਆਯਾ ਭਾਵੇਂ ਇਹ ਭੁੱਲੇ ਤੇ ਪਾਪੀ ਜੀਵ ਹਨ ਫੇਰ ਭੀ ਤੇਰੇ ਹੀ ਹਨ ਇਹ ਸਤਿਗੁਰੂ ਜੀ ਦੇ ਜੀਵ ਮਾਤ੍ਰ ਨਾਲ ਪ੍ਰੇਮ ਦੀ ਨਸ਼ਾਨੀ ॥

ਜੀਅ ਜੰਤ ਇਹ ਵਾਹਿਗੁਰੂ ਸਭ ਤੇਰੇ ਇਹ ਵਰਤ ਰਹੀ ਤੇਰੀ ਮਾਯਾ ਏ
ਸਾਨੂੰ ਇਨ੍ਹਾਂ ਪਠਾਨਾਂ ਤੇ ਤਰਸ ਨਾਹੀਂ ਨਾਲ ਸ਼ੇਰ ਦੇ ਸ਼ੇਰ ਲੜਾਯਾ ਏ
ਮਾਰੇ ਜ਼ੋਰ ਵਾਲਾ ਜ਼ੋਰ ਵਾਲੇ ਤਾਈਂ ਓਹਦੇ ਵਿਚ ਨ ਭਰਮ ਭਰਮਾਯਾ ਏ
ਮਾਰੇ ਜ਼ੋਰ ਵਾਲਾ ਜਦੋਂ ਮਾੜੇ ਤਾਈਂ ਬੁਰੀ ਗੱਲ ਇਹ ਸੱਚ ਸੁਨਾਯਾ ਏ
ਸ਼ੇਰ ਪੈ ਕੇ * ਵੱਗ ਨੂੰ ਮਾਰ ਜਾਵੇ ਦੋਸ ਵਾੱਗੀ ਦੇ ਸਿਰ ਠਹਿਰਾਯਾ ਏ
ਕੁੱਤੀ ਖ਼ਲਕਤ ਨਾਮ ਵਸਾਰ ਰਹੀ ਰਤਨ ਜਨਮ ਦੇ ਤਈਂ ਗਵਾਯਾ ਏ
ਪਿਛੋਂ ਮੋਇਆਂ ਦੀ ਕਿਸਨੇ ਖ਼ਬਰ ਲੈਣੀ ਜਿਨ੍ਹਾਂ ਵਾਸਤੇ ਪਾਪ ਕਮਾਯਾ ਏ
ਹੇ ਵਾਹਿਗੁਰੂ ਕੁਦਰਤਾਂ ਤੇਰੀਆਂ ਨੇ ਜਗਤ ਲੱਗ ਰਿਹਾ ਜਿਧਰ ਲਾਯਾ ਏ
ਤੇਰੇ ਅੱਗੇ ਹੈ ਕਿਸੇ ਦਾ ਮਾਨ ਕਾਹਦਾ ਮੂੜ੍ਹਾਂ ਐਵੇਂ ਗੁਮਾਨ ਵਧਾਯਾ ਏ
ਤੇਰੀ ਨਜ਼ਰ ਦੇ ਵਿਚ ਜਹਾਨ ਸਾਰਾ ਭੇਦ ਕੀੜੇ ਦਾ ਨਹੀਂ ਛਪਾਯਾ ਏ
ਆਪਾ ਭਾਵ ਵਸਾਰ ਜੋ ਹੋਇ ਮੁਰਦੇ ਤੇਰੀ ਓਹਨਾਂ ਉੱਤੇ ਵੱਡੀ ਦਾਯਾ ਏ
ਜਿਨ੍ਹਾਂ ਕੀਤੇ ਗੁਮਾਨ ਕਰਤਾਰਸਿੰਘਾ ਉਨ੍ਹਾਂ ਤਈਂ ਤੂੰ ਖ਼ਾਕ ਮਲਾਯਾ ਏ

ਮੁਗਲਾਂ ਨੇ ਵਗਾਰੀ ਫੜਨੇ

ਸੈਦ ਪੁਰੇ ਨੂੰ ਲੁੱਟ ਬਰਬਾਦ ਕਰਕੇ ਓਹ ਪਠਾਨਾਂ ਦੇ ਸ਼ਾਨ ਗਵਾਇ ਸਾਰੇ
ਬੱਨ੍ਹ ਔਰਤਾਂ ਸੋਹਣੀਆਂ ਟੋਰ ਲਈਆਂ ਹੋਰ ਮਾਲ ਅਸਬਾਬ ਲਦਵਾਇ ਸਾਰੇ
ਬਹੁਤ ਲੋਗ ਵਗਾਰ ਦੇ ਵਿਚ ਫੜੇ ਭਾਰ ਉਨ੍ਹਾਂ ਦੀ ਸਿਰੀਂ ਚੁਕਾਇ ਸਾਰੇ
ਬਾਬਾ ਜੀ ਭੀ ਵਿਚ ਵਗਾਰੀ ਬਣੇ ਹੋਰ ਨਾਲ ਫ਼ਕੀਰ ਰਲਾਇ ਸਾਰੇ
ਦੇ ਦਿਤੀਆਂ ਸਭ ਦੇ ਸਿਰ ਪੰਡਾਂ ਜ਼ੋਰ ਨਾਲ ਅੱਗੇ ਫੜ ਲਾਇ ਸਾਰੇ
ਪੰਡ ਬਾਬੇ ਜੀ ਦੀ ਸਿਰੋਂ ਜਾਇ ਉੱਚੀ ਇਹ ਵੇਖ ਕੇ ਲੋਕ ਬਿਸਮਾਇ ਸਾਰੇ
ਬਾਬਰ ਪਹੁੰਚਿਆ ਪਿੰਡ ਆਵਾਨ ਜਾ ਕੇ ਓਥੇ ਫ਼ੌਜ ਡੇਰੇ ਉਤਰਾਇ ਸਾਰੇ
ਦਾਣੇ ਵਾਸਤੇ ਫੇਰ ਕਰਤਾਰਸਿੰਘਾ ਚੱਕੀ ਪੀਸਨੇ ਲੋਕ ਲਗਾਇ ਸਾਰੇ

ਸ੍ਰੀ ਬਾਬੇ ਜੀ ਦੀ ਸ਼ਕਤੀ

ਦਾਣਾ ਘੋੜਯਾਂ ਦਾ ਲੋਕ ਪੀਹਨ ਲੱਗੇ ਬਾਬੇ ਅੱਗੇ ਭੀ ਚੱਕੀ ਧਰਾਈ ਜਦੋਂ

* ਵੱਗ—ਜਿਥੇ ਬਹੁਤੇ ਪਸ਼ੂ ਅਕੱਠੇ ਚੁਗਨ ਓਹਨਾਂ ਨੂੰ ਵੱਗ ਬੋਲਦੇ ਹਨ ਤੇ ਓਹਨਾਂ ਦੇ ਰਾਖੇ ਨੂੰ ਵਾਗੀ ॥

ਲੱਗੀ ਫਿਰਨ ਕਰਤਾਰ ਦੇ ਹੁਕਮ ਅੰਦਰ ਸਤਿ ਨਾਮ ਆਵਾਜ਼ ਸੁਨਾਈ ਜਦੋਂ
ਰਹਿ ਗਿਆ ਦਾਰੋਗ਼ਾ ਹੈਰਾਨ ਆ ਕੇ ਨਜ਼ਰ ਵੱਲ ਚੱਕੀ ਉਸਨੇ ਪਾਈ ਜਦੋਂ
ਬਾਦਸ਼ਾਹ ਭੀ ਰਹਿ ਅਚਰਜ ਗਿਆ ਕੰਨੀਂ ਓਸ ਦੀ ਬਾਤ ਪੁਚਾਈ ਜਦੋਂ
ਦੇਖਨ ਵਾਸਤੇ ਆਪ ਤਯਾਰ ਹੋਯਾ ਅਹਿਲਕਾਰ ਕੀਤੀ ਵਡਿਆਈ ਜਦੋਂ
ਵੇਖਦੰਗ ਰਹਿ ਗਿਆ ਕਰਤਾਰ ਸਿੰਘਾ ਸ਼ਾਹ ਨੂੰ ਰੱਬੀ ਸੂਰਤ ਨਿਗ੍ਹਾ ਆਈ ਜਦੋਂ

ਬਾਬਰ ਨੇ ਬੇਨਤੀ ਕਰਨੀ

ਬਾਦਸ਼ਾਹ ਨੇ ਲਿਆ ਪਛਾਨ ਬਾਬਾ ਸਿਰ ਕਦਮਾਂ ਉੱਤੇ ਝੁਕਾਂਵਦਾ ਏ
ਕਹਿੰਦਾ ਹੋਈ ਬੇ ਅਦਬੀ ਆਪਦੀ ਹੈ ਹੱਥ ਜੋੜ ਕਸੂਰ ਬਖ਼ਸ਼ਵਾਂਵਦਾ ਏ
ਇਹ ਵਿਚ ਰੌਲੇ ਗੱਲ ਹੋ ਗਈ ਕਰ ਮਿੰਨਤ ਡੇਰੇ ਲੈ ਜਾਂਵਦਾ ਏ
ਓਸੇ ਵਕਤ ਢੱਕਾਂ ਕਰਤਾਰ ਸਿੰਘਾ ਚਾ ਸਿਪਾਹ ਸਾਲਾਰ ਲੈ ਆਂਵਦਾ ਏ

ਬਾਦਸ਼ਾਹ ਦੇ ਕੈਦਨਾਂ ਪੇਸ਼ ਕਰਨੀਆਂ

ਮੁਸਲਮਾਨੀਆਂ ਤੇ ਹਿੰਦਵਾਣੀਆਂ ਭੀ ਖ਼ਾਨ ਜ਼ਾਦੀਆਂ ਬੇਗਮਾਂ ਲਾਇ ਅੱਗੇ
ਬਾਦਸ਼ਾਹ ਤੇ ਗੁਰੂ ਜੀ ਬੈਠੇ ਜਿਥੇ ਫ਼ੌਜਦਾਰ ਖਲ੍ਹਾਰੀਆਂ ਆਇ ਅੱਗੇ
ਸੈਦ ਪੁਰੇ ਦੀਆਂ ਸਭੇ ਕੈਦਨਾਂ ਨੇ ਸੱਤ ਕਰ ਸਲਾਮ ਸੁਨਾਇ ਅੱਗੇ
ਗੁਰਾਂ ਉਚਰਿਆ ਸ਼ਬਦ ਕਰਤਾਰ ਸਿੰਘਾ ਸਾਰਾ ਉਨ੍ਹਾਂ ਪੁਛਾਇ ਲਿਖਾਇ ਅੱਗੇ

ਆਸਾ ਮਹਲਾ ੧ ਅਸਟਪਦੀਆਂ ਘਰੁ ੩

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ
ਮਹਿਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥੧॥
ਆਦੇਸੁ ਬਾਬਾ ਆਦੇਸ
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ ਰਹਾਉ
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥
ਇਕ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ

ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆਹ
ਤਿਨ ਗਲਿ ਸਿਲਕਾ ਪਾਈਆ ਤੁਟਨਿ ਮੋਤ ਸਰੀਆ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫॥
ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨ੍ਾਇ
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥੬॥
ਇਕ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥

ਇਸਦਾ ਭਾਵ

ਕਹਿੰਦੇ ਗੁਰੂ ਜੀ ਮਰੇ ਪਠਾਨ ਸਾਰੇ ਦਿਤੀ ਉਨ੍ਹਾਂਨੂੰ ਸਜ਼ਾ ਕਰਤਾਰ ਸ਼ਾਹਾ
ਸੈਦਪੁਰਾ ਸਾਰਾ ਬਰਬਾਦ ਹੋਯਾ ਕਤਲਾਮ ਹੋਈ ਮੱਚੀ ਮਾਰ ਸ਼ਾਹਾ
ਇਹ ਬੇਗਮਾਂ ਉਨ੍ਹਾਂ ਪਠਾਨਾਂ ਦੀਆਂ ਹਾਜ਼ਰ ਹੋਈਆਂ ਤੇਰੇ ਦਰਬਾਰ ਸ਼ਾਹਾ
ਵੱਡੇ ਇਨ੍ਹਾਂ ਦੇ ਸ਼ਾਨ ਗੁਮਾਨ ਹੈਸਨ ਨਿੱਤ ਲਾਂਦੀਆਂ ਸਨ ਸ਼ਿੰਗਾਰ ਸ਼ਾਹਾ
ਵਰਤੀ ਰੱਬ ਦੀ ਆਣ ਰਜ਼ਾਇ ਡਾਢੀ ਦਿੱਤੀ ਇਨ੍ਹਾਂ ਦੇ ਕਰਮਾਂ ਹਾਰ ਸ਼ਾਹਾ
ਕੱਲ੍ਹ ਜਿਨ੍ਹਾਂ ਦੇ ਸਿਰਾਂ ਤੇ ਪੱਟੀਆਂ ਸਨ ਲੱਗੇ ਧੜੀ ਸੰਧੂਰ ਅਪਾਰ ਸ਼ਾਹਾ
ਅੱਜ ਉਨ੍ਹਾਂ ਦੇ ਸਿਰ ਨੇ ਫੜ ਮੁੱਨੇ ਬੁੱਕ ਖੇਹ ਦੇ * ਮੂੰਹ ਵਿਚ ਡਾਰ ਸ਼ਾਹਾ

* ਮੁਗਲਾਂ ਨੇ ਦੱਬੇ ਧਨ ਕਢਾਨ ਵਾਸਤੇ ਸਿਰ ਮੁੱਨ ਮੂੰਹਾਂ ਵਿਚ ਖੇਹ ਪਾ ਪਾ ਕੇ ਮਾਰੀਆਂ ਕਿ ਡਰਕੇ ਧਨ ਦੱਸ ਦੇਣਗੀਆਂ ॥

ਕੱਲ੍ਹ ਬੈਠੀਆਂਸਨ ਇਹ ਵਿਚ ਮਹਿਲਾਂ ਅੱਜ ਖੜੀਆਂ ਤੇਰੇ ਅਗਾਰ ਸ਼ਾਹਾ
ਬਿਨਾਂ ਹੁਕਮ ਦੇ ਬੈਠ ਨ ਸਕਦੀਆਂ ਨੇ ਪਰਵੱਸ ਤੇ ਹੈਨ ਲਾਚਾਰ ਸ਼ਾਹਾ
ਹੇ ਵਾਹਿਗੁਰੂ ਤੇਰੀ ਰਜ਼ਾ ਡਾਢੀ ਸੱਕੇ ਕੌਣ ਕੋਈ ਦਮ ਮਾਰ ਸ਼ਾਹਾ
ਇਹ ਜਦੋਂ ਵਿਆਹੀਆਂ ਆਈਆਂ ਸਨ ਲਾੜੇ ਨਾਲ ਤੇ ਖ਼ੁਸ਼ੀਆਂ ਭਾਰ ਸ਼ਾਹਾ
ਵਿਚ ਡੋਲਿਆਂ ਚੜ੍ਹਕੇ ਆਈਆਂ ਸਨ ਪਾਣੀ ਪੀਣ ਸੱਸਾਂ ਉਤੋਂ ਵਾਰ ਸ਼ਾਹਾ
ਲੱਖਾਂ ਔਰਤਾਂ ਵੇਖਨ ਆਉਂਦੀਆਂ ਸਨ ਖਲੀਆਂ ਬੈਠੀਆਂ ਸਦਾ ਬਹਾਰ ਸ਼ਾਹਾ
ਪੱਖੇ ਕਰਦੀਆਂ ਗੋਲੀਆਂ ਬਾਂਦੀਆਂ ਸੀ ਸ਼ੀਸ਼ੇ ਦੇਣ ਚੌਫ਼ੇਰ ਚਮਕਾਰ ਸ਼ਾਹਾ
ਮੇਵੇ ਖਾਂਦੀਆਂ ਮੌਜਾਂ ਉਡਾਂਦੀਆਂ ਸਨ ਨਾਲ ਖ਼ਾਵੰਦਾਂ ਕਰਨ ਪਯਾਰ ਸ਼ਾਹਾ
ਹੁਣ ਉਨ੍ਹਾਂ ਦੀ ਗਲੀਂ ਜ਼ੰਜੀਰ ਪਏ ਤੋੜ ਲਏ ਗਲਾਂ ਵਿਚੋਂ ਹਾਰ ਸ਼ਾਹਾ
ਦੋਵੇਂ ਧਨ ਤੇ ਜੋਬਨ ਹੋਏ ਵੈਰੀ ਜਿਨ੍ਹਾਂ ਰੱਖਯਾ ਰੱਬ ਵਸਾਰ ਸ਼ਾਹਾ
ਖੁੱਸਾ ਧਨ ਤੇ ਜੋਬਨ ਖ਼ਵਾਰ ਹੋਯਾ ਪਈ ਮਾਰ ਤੇ ਕਰਨ ਪੁਕਾਰ ਸ਼ਾਹਾ
ਫ਼ੌਜਦਾਰਾਂ ਸਿਪਾਹੀਆਂ ਨੂੰ ਹੁਕਮ ਦਿੱਤਾ ਬੰਨ੍ਹ ਲਿਆਏ ਨੇ ਪਤਿ ਉਤਾਰ ਸ਼ਾਹਾ
ਹੁਣ ਵੱਸ ਤੇਰੇ ਦਿਹ ਸਜ਼ਾ ਭਾਵੇਂ ਯਾਂ ਦਿਹ ਇੱਜ਼ਤ ਰਹਿਮ ਧਾਰ ਸ਼ਾਹਾ
ਮਿਲਦੀ ਕਿਉਂ ਸਜ਼ਾ ਇਹ ਇਨ੍ਹਾਂ ਤਾਈਂ ਯਾਦ ਰਖਦੀਆਂ ਰੱਬ ਦਾਤਾਰ ਸ਼ਾਹਾ
ਆਖ਼ਰ ਹੈਸੀ ਪਠਾਨਾਂ ਨੇ ਚੁੱਕੀ ਹੋਈ ਐਸ਼ਾਂ ਇਸ਼ਰਤਾਂ ਵਿਚ ਵਚਾਰ ਸ਼ਾਹਾ
ਰੱਬ ਉਨ੍ਹਾਂ ਦੀ ਸਫ਼ਾ ਲਪੇਟ ਦਿੱਤੀ ਫਿਰੀ ਤੇਰੀ ਧਰੋਹੀ ਸੰਸਾਰ ਸ਼ਾਹਾ
ਹੁਣ ਖ਼ਾਨ ਜ਼ਾਦੇ ਭੁੱਖੇ ਪਏ ਮਰਦੇ ਮਿਲਦਾ ਖਾਣ ਨੂੰ ਨਹੀਂ ਆਹਾਰ ਸ਼ਾਹਾ
ਮਿਲਯਾ ਵਕਤ ਨਮਾਜ਼ ਦਾ ਉਨ੍ਹਾਂ ਨੂੰ ਨਹੀਂ ਦੁੱਖ ਵਿਚ ਨ ਰਹੀ ਸੰਭਾਰ ਸ਼ਾਹਾ
ਓਹ ਹਿੰਦਣੀਆਂ ਬਿਨਾਂ ਚੌਂਕਿਆਂ ਦੇ ਬਿਨਾਂ ਨ੍ਹਾਤਿਆਂ ਕਰਨ ਨ ਕਾਰ ਸ਼ਾਹਾ
ਹੈਨ ਮੁਗ਼ਲਾਂ ਦੇ ਵੱਸ ਪਈਆਂ ਹੋਯਾਂ ਦੁਖੀ ਰੋ ਰਹੀਆਂ ਜ਼ਾਰ ਜ਼ਾਰ ਸ਼ਾਹਾ
ਓਹ ਕਹਿੰਦੀਆਂ ਰਾਮ ਨ ਬਹੁੜਦਾ ਏ ਓਹ ਖ਼ੁਦਾ ਨੂੰ ਰਹੀਆਂ ਵੰਗਾਰ ਸ਼ਾਹਾ
ਪਹਿਲਾਂ ਕਦੇ ਨ ਰੱਬ ਨੂੰ ਯਾਦ ਕੀਤਾ ਦੁਖ ਬਣਯਾ ਤੇ ਆਈ ਸਾਰ ਸ਼ਾਹਾ
ਪਿਛੋਂ ਇਨ੍ਹਾਂ ਦੇ ਆਦਮੀ ਆਏ ਹੋਸਨ ਕਰਦੇ ਹੋਣਗੇ ਢੂੰਡ ਘਰ ਬਾਰ ਸ਼ਾਹਾ
ਇਕ ਦੂਜੇ ਨੂੰ ਪੁੱਛਦੇ ਸੁੱਖ ਹੋਸਨ ਇੱਕ ਰੋਂਦੇ ਹੋਸਨ ਆਂਸੂ ਢਾਰ ਸ਼ਾਹਾ

ਖੇਲ ਰੱਬ ਦੇ ਇਹ ਕਰਤਾਰਸਿੰਘਾ ਬੰਦਾ ਕਰ ਕੀਹ ਸੱਕਦਾ ਕਾਰ ਸ਼ਾਹੇ

ਬਾਬਰ ਬਾਦਸ਼ਾਹ

ਬਾਣੀ ਸੁਣ ਕੇ ਬਾਬਰ ਠਰ ਗਿਆ ਕਹਿੰਦਾ ਮੇਰੇ ਤੇ ਰਹਿਮ ਕਮਾਈਏ ਜੀ
ਤੁਸੀਂ ਵਲੀ ਖ਼ੁਦਾ ਦਾ ਰੂਪ ਦਿੱਸੋ ਸ਼ਾਹੀ ਹਿੰਦ ਦੀ ਮੈਨੂੰ ਦਵਾਈਏ ਜੀ
ਕਰਾਂ ਖ਼ਿਦਮਤ ਮੈਂ ਗ਼ੁਲਾਮ ਹੋ ਕੇ ਜੋ ਚਾਹੋ ਸੋ ਹੁਕਮ ਫ਼ਰਮਾਈਏ ਜੀ
ਤੁਹਾਡੀ ਕੀਮੀਆਂ ਨਜ਼ਰ ਕਰਤਾਰਸਿੰਘਾ ਰਹਿਮ ਕਰ ਮੇਰੇ ਵੱਲ ਪਾਈਏ ਜੀ

ਸ੍ਰੀ ਬਾਬਾ ਜੀ

ਬਾਦਸ਼ਾਹੀ ਪਠਾਨਾਂ ਦੀ ਉੱਠ ਗਈ ਤੁਸੀਂ ਮੁਗ਼ਲੋ ਤਖ਼ਤ ਨੂੰ ਪਾਉਗੇ ਜੀ
ਜਦ ਤਕ ਇਨਸਾਫ਼ ਤੇ ਰਹਿਮ ਕਰਸੋ ਪਰਜਾ ਤਈਂ ਨ ਮੂਲ ਸਤਾਉਗੇ ਜੀ
ਤਦ ਤਕ ਤੁਹਾਡੀ * ਸ਼ਾਹੀ ਬਣੀ ਰਹਿਸੀ ਜਦ ਤਕ ਨ ਜ਼ੁਲਮ ਕਮਾਉਗੇ ਜੀ
ਰੱਬ ਖੋਹ ਲੈਸੀ ਅਕਬਾਲ ਸਾਰਾ ਜਦੋਂ ਆਪਨਾ ਫ਼ਰਜ਼ ਭੁਲਾਉਗੇ ਜੀ
ਜਦੋਂ ਰਹਿਮ ਇਨਸਾਫ਼ ਨੂੰ ਛੱਡ ਦੇਸੋ ਗਊ ਗ਼ਰੀਬ ਦੇ ਤਈਂ ਸਤਾਉਗੇ ਜੀ
ਮੇਰੇ ਸਿਖ ਹੀ ਸ਼ਾਹੀ ਬਰਬਾਦ ਕਰਸਨ ਫੇਰ ਦੁਖੀ ਹੋ ਕੇ ਪਛਤਾਉਗੇ ਜੀ
ਨਹੀਂ ਰਹੇਗਾ ਨਾਮ ਨਸ਼ਾਨ ਕਿਧਰੇ ਬੁਰੇ ਦਿਨਾਂ ਵਾਂਗੂੰ ਛਿਪ ਜਾਉਗੇ ਜੀ
ਸ਼ਾਹੀ ਰੱਬ ਦੀ ਸਦਾ ਕਰਤਾਰਸਿੰਘਾ ਜੱਫੇ ਪਾ ਕਦ ਤਕ ਰਖਾਉਗੇ ਜੀ

ਸ੍ਰੀ ਬਾਬੇ ਜੀ ਨੇ ਕੈਦੀ ਛੁਡਾਨੇ

ਇਹਨਾਂ ਕੈਦੀਆਂ ਦੇ ਤਈਂ ਛੱਡ ਦਿਹ ਤੂੰ ਮਾਲ ਇਨ੍ਹਾਂ ਦੇ ਸਭ ਦਵਾਇ ਸ਼ਾਹਾ
ਕਰ ਬੰਦ ਖ਼ਲਾਸ ਵਗਾਰੀਆਂ ਦੀ ਮਿਲਨ ਟੱਬਰਾਂ ਨੂੰ ਘਰੀਂ ਜਾਇ ਸ਼ਾਹਾ
ਤੂੰ ਇਨ੍ਹਾਂ ਗ਼ਰੀਬਾਂ ਤੇ ਰਹਿਮ ਕਰ ਖਾਂ ਰਹਿਮ ਤੇਰੇ ਤੇ ਕਰੇ ਖ਼ੁਦਾਇ ਸ਼ਾਹਾ
ਦਿਤਾ ਸਭ ਨੂੰ ਛੱਡ ਕਰਤਾਰਸਿੰਘਾ ਹੁਕਮ ਗੁਰਾਂ ਦਾ ਮੱਨ ਮਨਾਇ ਸ਼ਾਹਾ

ਸ੍ਰੀ ਗੁਰੂ ਜੀ ਨੇ ਫੇਰ ਇਮਨਾਬਾਦ ਆਉਨਾ

ਸਭ ਕੈਦੀਆਂ ਤਈਂ ਛੁਡਾਇ ਦਿਤਾ ਸਾਰਾ ਮਾਲ ਅਸਬਾਬ ਦਵਾਇ ਕਰ ਕੇ
ਲੈ ਕੇ ਸਭ ਨੂੰ ਇਮਨਾਬਾਦ ਪਹੁੰਚੇ ਵੱਡਾ ਪਰਉਪਕਾਰ ਕਮਾਇ ਕਰ ਕੇ

---

* ਕਈਆਂ ਸਾਰੇ ਭਰਾਵਾਂ ਨੇ ਲਿਖ ਮਾਰਯਾ ਹੋਯਾ ਹੈ ਕਿ ਸ੍ਰੀ ਬਾਬੇ ਜੀ ਅੱਗੇ ਬਾਬਰ ਨੇ ਸੱਤ ਮੁੱਠਾਂ ਭੰਗ ਦੀਆਂ ਰੱਖੀਆਂ ਤੇ ਬਾਬੇ ਜੀ ਨੇ ਸੱਤ ਮੁੱਠਾਂ ਭੰਗ ਦੇ ਪਿਛੇ ਸੱਤਾਂ ਪੀਹੜੀਆਂ ਦੀ ਬਾਦਸ਼ਾਹੀ ਮੁਗ਼ਲਾਂ ਨੂੰ ਬਖ਼ਸ਼ੀ ਇਹ ਗਪੌੜਾ ਭੀ ਕਿਸੇ ਭੰਗੀ ਆਦਮੀ ਦਾ ਹੀ ਘੜਿਆ ਹੋਯਾ ਜਾਪਦਾ ਹੈ ॥

ਅੱਗੇ ਦੇਖਯਾ ਸ਼ਹਿਰ ਬਰਬਾਦ ਹੋਯਾ ਲੋਕ ਨੱਠ ਗਏ ਭੈ ਖਾਇਕਰਕੇ
ਇਮਨਾਬਾਦਪੂਬਾਇਕਰਤਾਰਸਿੰਘਾਬਾਬੇਉਚਰਯਾਸ਼ਬਦਸੁਨਾਇਕਰਕੇ

ਆਸਾ ਮਹਲਾ ੧

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ
ਕਹਾ ਸੁ ਤੇਗ ਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ
ਕਹਾ ਸੁ ਆਰਸੀਆ ਮੁਹਬੰਕੇ ਐਥੈਦਿਸਹਿਨਾਹੀ॥੧॥
ਇਹ ਜਗੁ ਤੇਰਾ ਤੂ ਗੋਸਾਈ
ਏਕਘੜੀਮਹਿਥਾਪਿਉਥਾਪੇ ਜਰੁਵੰਡਿ ਦੇਵੈ ਭਾਂਈ ॥੧॥ ਰਹਾਉ ॥
ਕਹਾ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥ ੨ ॥
ਇਸੁ ਜਰਿ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ
ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ
ਜਿਨ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ ॥ ੫ ॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ
ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ
ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਣੀ ॥੬॥
ਆਪੇ ਕਰੇ ਕਰਾਏ ਕਰਤਾ ਕਿਸਨੋ ਆਖਿ ਸੁਣਾਈਐ

ਦੁਖੁ ਸੁਖੁ ਤੇਰਾ ਭਾਣਾ ਹੋਵੈ ਕਿਸਥੈ ਜਾਇ ਰੂਆਈਐ
ਹੁਕਮੀ ਹੁਕਮਿ ਚਲਾਇ ਵਿਗਸੈ ਨਾਨਕ ਲਿਖਿਆ ਪਾਈਐ ॥੭॥੧੨॥

ਇਸਦਾ ਭਾਵ

ਵੇਖ ਬਾਬੇ ਦੇ ਦਿਲ ਨੂੰ ਤਰਸ ਆਯਾ ਕਹਿੰਦੇ ਗਏ ਓਹ ਅੱਜ ਪਠਾਨ ਕਿਧਰੇ
ਹੱਥੀ ਘੋੜੇ ਭੀ ਸਣੇ ਤਬੇਲਿਆਂ ਦੇ ਵੱਜੇ ਗੱਜੇ ਹੋ ਗਏ ਰਵਾਨ ਕਿਧਰੇ
ਲਾਲ ਬਰਦੀਆਂ ਵਾਲੀ ਨ ਫ਼ੌਜ ਦਿੱਸੇ ਖਪ ਗਏ ਉਹ ਸਾਰੇ ਜਵਾਨ ਕਿਧਰੇ
ਗਈਆਂ ਬੇਗਮਾਂ ਹਾਰ ਸ਼ਿੰਗਾਰ ਸਣੇ ਮਹਿਲ ਮਾੜੀਆਂ ਗਏ ਨਸ਼ਾਨ ਕਿਧਰੇ
ਜਿਸ ਦੌਲਤ ਦਾ ਬੜਾ ਮਾਨ ਹੈਸੀ ਗਈਆਂ ਖ਼ੁਸ਼ੀਆਂ ਅਤੇ ਗੁਮਾਨ ਕਿਧਰੇ
ਪਾਪ ਕਰਕੇ ਮਾਯਾ ਜੋ ਕਰੀ ਕੱਠੀ ਉੱਡ ਗਏ ਓਹ ਸਾਜ਼ ਸਾਮਾਨ ਕਿਧਰੇ
ਦੌਲਤ ਦੁਨੀਆਂ ਕਿਸੇ ਨ ਨਾਲ ਗਈ ਵੇਖੋ ਕਰਕੇ ਠੀਕ ਧਿਆਨ ਕਿਧਰੇ
ਜਿਨੂੰ ਆਪ ਕਰਤਾਰ ਗਵਾਨਾ ਚਾਹੇ ਜਾਂਦਾ ਓਸ ਦੇ ਵਿਚੋਂ ਗਜ਼ਾਨ ਕਿਧਰੇ
ਪਾਪੀ ਓਸੇ ਦੇ ਓਸ ਨੂੰ ਮਾਰ ਜਾਂਦੇ ਮਿਲੇ ਮੁੜ ਨ ਪੈਰ ਟਕਾਨ ਕਿਧਰੇ
ਜ਼ੋਰੀ ਜ਼ੁਲਮ ਤੇ ਜਬਰੀ ਕਰਨ ਵਾਲੇ ਅਜ ਦਿੱਸਦੇ ਨ ਗਏ ਖ਼ਾਨ ਕਿਧਰੇ
ਭਾਵੇਂ ਕੀਤੀਆਂ ਇਨ੍ਹਾਂ ਪਕਿਆਈਆਂ ਸਨ ਪਰ ਬਣ ਯਾਂ ਕੁਝ ਨ ਜਾਨ ਕਿਧਰੇ
ਮਰ ਖਪ ਗਏ ਕਰਤਾਰ ਸਿੰਘਾ ਗੁੰਮ ਹੋਏ ਸਾਰੇ ਖ਼ਾਨਦਾਨ ਕਿਧਰੇ

ਤਥਾ

ਬਾਬਰ ਸੁਣਯਾਂ ਇਨ੍ਹਾਂ ਜਾਂ ਆਂਵਦਾ ਏ ਕਰ ਰੱਖੀਆਂ ਖ਼ੂਬ ਤਯਾਰੀਆਂ ਜੀ
ਜਮ੍ਹਾਂ ਪੀਰ ਫ਼ਕੀਰ ਸਨ ਬਹੁਤ ਕੀਤੇ ਵਿਚ ਕਰਾਮਾਤਾਂ ਜਿਨ੍ਹਾਂ ਭਾਰੀਆਂ ਜੀ
ਅੱਨ੍ਹੇ ਕਰਾਂਗੇ ਮੁਗ਼ਲਾਂ ਨੂੰ ਪੀਰ ਕਹਿੰਦੇ ਚਾੜ੍ਹ ਰੱਖੀਆਂ ਇਉਂ ਖ਼ੁਮਾਰੀਆਂ ਜੀ
ਜਦੋਂ ਮੁਗ਼ਲ ਪਠਾਨਾਂ ਦਾ ਜੰਗ ਹੋਯਾ ਕਰਾਮਾਤਾਂ ਨ ਕਿਸੇ ਦਿਖਾਰੀਆਂ ਜੀ
ਅੱਨ੍ਹਾਂ ਕੋਈ ਨ ਉਨ੍ਹਾਂ ਤੋਂ ਮੁਗ਼ਲ ਹੋਯਾ ਮੁਗ਼ਲਾਂ ਓਹ ਤੇਗਾਂ ਰਣ ਮਾਰੀਆਂ ਜੀ
ਖ਼ਾਨ ਜ਼ਾਦਿਆਂ ਨੂੰ ਮਾਰ ਵਿਚ ਰਣ ਦੇ ਫੂਕ ਸੁੱਟੀਆਂ ਸਭ ਅਟਾਰੀਆਂ ਜੀ
ਜਿੱਤੇ ਮੁਗ਼ਲ ਤੇ ਹਾਰ ਪਠਾਨ ਗਏ ਲੀਲ੍ਹਾ ਹੈਨ ਕਰਤਾਰ ਨਿਆਰੀਆਂ ਜੀ
ਹਾਰ ਜਿਨ੍ਹਾਂ ਨੂੰ ਧੁਰ ਦਰਗਾਹੋਂ ਲਿਖੀ ਭੁੱਲ ਜਾਣ ਚਲਾਕੀਆਂ ਸਾਰੀਆਂ ਜੀ
ਪਾਇਆ ਫਲ ਪਠਾਨਾਂ ਤਾਂ ਕੀੜੀਆਂ ਦਾ ਐਵੇਂ ਦੁਖੀ ਹੋਈਆਂ ਨਾਲ ਨਾਰੀਆਂ ਜੀ

ਸੱਭ ਹਿੰਦਨਾਂ ਤੁਰਕਨਾਂ ਵਖ਼ਤ ਪਿਆ ਫਿਰਨ ਰੋਂਦੀਆਂ ਇਹ ਵਚਾਰੀਆਂ ਜੀ
ਸਿਰੋਂ ਪੈਰੋਂ ਲੈ ਕੱਪੜੇ ਪਾੱਟੇ ਹੋਏ ਇੱਕ ਮਰ ਗਈਆਂ ਦੁਖਯਾਰੀਆਂ ਜੀ
ਬਹੁਤ ਰੰਡੀਆਂ ਖ਼ਾਂਵਦਾਂ ਬਿਨਾਂ ਹੋਈਆਂ ਸਾਰੀ ਉਮਰ ਹੀ ਕਰਸਨ ਜ਼ਾਰੀਆਂ ਜੀ
ਹੇ ਵਾਹਿਗੁਰੂ ਤੇਰੀ ਰਜ਼ਾ ਡਾਢੀ ਕੌਨ ਪਾ ਸੱਕੇ ਪਾਰਾਵਾਰੀਆਂ ਜੀ
ਜੋ ਚਾਹੇਂ ਸੋ ਕਰੇਂ ਕਰਤਾਰਸਿੰਘਾ ਓੱਟਾਂ ਤੇਰੀਆਂ ਅਸਾਂ ਹਨ ਧਾਰੀਆਂ ਜੀ

ਵਾਕ ਕਵੀ

ਹੋਇਆ ਇਮਨਾਬਾਦ ਦਾ ਹਾਲ ਬੁਰਾ ਮੁਗ਼ਲਾਂ ਖ਼ਾਕ ਦੇ ਨਾਲ ਮਲਾਯਾ ਜੀ
ਓਹਨਾਂ ਕੀਤੀ ਅਵੱਗਯਾ ਗੁਰਾਂ ਦੀ ਸੀ ਕਰਨੀ ਆਪਨੀ ਦਾ ਫਲ ਪਾਯਾ ਜੀ
ਜੋ ਬਚੇ ਸੋ ਸ਼ਰਨੀ ਆਨ ਲੱਗੇ ਬਾਬੇ ਸਭ ਨੂੰ ਧੀਰ ਧਰਾਯਾ ਜੀ
ਜਪੋ ਨਾਮ ਸਦਾ ਕਰੋ ਸੰਤ ਸੇਵਾ ਭਗਤੀ ਗਯਾਨ ਦਾ ਰਾਹ ਬਤਾਯਾ ਜੀ
ਮਿਲ ਲੱਾਲੋ ਜਹੇ ਸਤਿਸੰਗੀਆਂ ਨੂੰ ਬਾਬੇ ਸਤਿ ਕਰਤਾਰ ਬੁਲਾਯਾ ਜੀ
ਤਾਰ ਰਾਹ ਦੇ ਜੀਵ ਕਰਤਾਰਸਿੰਘਾ ਡੇਰਾ ਜਾਇ ਲਾਹੌਰ ਲਗਾਯਾ ਜੀ

ਦੁਨੀਚੰਦ ਖੱਤ੍ਰੀ

ਇਕ ਖੱਤਰੀ ਵਿਚ ਲਾਹੌਰ ਦੇ ਸੀ ਚੰਗਾ ਓਸ ਨੇ ਧਨ ਕਮਾਯਾ ਹੋਯਾ
ਓਦਨ ਓਸ ਨੇ ਪਿਤਾ ਨਮਿੱਤ ਭਾਈ ਹੈ ਸੀ ਵੱਡਾ ਸਰਾਧ ਰਚਾਯਾ ਹੋਯਾ
ਸਤਿਗੁਰਾਂ ਦੇ ਪਾਸ ਭੀ ਚੱਲ ਆਯਾ ਕਹਿੰਦਾ ਭੋਜਨ ਤਯਾਰ ਕਰਾਯਾ ਹੋਯਾ
ਚੱਲੋ ਤੁਸੀਂ ਭੀ ਛਕੋ ਕਰਤਾਰਸਿੰਘਾ ਹੈ ਬਹੁਤ ਪਕਵਾਨ ਬਨਾਯਾ ਹੋਯਾ

ਸ੍ਰੀ ਬਾਬੇ ਜੀ ਨੇ ਭੋਜਨ ਛਕਨ ਜਾਣਾ

ਚੋਜੀ ਸਤਿਗੁਰੂ ਓਸ ਦੇ ਨਾਲ ਗਏ ਵੇਖ ਇਕ ਮਕਾਨ ਵਿਚ ਜਾਇ ਬੈਠੇ
ਕਹਿੰਦਾ ਖੱਤਰੀ ਭੋਜਨ ਛਕੋ ਪਹਿਲਾਂ ਸਭ ਸੰਤ ਬ੍ਰਹਿਮਨ ਆਇ ਬੈਠੇ
ਬੋਲੇ ਗੁਰੂ ਜੀ ਉਨ੍ਹਾਂ ਛਕਾ ਪਹਿਲਾਂ ਓਹ ਹੋਣਗੇ ਭੁੱਖੇ ਤਿਹਾਇ ਬੈਠੇ
ਮੰਨ ਆੱਗਯਾ ਜਾਇ ਛਕਾਉਨ ਲੱਗਾ ਸ੍ਰੀ ਬਾਬਾ ਜੀ ਧਯਾਨ ਲਗਾਇ ਬੈਠੇ
ਥੋੜੇ ਚਿਰ ਨੂੰ ਖੱਤਰੀ ਮੁੜ ਆਯਾ ਕਹਿੰਦਾ ਓਹ ਸਾਰੇ ਭੋਜਨ ਖਾਇ ਬੈਠੇ
ਹੁਣ ਤੁਸੀਂ ਛਕੋ ਕਰਤਾਰਸਿੰਘਾ ਸਭ ਚੀਜ਼ ਤਯਾਰ ਕਰਾਇ ਬੈਠੇ

ਸ੍ਰੀ ਬਾਬਾ ਜੀ

ਕਹਿੰਦੇ ਗੁਰੂ ਜੀ ਪੁੱਛ ਖਾਂ ਬਾਹਮਨਾਂ ਨੂੰ ਜਿਥੇ ਲਈ ਸਰਾਧ ਕਰਾਯਾ ਭਾਈ

ਓਹ ਭੁੱਖਾ ਹੀ ਰਿਹਾ ਕਿ ਕਿਸੇ ਨੇ ਜਾ ਭੋਜਨ ਓਹਦੇ ਤਈਂ ਛਕਾਯਾ ਭਾਈ
ਪੁੱਛੇ ਖੱਤਰੀ ਸਾਰਿਆਂ ਬਾਹਮਣਾਂ ਨੂੰ ਸੁਣ ਸਭ ਨੇ ਸਿਰ ਝੁਕਾਯਾ ਭਾਈ
ਕਹਿੰਦੇ ਕੀਹ ਪਤਾ ਤੇਰਾ ਪਿਉ ਕਿਥੇ ਹੈ ਅੱਗੇ ਭੀ ਕਿਸੇ ਪੁਚਾਯਾ ਭਾਈ
ਬੋਲੇ ਗੁਰੂ ਜੀ ਪਹੁੰਚਨਾ ਕਿਸ ਤਾਈਂ ਇਹ ਤਾਂ ਹੈ ਢਕਵੰਜ ਬਨਾਯਾ ਭਾਈ
ਭੋਲੇ ਲੋਕਾਂ ਨੂੰ ਲੁੱਟ ਕੇ ਖਾਣ ਬਦਲੇ ਹੈ ਚਾਤਰਾਂ ਜਾਲ ਫੈਲਾਯਾ ਭਾਈ
ਸੁਣ ਦੁਨੀ ਚੰਦਾ ਤੇਰਾ ਪਿਉ ਭੁੱਖਾ ਓਹਨੂੰ ਭੋਜਨ ਹੱਥ ਨ ਆਯਾ ਭਾਈ
ਤਿੰਨਾਂ ਦਿਨਾਂ ਤੋਂ ਪਿਆ ਬੀਮਾਰ ਡਾਢਾ ਭੁੱਖ ਨਾਲ ਹੈ ਓਹ ਘਬਰਾਯਾ ਭਾਈ
ਓਹਨੂੰ ਮਾਸ ਦੀ ਲੋੜ ਨ ਕਿਤੋਂ ਮਿਲਯਾ ਤੂੰ ਪੂਰੀ ਕੜਾਹ ਬਨਾਯਾ ਭਾਈ
ਓਹ ਤਾਂ ਜੂਨ ਬਘਿਆੜ ਦੀ ਪਾਈ ਬੈਠਾ ਤੂੰ ਸ਼ਰਾਧ ਕਿਧਾ ਕਰਵਾਯਾ ਭਾਈ
ਚਾਰ ਕੋਸ ਏਥੋਂ ਪਿਆ ਰਾਵੀ ਕੰਢੇ ਸਾਰਾ ਪਤਾ ਨਸ਼ਾਨ ਬਤਾਯਾ ਭਾਈ
ਜਾਹ ਓਸ ਨੂੰ ਖੀਰ ਖਵਾ ਜਾ ਕੇ ਓਹ ਨੂੰ ਭੁੱਖ ਨੇ ਮਾਰ ਮੁਕਾਯਾ ਭਾਈ
ਏਥੇ ਪੂਰੀ ਕੜਾਹ ਤੂੰ ਵੰਡ ਰਿਹੋਂ ਓਹ ਨੂੰ ਚੂਹਾ ਭੀ ਹੱਥ ਨਾ ਆਯਾ ਭਾਈ
ਦੁਨੀ ਚੰਦ ਹੈਰਾਨ ਕਰਤਾਰ ਸਿੰਘਾ ਗੱਲਾਂ ਸੁਣ ਬੜਾ ਸ਼ਰਮਾਯਾ ਭਾਈ

ਵਾਕ ਕਵੀ

ਮਹਾਂ ਪੁਰਖ ਪਛਾਨ ਕੇ ਗੁਰੂ ਜੀ ਨੂੰ ਗਿਆ ਕਰਕੇ ਦਿਲੋਂ ਇਤਬਾਰ ਓੱਥੇ
ਦੱਸੇ ਪਤਿਆਂ ਤੇ ਜਦੋਂ ਪਹੁੰਚਯਾ ਜਾ ਪਿਆ ਵੇਖਯਾ ਇਕ ਬਘਯਾੜ ਓੱਥੇ
ਠੀਕ ਭੁੱਖ ਦੇ ਨਾਲ ਬੇਹੋਸ਼ ਹੋਯਾ ਅਕਲ ਦੇਖ ਕੇ ਹੋਈ ਉਡਾਰ ਓੱਥੇ
ਦੁਨੀ ਚੰਦ ਦਾ ਦਰਸ਼ਨ ਕਰਦਿਆਂ ਜੀ ਝੱਟ ਪੱਟ ਵਰਤੀ ਏਹ ਕਾਰ ਓੱਥੇ
ਓਸ ਛਡ ਬਘਯਾੜ ਦੀ ਦਿਹ ਤਾਈਂ ਦਿੱਬ ਦਿਹ ਲਈ ਝੱਟ ਧਾਰ ਓੱਥੇ
ਸਿੱਧਾ ਗਿਆ ਸ੍ਵਰਗ ਕਰਤਾਰ ਸਿੰਘਾ ਸੁਖ ਭੋਗਨੇ ਲਗਾ ਅਪਾਰ ਓੱਥੇ

ਤਥਾ

ਵੱਡਾ * ਫਲ ਮਹਾਂ ਪੁਰਖ ਦੇ ਦਰਸ਼ਨਾਂ ਦਾ ਦੁਨੀ ਚੰਦ ਦਾ ਭੀ ਬੇੜਾ ਪਾਰ ਹੋਯਾ
ਪਿਛੇ ਪੁੱਤਰ ਦੇ ਪਿਤ੍ਰ ਦੀ ਜਾਤੀ ਹੋਈ ਭੈੜੀ ਦਿਹ ਵਿਚੋਂ ਛੁਟਕਾਰ ਹੋਯਾ

---

* ਸਾਧ ਕੈ ਸੰਗਿ ਨਹੀ ਕਛੁ ਘਾਲ । ਦਰਸਨੁ ਭੇਟਤ ਹੋਤ ਨਿਹਾਲ ॥ ਸਾਧ ਕੈ ਸੰਗਿ ਕਲੂ-ਖਤ ਹਰੈ । ਸਾਧ ਕੈ ਸੰਗਿ ਨਰਕ ਪਰਹਰੈ ॥ ( ਸੁਖਮਨੀ ਸਾਹਿਬ )

ਭਗਤ ਤਾਰ ਜਾਂਦੇ ਇੱਕੀ ਕੁਲਾਂ ਤਾਈਂ ਸਤਿਸੰਗ ਦਾ ਫਲ ਅਪਾਰ ਹੋਯਾ
ਧੰਨ ਸ੍ਰੀ ਬਾਬਾ ਕਰਤਾਰਸਿੰਘਾ ਲੱਖਾਂ ਜੀਆਂ ਦਾ ਜਿਥੋਂ ਉਧਾਰ ਹੋਯਾ

ਸ੍ਰੀ ਬਾਬੇ ਜੀ ਨੇ ਕਰਤਾਰਪੁਰ ਪਹੁੰਚਨਾ

ਪੰਦ੍ਰਾਂ ਸੌ ਅਠੱਤ੍ਰੇ ਸੱਤ ਮੱਘਰ ਚੱਕਰ ਪੱਛਮ ਦੇਸ ਦਾ ਲਾਇ ਬਾਬਾ
ਅਰਬ ਰੂਮ ਤੇ ਮਿਸਰ ਈਰਾਨ ਹੋ ਕੇ ਦੇਸ ਬਲਖ਼ ਬੁਖ਼ਾਰ ਤਰਾਇ ਬਾਬਾ
ਸਮਰਕੰਦ ਗ਼ਜ਼ਨੀ ਕਾਬਲ ਹੁੰਦਾ ਹੋਯਾ ਸਤਿ ਨਾਮ ਪਰਚਾਰ ਕਰਾਇ ਬਾਬਾ
ਚੌਥੀ ਕੱਟ ਉਦਾਸੀ ਇਹ ਬੜੀ ਭਾਰੀ ਲੱਖਾਂ ਜੀਆਂ ਨੂੰ ਰਾਸਤੇ ਪਾਇ ਬਾਬਾ
ਆਣ ਠਹਿਰਯਾ ਸ੍ਰੀ ਕਰਤਾਰ ਪੁਰੇ ਚਹੁੰ ਕੂੰਟਾਂ ਦੇ ਤਈਂ ਨਵਾਇ ਬਾਬਾ
ਏਸੇ ਵਾਸਤੇ ਹੀ ਕਰਤਾਰਸਿੰਘਾ ਸਾਰੇ ਜੱਗ ਦਾ ਗੁਰੂ ਅਖਵਾਇ ਬਾਬਾ

ਵਾਕ ਕਵੀ

ਬੀਸ ਸਾਲ ਬਾਬਾ ਫਿਰਯਾ ਵਿਚ ਦੇਸ਼ਾਂ ਦੇਖੇ ਸ਼ਹਿਰ ਤੇ ਜੰਗਲ ਪਹਾੜ ਵੱਡੇ
ਚਹੁੰ ਕੂੰਟਾਂ ਅੰਦਰ ਲੰਮੇ ਸੈਰ ਕੀਤੇ ਟਾਪੂ ਤਾਰੇ ਸਮੁੰਦ੍ਰਾਂ ਪਾਰ ਵੱਡੇ
ਮੁਸਲਮਾਨ, ਈਸਾਈਆਂ, ਹਿੰਦੂਆਂ ਦੇ ਡਿੱਠੇ ਮੰਦ੍ਰ ਮਕਾਨ ਮਜ਼ਾਰ ਵੱਡੇ
ਸਭ ਥਾਂ ਕੀਤੀ ਚਰਚਾ ਨਾਮ ਦੀ ਜਾ ਬਹੁਤੇ ਦਿਖਲਾਏ ਚਮਤਕਾਰ ਵੱਡੇ
ਮਿਲੇ ਪੰਡਿਤ, ਮੌਲਵੀ, ਕਾਜ਼ੀ, ਮੁੱਲਾਂ ਚੁੱਕੇ ਇਲਮਾਂ ਦੇ ਜਿਨ੍ਹਾਂ ਭਾਰ ਵੱਡੇ
ਜੋਗੀ, ਸਿੱਧ ਮਿਲੇ ਵਲੀ ਗ਼ਉਂਸ ਮਿਲੇ ਔਲੀਆ ਤੇ ਪੀਰ ਸਰਦਾਰ ਵੱਡੇ
ਕੀਤੀ ਸਭ ਨੇ ਚਰਚਾ ਨਾਲ ਬਾਬੇ ਜਿਹੜੇ ਰੱਖਦੇ ਸਨ ਹੰਕਾਰ ਵੱਡੇ
ਗਈ ਕਿਸੇ ਦੀ ਪੇਸ਼ ਨ ਮੂਲ ਕੋਈ ਗੋਰਖ ਜਹੇ ਭੀ ਖਾ ਗਏ ਹਾਰ ਵੱਡੇ
ਸ਼ਕਤ ਵੇਖਕੇ ਬਾਬੇ ਦੀ ਝੁਕੇ ਸਭੇ ਬਾਦਸ਼ਾਹ, ਕੰਗਾਲ, ਸਾਹੂਕਾਰ ਵੱਡੇ
ਕੌਡੇ ਜਹੇ ਰਾਕਸ਼ ਸਿੱਧੇ ਹੋਇ ਟੁਰੇ ਕਾਰੂੰ ਜਹੇ ਜ਼ਾਲਮ ਹੁਕਮਦਾਰ ਵੱਡੇ
ਹੁਕਮ ਬਾਬੇ ਦਾ ਕਿਸੇ ਤੋਂ ਮੁੜਯਾ ਨ ਵਿਚ ਸੱਚ ਦੇ ਹੈਨ ਬਲਕਾਰ ਵੱਡੇ
ਬਾਬੇ ਤਾਰਯਾ ਜੱਗ ਕਰਤਾਰਸਿੰਘਾ ਕੀਤੇ ਪਾਰ ਲੱਖਾਂ ਗੁਨ੍ਹਾਗਾਰ ਵੱਡੇ

ਚੌਥੀ ਉਦਾਸੀ ਸੰਪੂਰਨ

ਸ੍ਰੀ ਬਾਬੇ ਜੀ ਦੀ ਕਰਤਾਰਪੁਰ ਵਿਚ ਕਿਰਤ

ਬਾਬੇ ਭੇਖ ਉਦਾਸੀ ਦਾ ਲਾਹ ਧਰਯਾ ਬਾਣਾ ਫੇਰ ਗ੍ਰਿਸਤੀਆਂ ਪਾਯਾ ਏ

ਵਿਚ ਗ੍ਰਿਸਤ ਦੇ ਜੋਗ ਕਮਾਇ ਵੱਡਾ ਜੱਗ ਤਈਂ ਨਮੂਨਾ ਦਿਖਾਯਾ ਏ
ਬਾਬਾ ਆ ਕਰਤਾਰ ਪੁਰ ਬੈਠ ਗਿਆ ਵਿਚ ਜੰਗਲਾਂ ਦੇ ਮੰਗਲ ਲਾਯਾ ਏ
ਕੰਮ ਖੇਤੀ ਦਾ ਵੱਡਾ ਆਰੰਭ ਦਿੱਤਾ ਆਨ ਰੌਣਕਾਂ ਤਈਂ ਵਧਾਯਾ ਏ
ਆਉਣ ਲੱਗੀਆਂ ਸੰਗਤਾਂ ਦੂਰੋਂ ਦੂਰੋਂ ਦੇਸ ਵਿਚ ਸਾਰੇ ਜੱਸ ਛਾਯਾ ਏ
ਸੰਤ, ਪੀਰ, ਫ਼ਕੀਰ ਆ ਹੋਏ ਕੱਠੇ ਬਾਬੇ ਨਾਮ ਭੰਡਾਰ ਖੁਲ੍ਹਾਯਾ ਏ
ਲੰਗਰ ਅੰਨ ਦਾ ਭੀ ਅੱਠੇ ਪਹਿਰ ਵਰਤੇ ਕਿਸੇ ਸਮੇ ਭੀ ਨਹੀਂ ਬੁਝਾਯਾ ਏ
ਭਗਤ, ਕੀਰਤਨ, ਭਜਨ ਅਖੰਡ ਹੋਵੇ ਮਾਤ ਲੋਕ ਵਿਚ ਸੁਰਗ ਬਨਾਯਾ ਏ
ਬਾਬੇ ਬੈਠ ਕਰਕੇ ਧਰਮਸਾਲ ਅੰਦਰ ਸੋਮਾ ਨਾਮ ਦਾ ਜਾਰੀ ਕਰਾਯਾ ਏ
ਸਤਿਸੰਗ ਦਾ ਰੰਗ ਕਰਤਾਰਸਿੰਘਾ ਸੈ ਜੀਆਂ ਦੇ ਤਈਂ ਚੜ੍ਹਾਯਾ ਏ

### ਅੱਚਲ ਵਟਾਲੇ ਸ਼ਿਵਰਾਤ ਦਾ ਮੇੱਲਾ

ਇੱਕ ਥਾਂ ਵਟਾਲੇ ਤੋਂ ਬਹੁਤ ਨੇੜੇ ਪਿੰਡ ਨਾਮ ਅੱਚਲ ਅਖਵਾਇ ਭਾਈ
ਓਥੇ ਸ਼ਿਵਾਂ ਦਾ ਮੰਦਰ ਬਹੁਤ ਭਾਰਾ ਇੱਕ ਸੁੰਦਰ ਤਾਲ ਸੁਹਾਇ ਭਾਈ
ਹਰ ਸਾਲ ਮੇੱਲਾ ਓਥੇ ਬੜਾ ਲੱਗੇ ਦੂਰ ਦੂਰ ਤੋਂ ਖ਼ਲਕਤ ਆਇ ਭਾਈ
ਲੋਕ ਜਾਣ ਕੇ ਪੁਰਬ ਸ਼ਿਵਰਾੱਤ੍ਰੀ ਦਾ ਆਉਨ ਪਿੰਡਾਂ ਤੋਂ ਹੁਮ ਹੁਮਾਇ ਭਾਈ
ਓਥੇ ਸਿੱਧ ਜੋਗੀ ਹੁੰਦੇ ਬਹੁਤ ਕੱਠੇ ਕੁਝ ਕਰਾਮਾਤਾਂ ਦਿਖਲਾਇ ਭਾਈ
ਪੂਜਾ ਆਪਨੀ ਬਹੁਤ ਕਰਾਂਵਦੇ ਓਹ ਸਿੱਧੇ ਲੋੱਕਾਂ ਤਾਈਂ ਭੁਚਲਾਇ ਭਾਈ
ਏਸ ਸਾਲ ਭੀ ਭਰਯਾ ਬਹੁਤ ਮੇੱਲਾ ਸ੍ਰੀ ਬਾਬਾ ਜੀ ਭੀ ਸੁਣ ਪਾਇ ਭਾਈ
ਪੱਖੋਕਿਆਂ ਥੀਂ ਹੋ ਕਰਤਾਰਸਿੰਘਾ ਮੇੱਲੇ ਵਿਚ ਪਹੁੰਚੇ ਆਪ ਜਾਇ ਭਾਈ

### ਖ਼ਲਕਤ ਦਾ ਪਰੇਮ

ਸ੍ਰੀ ਬਾਬੇ ਦਾ ਬੜਾ ਪਰਤਾਪ ਭਾਰਾ ਯੱਸ ਦੇਸ ਅੰਦਰ ਰਿਹਾ ਛਾ ਸਾਰੇ
ਮੁਸਲਮਾਨ ਹਿੰਦੂ ਹੋ ਮੁਰੀਦ ਰਹੇ ਘਰ, ਘਰ ਰਹੇ ਬਾਬਾ ਗਾ ਸਾਰੇ
ਜਿਸ ਵਕਤ ਲੋੱਕਾਂ ਤਾਈਂ ਖ਼ਬਰ ਹੋਈ ਝੁਕ ਪਏ ਆ ਹੁਮ ਹੁਮਾ ਸਾਰੇ
ਗਿਰਦ ਬਾਬੇ ਦੇ ਖ਼ਲਕਤ ਜਮ੍ਹਾਂ ਹੋਈ ਖ਼ੁਸ਼ ਹੋਣ ਦੀਦਾਰ ਨੂੰ ਪਾ ਸਾਰੇ
ਸਿੱਧਾਂ ਜੋਗੀਆਂ ਦੀ ਜਿੱਨੀ ਭੇਟ ਹੈ ਸੀ ਦੇਨ ਬਾਬੇ ਦੇ ਅੱਗੇ ਚੜ੍ਹਾ ਸਾਰੇ
ਹੁੰਦੀ ਪੂਰੀ ਮੁਰਾਦ ਕਰਤਾਰਸਿੰਘਾ ਜੋ ਦਿਲਾਂ ਵਿਚ ਰਹੇ ਮਨਾ ਸਾਰੇ

ਸਿੱਧਾਂ ਦੀ ਈਰਖਾ

ਜਦ ਜੋਗੀਆਂ ਪਾਸ ਨ ਕੋਈ ਗਿਆ ਵੇਖ ਵਿਚ ਗੁੱਸੇ ਜੋਗੀ ਆਂਵਦੇ ਨੇ
ਮੇਲਾ ਉਲਟ ਪਿਆ ਸਾਰਾ ਵੱਲ ਬਾਬੇ ਭੇਟਾਂ ਸਾਰੀਆਂ ਓਥੇ ਚੜ੍ਹਾਂਵਦੇ ਨੇ
ਖਾਧੀ ਈਰਖਾ ਸਿੱਧਾਂ ਨੇ ਮਨ ਅੰਦਰ ਆਪੋ ਵਿਚ ਬਹਿ ਮਤਾ ਪਕਾਂਵਦੇ ਨੇ
ਏਸ ਤਰ੍ਹਾਂ ਸਾਡੀ ਪੂਜਾ ਹਟ ਜਾਊ ਅੱਗ ਹਿਰਸ ਦੀ ਰਿਦੇ ਭੜਕਾਂਵਦੇ ਨੇ
ਚੱਲੋ ਨਾਨਕ ਨੂੰ ਏਥੋਂ ਕੱਢ ਦਹੀਏ ਕਰਾਮਾਤ ਦਾ ਜ਼ੋਰ ਜਤਾਂਵਦੇ ਨੇ
ਅੱਗੇ ਵੇਖ ਚੁੱਕੇ ਕਰਤਾਰਸਿੰਘਾ ਫੋਕਾ ਸੰਖ ਵਜਾਵਨਾ ਚਾਂਹਵਦੇ ਨੇ

ਮੰਗਲ ਨਾਥ ਨੇ ਜੋਗੀਆਂ ਨੂੰ ਸਮਝਾਵਨਾ

ਮੰਗਲਨਾਥ ਨੇ ਸਾਰੀਆਂ ਸੁਣੀਆਂ ਜਾਂ ਗੱਪਾਂ ਜਿਹੜੀਆਂ ਸਿੱਧ ਉਡਾਇ ਰਹੇ
ਕਹਿੰਦਾ ਸਿੱਧੋ ਨ ਤੁਸਾਂ ਨੂੰ ਸ਼ਰਮ ਆਵੇ ਮਨ ਘੜਤ ਲੱਡੂ ਤੁਸੀਂ ਖਾਇ ਰਹੇ
ਅੱਗੇ ਕਈ ਵਾਰੀ ਤੁਸੀਂ ਵੇਖ ਚੁੱਕੇ ਜ਼ੋਰ ਸਿੱਧੀਆਂ ਦਾ ਸਾਰਾ ਲਾਇ ਰਹੇ
ਹੋਯਾ ਟਾਕਰਾ ਜਦੋਂ ਸੁਮੇਰ ਉੱਤੇ ਤਦੋਂ ਤਾਕਤਾਂ ਕਿੱਥੇ ਛਪਾਇ ਰਹੇ
ਗੋਰਖ ਮੱਤਯੋਂ ਤੁਸਾਂ ਨੂੰ ਕੱਢਯੋ ਸੂ ਚੁੱਪ ਕਰ ਕਿਉਂ ਦੁੰਬ ਦਬਾਇ ਰਹੇ
ਚਰਚਾ ਵਿਚ ਹਾਰੇ ਤੁਸੀਂ ਕਈ ਵਾਰੀ ਹੁਣ ਆਕੜ ਐਵੇਂ ਦਿਖਾਇ ਰਹੇ
ਜਿਧੇ ਨਾਲ ਨ ਜਾਂਵਦੀ ਪੇਸ਼ ਕੋਈ ਆਹਡਾ ਨਾਲ ਉਹਦੇ ਕਿਉਂ ਲਗਾਇ ਰਹੇ
ਅੱਗੇ ਕਿਸੇ ਸੁਮੇਰ ਤੇ ਵੇਖਯਾ ਨ ਏਥੇ ਲੋਕ ਹਜ਼ਾਰਾਂ ਨੇ ਆਇ ਰਹੇ
ਲੋਕਾਂ ਸਾਮ੍ਹਣੇ ਤੁਸਾਂ ਦੀ ਹੋਊ ਭੰਡੀ ਕਿਉਂ ਹਰ ਥਾਂ ਪਾਜ ਉਘੜਾਇ ਰਹੇ
ਨਾਲ ਸੂਰਜ ਦੇ ਕਰਤਾਰਸਿੰਘਾ ਦੀਵੇ ਕਰਨ ਬਰਾਬਰੀ ਚਾਹਿ ਰਹੇ

ਵਾਕ ਕਵੀ

ਕਿਸੇ ਓਸਦੀ ਗੱਲ ਨੂੰ ਮੰਨਯਾਂ ਨ ਚਰਚਾ ਕਰਨ ਨੂੰ ਹੋਏ ਤੱਯਾਰ ਸਾਰੇ
ਜਾਇ ਕਹਿਨ ਆਦੇਸ ਆਦੇਸ ਬਾਲੇ ਗੋਰਖਨਾਥ ਦੇ ਤਈਂ ਪੁਕਾਰ ਸਾਰੇ
ਬੱਬੇ ਕਹਯਾ ਆਦੇਸ ਕਰਤਾਰ ਤਾਈਂ ਜਿਧੇ ਪੈਦਾ ਕੀਤੇ ਅਵਿਤਾਰ ਸਾਰੇ
ਆਸਨ ਲਾ ਬੈਠੇ ਕਰਤਾਰ ਸਿੰਘਾ ਜਮ੍ਹਾਂ ਹੋ ਰਹੇ ਨਰ ਨਾਰ ਸਾਰੇ

ਭੰਗਰ ਨਾਥ

ਭੰਗਰਨਾਥ ਨੇ ਤਮਕ ਦੇ ਨਾਲ ਕਹਯਾ ਹੁਣ ਉਲਟੀ ਕਾਰ ਚਲਾਈ ਕਾਹਨੂੰ
ਬਾਨਾ ਧਾਰ ਕੇ ਪਹਿਲਾਂ ਉਦਾਸੀਆਂ ਦਾ ਹੁਣ [illegible]

ਪਾ ਕੱਪੜੇ ਲਏ ਸੰਸਾਰੀਆਂ ਦੇ ਵਿਚ ਗ੍ਰਿਸਤ ਦੇ ਲੱਤ ਅੜਾਈ ਕਾਹਨੂੰ
ਸਾਧ ਹੋ ਗ੍ਰਿਸਤੀਆਂ ਵਿਚ ਮਿਲਯੋਂ ਕਾਂਜੀ ਦੁੱਧ ਦੇ ਵਿਚ ਰਲਾਈ ਕਾਹਨੂੰ
ਆਈ ਰੀਤ ਗਜਾਨ ਦੀ ਹੱਥ ਨਾਹੀਂ ਐਵੇਂ ਫਿਰਕੇ ਉਮਰ ਗਵਾਈ ਕਾਹਨੂੰ
ਰਲ ਗ੍ਰਿਸਤੀਆਂ ਵਿਚ ਕਰਤਾਰ ਸਿੰਘਾ ਮੋਹ ਮਾਯਾ ਦੀ ਪੰਡ ਉਠਾਈ ਕਾਹਨੂੰ

ਸ੍ਰੀ ਬਾਬਾ ਜੀ

ਭੰਗਰਨਾਥ ਸੁਣੀਂ ਬੋਲੇ ਸਤਿਗੁਰੂ ਜੀ ਵਿਚ ਸਿਰ ਤੂੰ ਖੇਹ ਪਵਾਈ ਐਵੇਂ
ਜੋਗੀ ਬਣਯੋਂ ਯੁਕਤ ਨ ਹੱਥ ਆਈ ਤਪ ਧੂਣੀਆਂ ਦਿਹ ਜਲਾਈ ਐਵੇਂ
ਤੇਰੀ* ਮਾਂ ਕੁਚੱਜੀ ਨ ਵੱਲ ਓਹਨੂੰ ਭਾਂਡਾ ਧੋਇ ਬਿਨਾਂ ਜਾਗ ਲਾਈ ਐਵੇਂ
ਦੁਧ ਜੋਗ ਰੂਪੀ ਗਿਆ ਫਟ ਸਾਰਾ ਪਾਣੀ ਰਿੜਕ ਹੀ ਉਮਰ ਵੰਜਾਈ ਐਵੇਂ
ਮੱਖਨ ਨਾਮ ਰੂਪੀ ਹੱਥ ਆਯਾ ਨ ਚਾੱਟੀ ਦਿਹ ਦੀ ਰਿੜਕ ਘਸਾਈ ਐਵੇਂ
ਕਾਇਰ ਹੋ ਕੇ ਛੱਡ ਗ੍ਰਿਸਤ ਨੱਠੇ ਮਾਂ ਪਿਉ ਦੀ ਕਿਰਤ ਗਵਾਈ ਐਵੇਂ
ਫਿਰੋ ਮੁੜ ਗ੍ਰਿਸਤ ਦੇ ਆਸਰੇ ਹੀ ਉਤੋਂ ਸ਼ਕਲ ਅਤੀਤ ਬਨਾਈ ਐਵੇਂ
ਮੰਗੋ ਟੁਕੜੇ ਫੇਰ ਗ੍ਰਿਸਤੀਆਂ ਤੋਂ ਆਵੇ ਸ਼ਰਮ ਨ ਲਾਜ ਲਵਾਈ ਐਵੇਂ
ਮਿਟੀ ਕਾਮ ਕ੍ਰੋਧ ਤੇ ਤ੍ਰਿਸ਼ਨਾ ਨਹੀਂ ਉਤੋਂ ਸ਼ਕਲ ਅਵਿਧੂਤ ਦਿਖਾਈ ਐਵੇਂ
ਪੂਰੇ ਗੁਰੂ ਦੇ ਬਿਨਾਂ ਕਰਤਾਰ ਸਿੰਘਾ ਖੇਹ ਮਾਨੁਖ ਦੇਹ ਰੁਲਾਈ ਐਵੇਂ

ਫੇਰ ਸ੍ਰੀ ਬਾਬੇ ਜੀ ਨੇ ਇਹ ਸ਼ਬਦ ਉਚਾਰਨ ਕੀਤਾ

ਰਾਮਕਲੀ ਮਹਲਾ ੧

ਜਗੁ ਪਰਬੋਧਹਿ ਮੜੀ ਬਧਾਵਹਿ। ਆਸਣੁ ਤਿਆਗਿ ਕਾਹੇ ਸਚੁ ਪਾਵਹਿ
ਮਮਤਾ ਮੋਹੁ ਕਾਮਣਿ ਹਿਤਕਾਰੀ। ਨਾ ਅਉਧੂਤੀ ਨਾ ਸੰਸਾਰੀ ॥ ੧ ॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥
ਘਰਿ ਘਰਿ ਮਾਂਗਤ ਲਾਜ ਨ ਲਾਗੈ ॥ ੧ ॥ ਰਹਾਉ ॥
ਗਾਵਹਿ ਗੀਤ ਨ ਚੀਨਹਿ ਆਪੁ। ਕਿਉ ਲਾਗੀ ਨਿਵਰੈ ਪਰਤਾਪੁ
ਗੁਰ ਕੈ ਸਬਦਿ ਰਚੈ ਮਨ ਭਾਇ। ਭਿਖਿਆ ਸਹਜ ਵੀਚਾਰੀ ਖਾਇ॥੨॥
ਭਸਮ ਚੜਾਇ ਕਰਹਿ ਪਾਖੰਡੁ। ਮਾਇਆ ਮੋਹਿ ਸਹਹਿ ਜਮ ਡੰਡੁ।

---

* ਮਾਂ ਨਵਾਂ ਜਨਮ ਦੇਣ ਵਾਲਾ ਗੁਰੂ, ਸੋ ਗੋਰਖਨਾਥ

ਫੂਟੈ ਖਾਪਰੁ ਭੀਖਨ ਭਾਇ। ਬੰਧਨਿ ਬਾਧਿਆ ਆਵੈ ਜਾਇ ॥ ੩॥
ਬਿੰਦੁ ਨ ਰਾਖਹਿ ਜਤੀ ਕਹਾਵਹਿ। ਮਾਈ ਮਾਗਤ ਤ੍ਰੈ ਲੋਭਾਵਹਿ
ਨਿਰਦਇਆ ਨਹੀ ਜੋਤਿ ਉਜਾਲਾ। ਬੂਡਤ ਬੂਡੇ ਸਰਬ ਜੰਜਾਲਾ॥੪॥
ਭੇਖ ਕਰਹਿ ਖਿੰਥਾ ਬਹੁ ਥਟੂਆ। ਝੂਠੋ ਖੇਲੁ ਖੇਲੈ ਬਹੁ ਨਟੂਆ
ਅੰਤਰਿ ਅਗਨਿ ਚਿੰਤਾ ਬਹੁ ਜਾਰੇ। ਵਿਣੁ ਕਰਮਾ ਕੈਸੇ ਉਤਰਸਿ ਪਾਰੇ॥੫॥
ਮੁੰਦ੍ਰਾ ਫਟਕ ਬਨਾਈ ਕਾਨਿ। ਮੁਕਤਿ ਨਹੀ ਬਿਦਿਆ ਬਿਗਿਆਨਿ
ਜਿਹਵਾ ਇੰਦ੍ਰੀ ਸਾਦਿ ਲੁੋਭਾਨਾ। ਪਸੂ ਭਏ ਨਹੀ ਮਿਟੈ ਨੀਸਾਨਾ ॥੬॥
ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ । ਸਬਦੁ ਵੀਚਾਰੈ ਚੂਕਸਿ ਸੋਗਾ
ਊਜਲੁ ਸਾਚੁ ਸੁ ਸਬਦੁ ਹੋਇ। ਜੋਗੀ ਜੁਗਤਿ ਵੀਚਾਰੇ ਸੋਇ॥੭॥
ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ। ਥਾਪਿ ਉਥਾਪੇ ਕਰੇ ਸੁ ਹੋਗੁ
ਜਤੁ ਸਤੁ ਸੰਜਮੁ ਸਚੁ ਸੁ ਚੀਤੁ। ਨਾਨਕ ਜੋਗੀ ਤ੍ਰਿਭਵਣ ਮੀਤੁ॥੮॥੨॥

ਇਸਦਾ ਭਾਵ

ਭੇਖ ਧਾਰਿਆ ਲੋੱਕਾਂ ਦੇ ਠੱਗਣੇ ਨੂੰ ਐਵੇਂ ਕਾਸਨੂੰ ਪਾਜ ਦਿਖਾਂਵਦੇ ਓ
ਆਸਨ ਛੱਡ ਕੇ ਫਿਰਦੇ ਵਿਚ ਪਿੰਡਾਂ ਮਮਤਾ ਮੋਹ ਨੂੰ ਪਏ ਵਧਾਂਵਦੇ ਓ
ਨ ਜੋਗੀ ਤੇ ਰਹੇ ਗ੍ਰਿਸਤੀ ਨ ਭੌਂ ਭੌਂ ਧੱਕੇ ਪਏ ਖਾਂਵਦੇ ਓ
ਜਿਨ੍ਹਾਂ ਘਰਾਂ ਨੂੰ ਛੱਡ ਕੇ ਹੋਏ ਜੋਗੀ ਮੁੜ ਮੁੜ ਓਹਨੀਂ ਬੂਹੀਂ ਆਂਵਦੇ ਓ
ਕਰੋ ਕਿਰਤ ਨ ਮੰਗ ਕੇ ਖਾਓ ਟੁਕੜੇ ਪੇਟ ਪਾਲਦੇ ਨਹੀਂ ਸ਼ਰਮਾਂਵਦੇ ਓ
ਗੀਤ ਗਾਉਂਦੇ ਚੀਤ ਨ ਵੱਸ ਰਹੇ ਗੋੱਤੇ ਮਾਯਾ ਦੇ ਵਿਚ ਲਗਾਂਵਦੇ ਓ
ਮਾਯਾ ਵੰਡ ਨ ਉੱਤਰੇ ਸਿਰ ਉਤੋਂ ਲਾ ਕੇ ਭਸਮ ਪਾਖੰਡ ਜਤਾਂਵਦੇ ਓ
ਬਿੰਦ ਕਾਬੂ ਨ ਸੱਕਦੇ ਰੱਖ ਤੁਸੀਂ ਵਿਚ ਜੱਗ ਦੇ ਜਤੀ ਕਹਾਂਵਦੇ ਓ
ਖਿਮਾ, ਦਯਾ, ਉਪਕਾਰ ਨ ਵਿਚ ਤੁਸਾਂ ਕ੍ਰੋਧ ਅਗਨੀ ਨਿੱਤ ਜਲਾਂਵਦੇ ਓ
ਡੰਡਾ ਕੂੰਡੀ ਖਿੰਥਾ ਫਾਹੁੜੀ ਲਈ ਫਿਰੋ ਵਾਂਗ ਨਟਾਂ ਦੇ ਸਾਂਗ ਬਨਾਂਵਦੇ ਓ
ਚਿੰਤਾ ਈਰਖਾ ਦੀ [illegible] ਬਾਹਰ ਸਵਾਹ ਰੁਮਾਂਵਦੇ ਓ
ਪੂਰਨ ਗਿਆਨ ਬਿਨਾਂ ਮੁਕਤੀ ਲੱਭਨੀ ਨਹੀਂ ਵੇਖੋ ਵੇਖੀ ਆ ਕੰਨ ਪੜਾਂਵਦੇ ਓ

ਪੰਜੇ ਇੰਦਰੇ ਪਏ ਸਵਾਦ ਲੱਭਨ ਵੱਸ ਉਨ੍ਹਾਂ ਨੂੰ ਨਹੀਂ ਰਖਾਂਵਦੇ ਓ
ਖਾਕੇ ਪਸ਼ੂਆਂ ਦੀ ਤਰ੍ਹਾਂ ਲੇਟ ਰਹਿੰਦੇ ਭਗਤੀ ਗਜਾਨ ਨ ਮੂਲ ਕਮਾਂਵਦੇ ਓ
ਖਾ ਕੇ ਦੁੱਧ ਮਲਾਈਆਂ ਗ੍ਰਿਸਤੀਆਂ ਤੋਂ ਭਾਰ ਆਪਣੇ ਸਿਰ ਚੜ੍ਹਾਂਵਦੇ ਓ
ਭੁੱਖੇ ਮਾਨ ਦੇ ਛੱਡ ਕੇ ਆਸਨਾਂ ਨੂੰ ਵਿਚ ਮੇੱਲਯਾਂ ਦੇ ਕਾਹਨੂੰ ਧਾਂਵਦੇ ਓ
ਖਿੰਥਾ ਡੰਡੇ ਤੇ ਭਸਮ ਵਿਚ ਜੋਗ ਨਾਹੀਂ ਖੇਹ ਪਾ ਕਿਉਂ ਮੂੰਡ ਮੂੰਡਾਂਵਦੇ ਓ
ਵਿਚ ਮਾਯਾ ਦੇ ਹੋਇ ਨਿਰਲੇਪ ਵਰਤੋ ਸੱਚਾ ਜੋਗ ਜੇ ਪਾਵਨਾ ਚਾਂਹਵਦੇ ਓ
ਜੋਗ ਮੜ੍ਹੀ ਮਸਾਨਾਂ ਦੇ ਵਿਚ ਨਾਹੀਂ ਐਵੇਂ ਰੁਲ ਕੇ ਉਮਰ ਗਵਾਂਵਦੇ ਓ
ਸੱਚੇ ਗੁਰੂ ਦੇ ਬਿਨਾਂ ਕਰਤਾਰਸਿੰਘਾ ਐਵੇਂ ਜੋਗ ਦਾ ਦੁਖ ਉਠਾਂਵਦੇ ਓ

ਜੋਗੀਆਂ ਨੇ ਰਾਸਧਾਰੀਆਂ ਦਾ ਪੈਸਿਆਂ ਵਾਲਾ ਲੋੱਟਾ ਚੁਰਾ ਲੈਣਾ

ਰਾਸ ਧਾਰੀਆਂ ਨੇ ਪਾਈ ਰਾਸ ਹੈ ਸੀ ਵਿਚ ਗੜਵਾ ਉਨ੍ਹਾਂ ਰਖਾਯਾ ਜੀ
ਵੇਖਨ ਵਾਲਿਆਂ ਨੂੰ ਆਯਾ ਰਸ ਬਹੁਤਾ ਧਨ ਬਹੁਤ ਓਹਦੇ ਵਿਚ ਪਾਯਾ ਜੀ
ਵੇਖ ਜੋਗੀਆਂ ਦਾ ਮਨ ਫਿਰ ਗਿਆ ਲੋੱਟਾ ਉਨ੍ਹਾਂ ਨੇ ਚਾਇ ਚੁਰਾਯਾ ਜੀ
ਇਕ ਜੋਗੀ ਨੂੰ ਭੇਜ ਕੇ ਦੂਰ ਸਾਰੇ ਲੋੱਟਾ ਕਿਧਰੇ ਜਾਇ ਛਪਾਯਾ ਜੀ
ਓਹਨਾਂ ਭਗਤੀਆਂ ਨੂੰ ਭਗਤ ਭੁੱਲ ਗਈ ਲੋੱਟਾ ਨਜ਼ਰੀਂ ਜਦੋਂ ਨ ਆਯਾ ਜੀ
ਰੌਲਾ ਪਾ ਲੱਗੇ ਓਹਦੀ ਢੂੰਡ ਕਰਨੇ ਆਯਾ ਹੱਥ ਨ ਦੁਖ ਉਠਾਯਾ ਜੀ
ਸਰਬੱਗ ਬਾਬੇ ਝੱਟ ਦੇਖ ਲਿਆ ਹੈ ਜੋਗੀਆਂ ਪਾਪ ਕਮਾਯਾ ਜੀ
ਤੁਰਤ ਭੇਜ ਅਜਿੱਤੇ ਰੰਧਾਵੇ ਤਾਈਂ ਲੋੱਟਾ ਦੱਬਯਾ ਚਾਇ ਕਢਾਯਾ ਜੀ
ਲੋੱਕਾਂ ਵਿਚ ਜੋਗੀ ਸ਼ਰਮਿੰਦੇ ਕੀਤੇ ਸਿੱਧਾਂ ਬਹੁਤ ਕ੍ਰੋਧ ਵਧਾਯਾ ਜੀ
ਦੱਬਾ ਪਾਉਨ ਲਈ ਕਰਤਾਰਸਿੰਘਾ ਬਲ ਸ਼ਕਤ ਦਾ ਚਾਇ ਦਿਖਾਯਾ ਜੀ

ਜੋਗੀਆਂ ਨੇ ਦੇਹਾਂ ਪਲਟਾ ਕੇ ਲੋੱਕਾਂ ਨੂੰ ਡਰਾਨਾ

ਤਮਕ ਖਾੱਧੀ ਇਹ ਜੋਗੀਆਂ ਸਾਰਿਆਂ ਨੇ ਦੱਬਾ ਆਪਨਾ ਮੇਲੇ ਤੇ ਪਾਉਨ ਲੱਗੇ
ਝੱਟ ਪੱਟ ਦੇਹਾਂ ਪਲਟਾ ਲਈਆਂ ਰਿੱਧਾਂ ਸਿੱਧਾਂ ਦਾ ਜ਼ੋਰ ਦਿਖਾਉਨ ਲੱਗੇ
ਸੱਪ ਸ਼ੇਰ ਬਘਯਾੜਾਂ ਦੇ ਰੂਪ ਧਾਰੇ ਉੱਡ ਵਿਚ ਆਕਾਸ਼ ਭਰਮਾਉਨ ਲੱਗੇ
ਕਈ ਚੜ੍ਹ ਦੀਵਾਰਾਂ ਤੇ ਰੁਖਾਂ ਉਤੇ ਭੈ ਦੇ ਕੇ ਲੋਕ ਡਰਾਉਨ ਲੱਗੇ
ਵੱਡੇ ਵੱਡੇ ਭਯੰਕਰ ਰੂਪ ਧਾਰੇ ਲੋਕ ਡਰਕੇ ਜਿੰਦਾਂ ਛਪਾਉਨ ਲੱਗੇ

ਗੋਲੇ ਅੱਗ ਕਿੰਕਰ ਕਰਤਾਰਸਿੰਘਾ ਆਕਾਸ਼ ਵਿਚੋਂ ਵਰਸਾਉਨ ਲੱਗੇ

ਸ੍ਰੀ ਬਾਬੇ ਜੀ ਨੇ ਕਉਂਸ ਨੂੰ ਆਕਾਸ ਵਿਚ ਚੜ੍ਹਾਨਾ

ਸਿੱਧ ਉੱਡ ਆਕਾਸ਼ ਦੇ ਵਿਚ ਚੜ੍ਹੇ ਸਾਰੇ ਲੋਕਾਂ ਦੇ ਦਿਲ ਡਰਾ ਦਿੱਤੇ
ਬੱਬੇ ਕਉਂਸ ਓਹਨਾਂ ਪਿਛੇ ਛੱਡ ਦਿਤੀ ਜਿਸ ਮਾਰ ਕੇ ਸਿਰ ਉਡਾ ਦਿੱਤੇ
ਜਿੱਧਰ ਜਾਣ ਵੱਜੇ ਤਾੜ ਤਾੜ ਸਿਰ ਤੇ ਰਿੱਧਾਂ ਸਿੱਧਾਂ ਦੇ ਜ਼ੋਰ ਭੁਲਾ ਦਿੱਤੇ
ਵਿਚ ਪਲ ਦੇ ਸਾਰੇ ਹੀ ਕਰ ਕੱਠੇ ਮੁੜ ਥਾਉਂ ਥਾਂ ਲਿਆ ਬੈਠਾ ਦਿੱਤੇ
ਮਾਰੇ ਸ਼ਰਮ ਦੇ ਜੋਗੀਆਂ ਚੁਪ ਵੱਟੀ ਅੱਗੇ ਬੱਬੇ ਦੇ ਸਿਰ ਝੁਕਾ ਦਿੱਤੇ
ਕਰਾਮਾਤ ਗੁਮਾਨ ਕਰਤਾਰਸਿੰਘਾ ਸਾਰੇ ਜੋਗੀਆਂ ਵਾਲੇ ਗਵਾ ਦਿੱਤੇ

ਅਜਿੱਤਾ ਰੰਧਾਵਾ

ਮਾਨ ਜੋਗੀਆਂ ਦਾ ਦੂਰ ਕਰਨ ਬਦਲੇ ਉੱਠ ਚੌਧਰੀ ਤਾਲ ਤੇ ਜਾਇ ਕਰ ਕੇ
ਚਾਦਰ ਪਾਣੀ ਤੇ ਚਾਇ ਵਛਾ ਦਿੱਤੀ ਸਤਿ ਨਾਮ ਦਾ ਸ਼ਬਦ ਸੁਨਾਇ ਕਰ ਕੇ
ਬੇੜੀ ਵਾਂਗ ਓਹਦੇ ਉੱਪਰ ਬੈਠ ਗਿਆ ਏਧਰ ਓਧਰ ਉਸ ਤਈਂ ਫਿਰਾਇ ਕਰ ਕੇ
ਓਸ ਦਿਨ ਬੜਾ ਝੱਖੜ ਚੱਲਦਾ ਸੀ ਮਰੇ ਬਹੁਤ ਪੰਛੀ ਦੁੱਖ ਪਾਇ ਕਰ ਕੇ
ਫੜ ਫੜ ਮੋਏ ਪੰਛੀ ਤਾਲ ਵਿਚੋਂ ਛੱਡੀ ਜਾਂਵਦਾ ਮੁੜ ਜਵਾਇ ਕਰ ਕੇ
ਸਾਰੇ ਮੋੱਲੇ ਦੇ ਵਿਚ ਪੈ ਗਿਆ ਰੌਲਾ ਲੋਕ ਹੋਏ ਕੱਠੇ ਹੁਮ ਹੁਮਾਇ ਕਰ ਕੇ
ਧੱਨ ਧੱਨ ਸ੍ਰੀ ਬਾਬਾ ਸ੍ਰੀ ਬਾਬਾ ਕਹਿ ਰਹੇ ਸਭ ਲੋਕ ਸੁਨਾਇ ਕਰ ਕੇ
ਜਿਧੇ ਸਿੱਖਾਂ ਦੇ ਵਿਚ ਇਹ ਬਰਕਤਾਂ ਨੇ ਓਹਦੀ ਰੀਸ ਕਰੇ ਕਿਹੜਾ ਆਇ ਕਰ ਕੇ
ਸੁਣ ਚੌਧਰੀ ਤਈਂ ਬੁਲਾ ਬਾਬੇ ਦਿੱਤਾ ਵਰਜ ਕੁਝ ਭੇਦ ਸਮਝਾਇ ਕਰ ਕੇ
ਸਿੱਧ ਉੱਠ ਗਏ ਕਰਤਾਰਸਿੰਘਾ ਆਦੇਸ ਆਦੇਸ ਬੁਲਾ ਕਰ ਕੇ

ਵਾਕ ਕਵੀ

ਹੋਈ ਬਹੁਤ ਚਰਚਾ ਏਥੇ ਨਾਲ ਸਿੱਧਾਂ ਓਹ ਗੋਸ਼ਟ ਸਾਰੀ ਲਿਖਾਈ ਨਾਹੀਂ
ਗੁਰੂ ਗ੍ਰੰਥ ਜੀ ਦੇ ਵਿਚ ਲਿਖੀ ਸਾਰੀ ਏਸੇ ਵਾਸਤੇ ਏਥੇ ਦੁਹਰਾਈ ਨਾਹੀਂ
ਰਾਗ ਰਾਮਕਲੀ ਵਿਚ ਪੜ੍ਹ ਦੇਖੋ ਵਿਸਥਾਰ ਦੇ ਭੈ ਤੋਂ ਪਾਈ ਨਾਹੀਂ
ਯੋਗ ਮਾਰਗ ਦਾ ਵਿਸ਼ਾ ਬਹੁਤ ਔਖਾ ਲਿਖਯਾਂ ਸਮਝ ਆ ਮਲੂਕਾਈ ਨਾਹੀਂ
ਏਸੇ ਵਾਸਤੇ ਲਿਖੇ ਨਹੀਂ ਯੋਗ ਲੱਖਨ ਮੇਰੇ ਵਿੱਚ ਭੀ ਏਡ ਚਤਰਾਈ ਨਾਹੀਂ

ਵਧ ਜਾਇ ਗੈਬ ਕਰਤਾਰਸਿੰਘਾ ਉੱਤ੍ਰ ਪ੍ਰਸ਼ਨ ਦੀ ਰੀਤ ਚਲਾਈ ਨਾਹੀਂ

ਤਥਾ

ਕਰ ਆਖਰੀ ਗੋਸ਼ਟ ਨਾਲ ਬਾਬੇ ਸਿੱਧ ਚੰਗੀ ਹੀ ਖੂੰਬ ਠਪਾਇ ਗਏ
ਲੋਕਾਂ ਸਾਮ੍ਹਣੇ ਬਹੁਤ ਸ਼ਰਮਿੰਦੇ ਹੋਏ ਆਸਨ ਆਪਨੇ ਝੱਟ ਉਠਾਇ ਗਏ
ਕਦੇ ਮੁੜ ਕੇ ਫੇਰ ਨ ਮੂਲ ਆਏ ਸ਼ਰਮ ਖਾ ਕੇ ਮੂੰਹ ਛਪਾਇ ਗਏ
ਗੁਰ ਅੱਚਲੋਂ ਪਰਤ ਕਰਤਾਰਸਿੰਘਾ ਕਰਤਾਰ ਪੁਰੇ ਮੁੜ ਆਇ ਗਏ

ਕਰਤਾਰਪੁਰ ਦੀਆਂ ਰੌਣਕਾਂ

ਮਾਯਾ ਮਰਦ ਦੀ ਤੇ ਛਾਯਾ ਰੁੱਖ ਦੀ ਜੀ ਓਹਦੇ ਨਾਲ ਹੀ ਸਭ ਥਾਂ ਜਾਇ ਰਹੇ
ਬੈਠੇ ਬਾਬਾ ਜੀ ਵਿਚ ਕਰਤਾਰ ਪੁਰੇ ਮੰਗਲ ਜੰਗਲਾਂ ਦੇ ਵਿਚ ਛਾਇ ਰਹੇ
ਅੱਠੇ ਪਹਿਰ ਹੀ ਅੱਨ ਦਾ ਚਲੇ ਲੰਗਰ ਭੁੱਖੇ ਲੋਕ ਬੈਠੇ ਅੱਨ ਖਾਇ ਰਹੇ
ਸਤਿਸੰਗੀਆਂ ਦੀ ਰਹੇ ਭੀੜ ਸਦਾ ਆਤਮ ਗਯਾਨ ਬਾਬੇ ਪਾਸੋਂ ਪਾਇ ਰਹੇ
ਦੂਰ ਦੂਰ ਤੋਂ ਰੱਬ ਦੀ ਖੋਜ ਵਾਲੇ ਸ੍ਰੀ ਬਾਬੇ ਜੀ ਦੇ ਪਾਸ ਆਇ ਰਹੇ
ਧਰਮਸਾਲ ਦੇ ਆਣ ਕੇ ਚਹੂੰ ਪਾਸੀਂ ਕੁਟੀਆ ਸਾਧ ਅਤੀਤ ਬਨਾਇ ਰਹੇ
ਮੁਸਲਮਾਨ ਹਿੰਦੂ ਦਰੋਂ ਬਾਬੇ ਦਿਓਂ ਨੀਤ ਆਪਣੀ ਤੇ ਵਰੋਸਾਇ ਰਹੇ
ਖੇਤੀ ਬਾੜੀ ਦੀ ਬਾਬਾ ਜੀ ਕਿਰਤ ਕਰਦੇ ਮਾਯਾ ਵਿਚ ਉਦਾਸੀ ਦਿਖਾਇ ਰਹੇ
ਅੱਠੇ ਪਹਿਰ ਹੀ ਭਜਨ ਦਾ ਰੰਗ ਰਹਿੰਦਾ ਨਾਮ ਸੰਗੀਆਂ ਤੋਂ ਜਪਵਾਇ ਰਹੇ
ਨਾਮ ਵਾਹਿਗੁਰੂ ਦਾ ਪਰਚਾਰ ਕਰਦੇ ਮਾਯਾ ਵਿਚ ਉਦਾਸੀ ਦਿਖਾਇ ਰਹੇ
ਇਕ ਬਿਨਾਂ ਕਰਤਾਰ ਦੇ ਨਾਮ ਦੇ ਜੀ ਨਾਸਵੰਤ ਸਭ ਤਈਂ ਸੁਨਾਇ ਰਹੇ
ਪੂਜੋ ਬਿਨਾਂ ਅਕਾਲ ਦੇ ਹੋਰ ਨੂੰ ਨ ਇਹ ਸਭ ਨੂੰ ਸਬਕ ਪੜ੍ਹਾਇ ਰਹੇ
ਰਾਮ ਕ੍ਰਿਸ਼ਨ ਤੇ ਵਿਸ਼ਨ ਸਭ ਕਰੇ ਪੈਦਾ ਸਿਰਜਨ ਹਾਰ ਦਾ ਰੂਪ ਲਖਾਇ ਰਹੇ
ਖੋਜੀ ਰੱਬ ਦੇ ਖੁਸ਼ ਕਰਤਾਰਸਿੰਘਾ ਪੇਟੂ ਅਰਥੀ ਲੋਕ ਖੁਨਸਾਇ ਰਹੇ

ਸ੍ਰੀ ਬਾਬਾ ਜੀ ਨੇ ਗੰਗਾ ਤੇ ਦਰਸ਼ਨ ਦੇਣੇ

ਬੀਤ ਗਿਆ ਸਮਾ ਕੁਝ ਏਸੇ ਤਰ੍ਹਾਂ ਬਾਬੇ ਸੈ ਜੀਆਂ ਨੂੰ ਤਰਾਯਾ ਜੀ
ਪੰਦ੍ਰਾਂ ਸੌ ਚੁਰਾਸੀਏ ਸਾਲ ਅੰਦਰ ਮਾਹ ਵਾਰਨੀ ਦਾ ਮੇਲਾ ਆਯਾ ਜੀ
ਸਾਧ ਸੰਤ ਓਥੇ ਕੱਠੇ ਬਹਤ ਹੋਏ ਸੀ ਬਾਬੇ ਜੀ ਦੇਖਣਾ ਚਾਹਯਾ ਜੀ

ਨਾਲ ਬੱਲੇ ਨੂੰ ਲੈ ਕਰਤਾਰਸਿੰਘਾ ਮੇਲਾ ਦੇਖਣੇ ਨੂੰ ਚੱਲਾ ਪਾਯਾ ਜੀ

ਭੂਮੀਏਂ ਚੋਰ ਦਾ ਮੇਲ

ਸ੍ਰੀ ਬੱਬਾ ਜੀ ਚੱਲ ਕਰਤਾਰ ਪੁਰਯੋਂ ਦੁਾਬੇ ਦੇਸ ਵਿਚ ਦਰਸ ਦਿਖਾਂਵਦੇ ਨੇ
ਹੁਸ਼ਯਾਰ ਪੁਰ ਦੇ ਪਰਗਣੇ ਇੱਕ ਨੱਗਰ ਧਰਮਸਾਲ ਅੰਦਰ ਡੇਰਾ ਲਾਂਵਦੇ ਨੇ
ਓਸ ਦੇਸ ਦਾ ਭੂਮੀਆਂ ਧਾੜਵੀ ਸੀ ਓਹਦੇ ਜਨਮ ਦੇ ਪਾਪ ਕਟਾਂਵਦੇ ਨੇ
ਆਏ ਗਏ ਨੂੰ ਲੁੱਟਦਾ ਦਿਣ ਦੀਹਵੀਂ ਧਾੜਾ ਮਾਰਨਾ ਓਹ ਤੋਂ ਛੁਡਾਂਵਦੇ ਨੇ

ਭੂਮੀਏਂ ਦਾ ਸੁਧਾਰ

ਰਾਤ ਰਹਿ ਕੇ ਬਾਬਾ ਜੀ ਚਲੇ ਗਏ ਜਿਵੇਂ ਕਹਿ ਗਏ ਤਿਵੇਂ ਓਹ ਕਾਰ ਕਰਦਾ
ਚੋਰੀ ਧਾੜੇ ਨੂੰ ਓਸ ਨੇ ਛੱਡ ਦਿੱਤਾ ਹਰ ਇਕ ਦੇ ਨਾਲ ਪਯਾਰ ਕਰਦਾ
ਸਾਧ ਸੰਤ ਫ਼ਕੀਰ ਗ਼ਰੀਬ ਦੀ ਜੀ ਸੇਵਾ ਮੱਦਦ ਹੋ ਹੁਸ਼ਯਾਰ ਕਰਦਾ
ਏਸੇ ਤਰ੍ਹਾਂ ਜੋ ਪਾਸ ਸੀ ਖਾ ਘੱਤਾ ਹੋਰ ਕੁਝ ਨ ਸੀ ਓਹ ਵਿਹਾਰ ਕਰਦਾ
ਜਦ ਪੱਲੇ ਨ ਤੇ ਸੇਵਾ ਕਰੇ ਕਾਹਦੀ ਬੈਠ ਮਨ ਦੇ ਵਿਚ ਵਚਾਰ ਕਰਦਾ
ਗੁਰਾਂ ਕਹਯਾ ਗ਼ਰੀਬਾਂ ਨੂੰ ਲੁੱਟਣਾ ਨਹੀਂ ਧਾੜਾ ਮਾਰਨਾ ਨਹੀਂ ਸ਼ੁਮਾਰ ਕਰਦਾ
ਤਦ ਕਾਰ ਚੱਲੇ ਹੁਣ ਕਿਸ ਤਰ੍ਹਾਂ ਇਹ ਵਿਚ ਮਨ ਦੇ ਫ਼ਿਕਰ ਓਹ ਭਾਰ ਕਰਦਾ
ਅੰਤ ਸੋਚਿਆ ਲੁੱਟੀਏ ਰਾਜੇ ਤਾਈਂ ਹੈ ਓਹ ਕਿਹੜਾ ਪਰਉਪਕਾਰ ਕਰਦਾ
ਲੇਖੇ ਲੱਗੇ ਓਹ ਧਨ ਗ਼ਰੀਬਾਂ ਦੇ ਜੋ ਰਾਜਾ ਪਿਆ ਕੱਠਾ ਬੇ ਸ਼ੁਮਾਰ ਕਰਦਾ
ਖਾਣ ਸੰਤ ਫ਼ਕੀਰ ਕਰਤਾਰਸਿੰਘਾ ਪੱਕਾ ਮਨ ਦੇ ਨਾਲ ਇਕਰਾਰ ਕਰਦਾ

ਭੂਮੀਏਂ ਨੇ ਰਾਜਾ ਦੇ ਘਰ ਚੋਰੀ ਕਰਨ ਜਾਣਾ

ਸੋਹਣੀ ਪਾਇ ਪੁਸ਼ਾਕ ਤਯਾਰ ਹੋਯਾ ਦਰ ਰਾਜੇ ਦਾ ਜਾਇ ਖੁਲ੍ਹਾਯਾ ਜੀ
ਪਹਿਰੇਦਾਰ ਨੇ ਪੁੱਛਯਾ ਕੌਣ ਹੈਂ ਤੂੰ ਮੈਂ ਚੋਰ ਹਾਂ ਆਖ ਸੁਣਾਯਾ ਜੀ
ਗੁਰੂ ਆੱਖਯਾ ਸੀ ਸਦਾ ਸੱਚ ਬੋਲੀਂ ਓਸ ਬਚਨ ਦੇ ਤਈਂ ਨਭਾਯਾ ਜੀ
ਡਿੱਠਾ ਓਸ ਨੇ ਇਹ ਅਮੀਰ ਕੋਈ ਜਾਂਦਾ ਮੂਲੋਂ ਹੀ ਨ ਅਟਕਾਯਾ ਜੀ
ਕਿਸੇ ਓਸ ਤੇ ਭਰਮ ਨ ਮੂਲ ਕੀਤਾ ਮਹਿਲੀਂ ਜਾ ਵੜਯਾ ਜਿੱਥੇ ਚਾਹਯਾ ਜੀ
ਕੁਝ ਦੌਲਤ ਬੰਨ੍ਹ ਲਈ ਪੰਡ ਭਾਰੀ ਇੱਕ ਭਾਂਡੇ ਦੇ ਤਈਂ ਉਠਾਯਾ ਜੀ
ਬੋੜਾ ਨਾਲ ਭੁਲੇਖੇ ਦੇ ਲੈ ਕਰ ਕੇ ਛੇਤੀ ਮੂੰਹ ਦੇ ਵਿਚ ਚਾ ਪਾਯਾ ਜੀ

ਓਹ ਤਾਂ ਲੂਣ ਸੀ, ਖਾਕੇ ਕੰਬ ਗਿਆ ਬਚਨ ਗੁਰੂ ਜੀ ਦਾ ਯਾਦ ਆਯਾ ਜੀ
ਨਿਮਕ ਖਾ ਕੇ ਬੁਰਾ ਨ ਮੂਲ ਕਰਨਾ ਪੈਰ ਤੁਰਤ ਪਿਛਾਂਹ ਪਰਤਾਯਾ ਜੀ
ਓਥੋਂ ਕੁਝ ਨਾ ਲਿਆ ਕਰਤਾਰ ਸਿੰਘਾ ਸਿੱਖੀ ਸਿਖਯਾ ਤਈਂ ਨਭਾਯਾ ਜੀ

ਰਾਜਾ ਨੂੰ ਦਿਣੇ ਖ਼ਬਰ ਹੋਣੀ ਤੇ ਓਸਨੇ ਸ਼ੱਕ ਵਿਚ ਫੜਕੇ ਲੋਕਾਂ ਨੂੰ ਮਾਰਨਾ

ਦਿਣੇ ਉਠਦਿਆਂ ਰਾਜਾ ਨੂੰ ਖ਼ਬਰ ਹੋਈ ਰਾਜ ਮਹਿਲਾਂ ਦੇ ਨੇ ਜਿੰਦੇ ਲਾਹਿ ਸਾਰੇ
ਰਾਤ ਹੋਈ ਚੋਰੀ ਚੋਰ ਆਯਾ ਕੋਈ ਗੱਲ ਸੁਣਦੇ ਸਾਰ ਘਬਰਾਇ ਸਾਰੇ
ਅੰਦਰ ਵੜ ਕੇ ਮਾਲ ਅਸਬਾਬ ਡਿੱਠਾ ਬੱਧੀ ਪੰਡ ਨੂੰ ਵੇਖ ਬਿਸਮਾਇ ਸਾਰੇ
ਲੱਗਾ ਪਤਾ ਨ ਕੀਹ ਇਹ ਖੇਲ ਹੋਯਾ ਆਪੋ ਆਪਣੇ ਖ਼ਿਆਲ ਦੁੜਾਇ ਸਾਰੇ
ਆਯਾ ਚੋਰ ਭੀ ਤੇ ਖੜਯਾ ਕੁਝ ਭੀ ਨ ਇਹ ਗੱਲ ਕੀਹ ਕਹਿਨ ਸੁਨਾਇ ਸਾਰੇ
ਅੰਤ ਫੇਰ ਢੌਂਡੀ ਰਾਜੇ ਵਕਤ ਓਸੇ ਸੂਭੇ ਵਾਲੇ ਜੋ ਪਕੜ ਮੰਗਾਇ ਸਾਰੇ
ਕੀਤੀ ਪੁੱਛ ਤੇ ਮੰਨਯਾਂ ਕਿਸੇ ਨੇ ਨ ਰਾਜੇ ਬੱਨ੍ਹ ਬੇ ਦੋਸ ਕੁਟਵਾਇ ਸਾਰੇ
ਸੁਣਯਾਂ ਭੂਮੀਏਂ ਇਹ ਕਰਤਾਰ ਸਿੰਘਾ ਰਾਜੇ ਬੇ ਗੁਨਾਹ ਸਤਾਇ ਸਾਰੇ

ਭੂਮੀਏਂ ਨੇ ਰਾਜਾ ਪਾਸ ਹਾਜ਼ਰ ਹੋਣਾ

ਸੁਣੀ ਬੇਗੁਨਾਹਾਂ ਨੂੰ ਮਾਰ ਪੈਂਦੀ ਬਚਨ ਗੁਰਾਂ ਦਾ ਯਾਦ ਸੋਆਯਾ ਜਲਦੀ
ਹੁਣ ਦਯਾ ਗ਼ਰੀਬਾਂ ਤੇ ਸਦਾ ਕਰਨੀ ਯਾਦ ਕਰ ਇਹ ਗੱਲ ਪਛਤਾਯਾ ਜਲਦੀ
ਮੇਰੇ ਪਿਛੇ ਗ਼ਰੀਬਾਂ ਨੂੰ ਮਾਰ ਪੈਂਦੀ ਉੱਠ ਆਪਣੇ ਘਰ ਤੋਂ ਧਾਯਾ ਜਲਦੀ
ਸਿੱਧਾ ਜਾਇ ਕਚਹਿਰੀ ਦੇ ਵਿਚ ਖਲਾਇਉਂ ਰਾਜਾ ਦੇ ਤਈਂ ਸੁਨਾਯਾ ਜਲਦੀ
ਮਾਰ ਇਨ੍ਹਾਂ ਨੂੰ ਨ ਮੈਂ ਹਾਂ ਚੋਰ ਤੇਰਾ ਮੈਨੂੰ ਬੱਨ੍ਹ ਯਾਂ ਮਾਰ ਜਤਾਯਾ ਜਲਦੀ
ਇਹ ਸਾਰੇ ਬੇ ਦੋਸ ਕਰਤਾਰ ਸਿੰਘਾ ਰਾਜੇ ਉਨ੍ਹਾਂ ਦੇ ਤਈਂ ਛੁਡਾਯਾ ਜਲਦੀ

ਰਾਜਾ ਨੇ ਹੈਰਾਨ ਹੋਕੇ ਪੁੱਛਣਾ

ਰਾਜਾ ਆਖਦਾ ਬੜੀ ਹੈਰਾਨਗੀ ਹੈ ਤੂੰ ਆਪਣੇ ਤਈਂ ਬਨ੍ਹਵਾਯਾ ਕਿਉਂ
ਜੇ ਕਰ ਸੱਚ ਭਾਈ ਓਹੋ ਚੋਰ ਹੈਂ ਤੂੰ ਬੱਨ੍ਹ ਮਾਲ ਓਥੇ ਛੱਡ ਆਯਾ ਕਿਉਂ
ਤੈਨੂੰ ਵੇਖਯਾ ਕਿਸੇ ਨੇ ਰੋਕਯਾ ਨ ਮਾਲ ਜ਼ੇਵਰ ਨਹੀਂ ਲਿਆਯਾ ਕਿਉਂ
ਆਯਾ ਕਿਸ ਦਾ ਖ਼ੌਫ਼ ਕਰਤਾਰ ਸਿੰਘਾ ਸੱਚ ਦੱਸ ਹੁਣ ਭੇਦ ਛਪਾਯਾ ਕਿਉਂ

ਚੋਰ ਨੇ ਸੱਚ ਸੱਚ ਦੱਸਣਾ

ਖ਼ੌਫ਼ ਤੇਰਾ ਤੇ ਨ ਤੇਰੇ ਪਹਿਰਯਾਂ ਦਾ ਖ਼ੌਫ਼ ਹੋਰ ਹੀ ਮੈਨੂੰ ਡਰਾਇ ਗਿਆ

ਨਿਮਕ ਖਾ ਨ ਕਿਸੇ ਦਾ ਬੁਰਾ ਕਰਨਾ ਸੱਚ ਬੋਲਨਾ ਗੁਰੂ ਸਿਖਾਇ ਗਿਆ
ਮਾਲ ਬੰਨ੍ਹ ਲਿਆ ਤੇਰਾ ਕੱਢ ਸਾਰਾ ਭਾਂਡਾ ਨਿਮਕ ਵਾਲਾ ਸੀ ਥਿਆਇ ਗਿਆ
ਭਰ ਚੁਟਕੀ ਮੂੰਹ ਦੇ ਵਿਚ ਪਾਯਾ ਖ਼ੌਫ਼ ਮਨ ਤੇ ਤਦੋਂ ਹੀ ਛਾਇ ਗਿਆ
ਸਭ ਕੁਝ ਓਥੇ ਪਿਆ ਛੱਡ ਆਯਾ ਪਹਿਰੇਦਾਰਾਂ ਨੂੰ ਠੁੱਠ ਵਖਾਇ ਗਿਆ
ਸੁਣੀ ਬੇ ਗੁਨਾਹਾਂ ਨੂੰ ਮਾਰ ਪੈਂਦੀ ਚੱਲ ਪਾਸ ਤੇਰੇ ਹਾਂ ਮੈਂ ਆਇ ਗਿਆ
ਮੈਨੂੰ ਗੁਰੂ ਦੇ ਬਚਨ ਦਾ ਖ਼ੌਫ਼ ਡਾਢਾ ਜਿਹੜਾ ਜਮਾਂ ਤੋਂ ਮੈਨੂੰ ਛੁਡਾਇ ਗਿਆ
ਸੁਣ ਰਾਜਾ ਦੇ ਤਈਂ ਕਰਤਾਰ ਸਿੰਘਾ ਅਸਰ ਚੋਰ ਦਾ ਪੈ ਦਬਾਇ ਗਿਆ

ਰਾਜਾ ਦੀ ਬੇਨਤੀ

ਐਹੋ ਜਿਹਾ ਗੁਰੂ ਜ਼ਬਰਦਸਤ ਤੇਰਾ ਦੱਸ ਕਿੱਥੇ ਹਈ ਜਿਸ ਤਰਾਯਾ ਤੈਨੂੰ
ਤੂੰ ਮੁਢਦਾ ਵਿਗੜਯਾ ਚੋਰ ਡਾਕੂ ਸੱਚਾ ਦੇਵਤਾ ਜਿਸ ਬਨਾਯਾ ਤੈਨੂੰ
ਓਹ ਤਾਂ ਖ਼ਾਸ ਕਰਤਾਰ ਦਾ ਰੂਪ ਹੋਸੀ ਸੱਚ ਬੋਲਨਾ ਜਿਸ ਸਿਖਾਯਾ ਤੈਨੂੰ
ਪੱਥਰ ਜਨਮ ਦਾ ਤੂੰ ਕਰਤਾਰ ਸਿੰਘਾ ਚੁੱਕ ਭਵਜਲੋਂ ਪਾਰ ਲੰਘਾਯਾ ਤੈਨੂੰ

ਚੋਰ

ਰਾਜਾ ਮੈਂ ਕੀਹ ਮੇਥੋਂ ਭੀ ਬੜੇ ਪੱਥਰ ਲੱਖਾਂ ਭਵਜਲੋਂ ਪਾਰ ਲੰਘਾਇ ਉਸਨੇ
ਗੋਂਤੇ ਖਾਂਵਦੇ ਜਨਮ ਜਨਮਾਂਤਰਾਂ ਦੇ ਲੱਖਾਂ ਜੀਵ ਪਾਪੀ ਪਾਰ ਲਾਇ ਉਸਨੇ
ਹਿੰਦੂ ਤੁਰਕ ਤੇ ਸਾਧ ਫ਼ਕੀਰ ਵਲੀ ਬਾਦਸ਼ਾਹ ਕੰਗਾਲ ਤਰਾਇ ਉਸਨੇ
ਅੱਜ ਤੱਕ ਨ ਜਿਨ੍ਹਾਂ ਦਾ ਕੋਈ ਬਨਯਾ ਨੀਚ ਚੁੱਕ ਕੇ ਝੋਲੀ ਚਾ ਪਾਇ ਉਸਨੇ
ਬਾਦਸ਼ਾਹ ਓਹਦੇ ਅੱਗੇ ਨੀਉਂ ਟੁਰੇ ਗ਼ੌਸ ਕੁਤਬ ਭੀ ਚਾ ਝੁਕਾਇ ਉਸਨੇ
ਨਜ਼ਰ ਮਿਹਰ ਦੀ ਜਿਸ ਤੇ ਚਾਇ ਕੀਤੀ ਵਿਚ ਪਲਕ ਨਿਹਾਲ ਕਰਾਇ ਉਸਨੇ
ਊਣੇ ਭਰ ਦਿਤੇ ਭਰੇ ਕਰੇ ਊਣੇ ਬੜੇ ਬੜੇ ਚਮਕਾਰ ਦਿਖਾਇ ਉਸਨੇ
ਅੱਜ ਤੱਕ ਨ ਜਿਨ੍ਹਾਂ ਦਾ ਪਤਾ ਲੱਗਾ ਭੇਦ ਰੱਬ ਦੇ ਗੁੱਝੇ ਬਤਾਇ ਉਸਨੇ
ਮੱਕਾ ਫੇਰਯਾ ਤੇ ਰੀਠਾ ਕਰਾ ਮੀਠਾ ਡਿੱਗੇ ਪਰਬਤ ਚਾ ਅਟਕਾਇ ਉਸਨੇ
ਰਾਜਾ ਓਹਦੇ ਤੇ ਰਬ ਵਿਚ ਭੇਦ ਕੁਝ ਨ ਅੰਦਰ ਵੱਡੇ ਖ਼ਜ਼ਾਨੇ ਦਬਾਇ ਉਸਨੇ
ਸੋਹਣਾ ਨਾਮ ਹੈ ਨਾਨਕ ਨਿਰੰਕਾਰੀ ਮੇਰੇ ਜਹੇ ਪਾਪੀ ਅਪਣਾਇ ਉਸਨੇ
ਕੀਤੇ ਦੈਂਤਾਂ ਤੋਂ ਦੇਵ ਕਰਤਾਰ ਸਿੰਘਾ ਵੱਡੇ ਜ਼ੁਲਮ ਤੇ ਪਾਪ ਮਟਾਇ ਉਸਨੇ

ਰਾਜਾ

ਕਹਿੰਦਾਨਾਮ ਸੁਣਯਾਂ ਦਰਸ਼ਨ ਹੀਂ ਕੀਤਾਗੁਰੂਵਾਸਤੇਦਰਸ ਕਰਾਈਂ ਮੈਨੂੰ
ਭਲਾ ਤੇਰੇ ਪਿਛੇ ਮੈਂ ਭੀ ਤਰ ਜਾਵਾਂ ਰਹਿਮ ਕਰ ਓਹਗੁਰੂ ਮਿਲਾਈਂ ਮੈਨੂੰ
ਜਿਸ ਸੋਮੇ ਤੋਂ ਅੰਮ੍ਰਤ ਤੂੰ ਪੀਤਾ ਓਥੇ ਖੜ ਕੇ ਨਾਲ ਪਿਲਾਈਂ ਮੈਨੂੰ
ਓਹ ਰੱਬ ਦਾ ਨੂਰ ਕਰਤਾਰਸਿੰਘਾ ਝੱਬ ਓਸਦੀ ਚਰਨੀਂ ਲਾਈਂ ਮੈਨੂੰ

ਵਾਕ ਕਵੀ

ਵਾਹ ਸਿੱਖੀ ਭੀ ਇਸੇ ਦਾ ਨਾਮ ਭਾਈ ਹੈ ਚੋਰ ਨਮੂਨਾ ਦਿਖਾਯਾ ਜੀ
ਇਕ ਰਾਤ ਦੀ ਸੰਗਤ ਕਰਨ ਕਰਕੇ ਉੱਚਾ ਕਿਤਨਾ ਰੁਤਬਾ ਪਾਯਾ ਜੀ
ਆਪ ਤਰਯਾ ਦੈਂਤ ਤੋਂ ਦੇਵ ਬਨਯਾਂ ਨਾਲ ਰਾਜੇ ਦੇ ਤਈਂ ਤਰਾਯਾ ਜੀ
ਪਰ ਗੁਰੂ ਨੂੰ ਭੀ ਧੰਨ ਆਖੀਏ ਜੀ ਇਹੋ ਜਿਹਾਂ ਨੂੰ ਜਿਸ ਬੰਨੇ ਲਾਯਾ ਜੀ
ਓਹ ਮੂੜ੍ਹ ਪਾਪੀ ਜਿਨ੍ਹਾਂ ਐਸੇ ਗੁਰ ਨੂੰ ਚਰਨ ਫੜ ਨ ਸੀਸ ਝੁਕਾਯਾ ਜੀ
ਤਾਰਨ ਭੂਮੀਏਂ ਵਾਂਗ ਕਰਤਾਰਸਿੰਘਾ ਮੈਂ ਭੀ ਆਸਰਾ ਇਹੋ ਤਕਾਯਾ ਜੀ

ਸ੍ਰੀ ਬਾਬੇ ਜੀ ਦੇ ਗੰਗਾ ਤੇ ਦਰਸ਼ਨ

ਸੈ ਜੀਆਂ ਨੂੰ ਤਾਰਦੇ ਸਤਿਗੁਰੂ ਜੀ ਹਰਦ੍ਵਾਰ ਜਾਕੇ ਡੇਰਾ ਡਾਰਦੇ ਨੇ
ਓਥੇ ਗੰਗਾ ਨੂੰ ਪੂਜਦੇ ਲੋਕ ਸਾਰੇ ਹੱਡ ਮੁਰਦਿਆਂ ਦੇ ਪਏ ਤਾਰਦੇ ਨੇ
ਪਾਣੀ ਪੱਥਰਾਂ ਦੀ ਹੁੰਦੀ ਪੂਜ ਓਥੇ ਭੁੱਲੇ ਲੋਕ ਪਏ ਟੱਕਰਾਂ ਮਾਰਦੇ ਨੇ
ਮਾਤਾ ਗੰਗਾ ਤੋਂ ਮੰਗਦੇ ਮੁਕਤ ਸਾਰੇ ਨਿਹਚਾ ਵਿਚ ਰਿਦਯਾਂ ਵੱਡੀ ਧਾਰਦੇ ਨੇ
ਅੱਗੇ ਪਾਂਡਿਆਂ ਨੇ ਜਾਲ ਲਾਏ ਚੰਗੇ ਲੁੱਟ ਜਾਤਰੂ ਕਾਜ ਸਵਾਰਦੇ ਨੇ
ਲੋਕ ਪਿੰਡਾਂ ਦੇ ਮੂਧ ਅਵਾਨ ਸਾਰੇ ਅਕਲ ਨਾਲ ਨ ਕੁਝ ਵਚਾਰਦੇ ਨੇ
ਇਕ ਦੂਸਰੇ ਦੇ ਪਿਛੇ ਲੱਗ ਟੁਰਦੇ ਧਨ ਖ਼ਰਚਦੇ ਦੁੱਖ ਸਹਾਰਦੇ ਨੇ
ਸਿਰਜਨਹਾਰ ਕਰਤਾਰ ਨੂੰ ਜਾਣਦੇ ਨ ਸਾਰੇ ਭਰਤ ਭੇਡਾਚਾਲ ਕਾਰਦੇ ਨੇ
ਸਤਿਨਾਮ ਦਾ ਬਾਬੇ ਸੁਨਾਯਾ ਹੋਕਾ ਅਤੇ ਸੱਚ ਉਪਦੇਸ਼ ਉਚਾਰਦੇ ਨੇ
ਸੀ ਕੁਦਰਤੀ ਖਿੱਚ ਜ਼ਬਾਨ ਅੰਦਰ ਸ਼ਬਦ ਬੋਲਦੇ ਭਰੇ ਪਯਾਰਦੇ ਨੇ
ਮੇਲ੍ਹਾ ਉਲਟ ਪਿਆ ਸਾਰਾ ਵਲ ਬਾਬੇ ਖਾਂਦੇ ਨਸ ਪਾਂਡੇ ਹਿਦ ਵਾਰਦੇ ਨੇ
ਜਾਂਦੀ ਪੇਸ਼ ਨ ਕਝ ਕਰਤਾਰਸਿੰਘਾ ਕਰ ਚਰਚਾ ਅੰਤ ਨੂੰ ਹਾਰਦੇ ਨੇ

ਸ੍ਰੀ ਬਾਬੇ ਜੀ ਨੇ ਪੱਛਮ ਵੱਲ ਮੂੰਹ ਕਰਕੇ ਪਾਣੀ ਉਛਾਲਨਾ

ਬੱਾਬਾ ਜਾ ਖਲਾ ਹੋਯਾ ਓਸ ਜਾਗ੍ਹਾ ਜਿੱਥੇ ਲੋਕ ਸਨ ਪਿੰਡ ਭਰਾਇ ਰਹੇ
ਫੁੱਲ ਤਾਰਦੇ ਮੋਇਆਂ ਸੰਬੰਧੀਆਂ ਦੇ ਪਾਣੀ ਸੂਰਜ ਤਈਂ ਦਵਾਇ ਰਹੇ
ਮੂੰਹ ਕਰਕੇ ਚੜ੍ਹਦੇ ਵੱਲ ਸਾਰੇ ਪਾਣੀ ਚੁਲੀਆਂ ਭਰ ਛੁਡਾਇ ਰਹੇ
ਲਾਹ ਕੱਪੜੇ ਬਾਬਾ ਜੀ ਜਾਇ ਵੜੇ ਗੰਗਾ ਵਿਚ ਜਿਥੇ ਲੋਕ ਨ੍ਹਾਇ ਰਹੇ
ਪਾਣੀ ਦੇਣ ਲੱਗੇ ਮੂੰਹ ਕਰ ਲਹਿੰਦੇ ਵੇਖ ਲੋਕ ਸਾਰੇ ਬਿਸਮਾਇ ਰਹੇ
ਪਾਂਡੇ ਆਖਦੇ ਤਪਾ ਜੀ ਕੀਹ ਕਰਦੇ ਪਛੋਂ ਵੱਲ ਕਿਉਂ ਜਲ ਡੁਲ੍ਹਾਇ ਰਹੇ
ਬੋੱਲੇ ਗੁਰੂ ਜੀ ਤੁਸੀਂ ਕੀਹ ਕਰਦੇ ਹੋ ਪੂਰਬ ਵੱਲ ਕਿਉਂ ਜਲ ਚਲਾਇ ਰਹੇ
ਪਾਂਡੇ ਆਖਦੇ ਅਸੀਂ ਤਾਂ ਪਿਤਰਾਂ ਨੂੰ ਸੂਰਜ ਲੋਕ ਵਿਚ ਜਲ ਪੁਚਾਇ ਰਹੇ
ਕਹਿੰਦੇ ਬਾਬਾ ਜੀ ਅਸੀਂ ਕਰਤਾਰ ਪੁਰੇ ਹਾਂ ਖੇਤੀ ਦੀ ਕਾਰ ਕਰਵਾਇ ਰਹੇ
ਓਹ ਸੁੱਕਦੀ ਓਸ ਦੇ ਸਿੰਜਣੇ ਨੂੰ ਅਸੀਂ ਏਥੋਂ ਹਾਂ ਜਲ ਦਵਾਇ ਰਹੇ
ਇਹ ਸੁਣ ਕੇ ਹੱਸਣੇ ਲੋਕ ਲੱਗੇ ਵਿਚ ਠੱਠੇ ਦੇ ਗੱਲ ਉਡਾਇ ਰਹੇ
ਬੋੱਲੇ ਬੱਾਬਾ ਜੀ ਫੇਰ ਕਰਤਾਰਸਿੰਘਾ ਤੁਸੀਂ ਕਿਉਂ ਹੈਰਾਨਗੀ ਖਾਇ ਰਹੇ

ਪਾਂਡੇ

ਵਾਹ ਤਪਾ ਜੀ ਇਹ ਕੀਹ ਅਕਲ ਤੁਹਾਡੀ ਅਨਹੋਣੀਆਂ ਗੱਲਾਂ ਬਨਾਉ ਕੀਕੂੰ
ਏਥੋਂ ਕਈ ਸੌ ਕੋਹਾਂ ਕਰਤਾਰ ਪੁਰਾ ਜਲ ਖੇਤੀ ਦੇ ਵਿਚ ਪੁਚਾਉ ਕੀਕੂੰ
ਬੁੱਕਾਂ ਨਾਲ ਓਥੇ ਭਲਾ ਕਿਵੇਂ ਪਹੁੰਚੇ ਰਸਤਾ ਦੂਰ ਹੈ ਜਲ ਚਲਾਉ ਕੀਕੂੰ
ਜ਼ਰਾ ਸਮਝ ਕਰੋ ਕਰਤਾਰਸਿੰਘਾ ਖੇਤੀ ਸੁੱਕਦੀ ਹਰੀ ਕਰਾਉ ਕੀਕੂੰ

ਸ੍ਰੀ ਬਾਬਾ ਜੀ

ਬੋੱਲੇ ਬਾਬਾ ਜੀ ਹੱਸ ਕੇ ਸੁਣੋ ਪਾਂਡੇ ਮੱਤਾਂ ਸਾਨੂੰ ਤਾਂ ਠੀਕ ਸੁਨਾਂਵਦੇ ਹੋ
ਸਾਥੋਂ ਪੁਛੋ ਕਰਤਾਰ ਪੁਰ ਕਿਵੇਂ ਪਹੁੰਚੇ ਆਪ ਸੂਰਜ ਲੋਕ ਪੁਚਾਂਵਦੇ ਹੋ
ਕਿੱਥੇ ਸੂਰਜ ਕਿੱਥੇ ਕਰਤਾਰ ਪੁਰਾ ਸੋਚੋ ਅਕਲ ਜੇ ਕੁਝ ਰਖਾਂਵਦੇ ਹੋ
ਜੇ ਕਰਤਾਰ ਪੁਰੇ ਜਲ ਪਹੁੰਚਦਾ ਨਹੀਂ ਸੂਰਜ ਲੋਕ ਵਿਚ ਕਿਵੇਂ ਲੈ ਜਾਂਵਦੇ ਹੋ
ਸੂਰਜ ਧਰਤ ਤੋਂ ਦੂਰ ਕਰੋੜ ਕੋਹਾਂ ਦੱਸੋ ਕਿਹੜੀਆਂ ਪੌੜੀਆਂ ਲਾਂਵਦੇ ਹੋ
ਜਾਲ ਭਰਮ ਦੇ ਚਾਤਰਾਂ ਪਾ ਛੱਡੇ ਲੁੱਟ ਭੋਲਿਆਂ ਲੋੱਕਾਂ ਨੂੰ ਖਾਂਵਦੇ ਹੋ

ਆੱਗੂ ਬਣਕੇ ਦੇਸ ਨੂੰ ਪਏ ਲੁੱਟੋ ਭਾਰ ਪਾਪ ਦੇ ਪਏ ਉਠਾਂਵਦੇ ਹੋ
ਪੇਟ ਵਾਸਤੇ ਤੁਸੀਂ ਕਰਤਾਰਸਿੰਘਾ ਬੈਠ ਤੀਰਥੀਂ ਪਾਪ ਕਮਾਂਵਦੇ ਹੋ

ਵਾਕ ਕਵੀ

ਨਿਸ਼ਾ ਹੋਈ ਚੰਗੀ ਸਾਰੇ ਪਾਂਡਿਆਂ ਦੀ ਅੱਗੋਂ ਕੋਈ ਜਵਾਬ ਨ ਆਯਾ ਜੀ
ਸ਼ੋੱਲਾ ਹੁਮ ਹੁਮਾ ਕੇ ਮਗਰ ਲੱਗਾ ਭੇੱਖਾਂ ਸਾਰਿਆਂ ਸੀਸ ਝੁਕਾਯਾ ਜੀ
ਬਾਬੇ ਸਭ ਨੂੰ ਸਾਂਤ ਉਪਦੇਸ਼ ਦਿਤਾ ਏਕੰਕਾਰ ਦਾ ਜਾਪ ਜਪਾਯਾ ਜੀ
ਪਾਣੀ, ਪੱਥਰਾਂ ਵਿੱਚ ਨ ਮੁਕਤ ਪਈ ਗੰਗਾ ਗੋਬਿੰਦ ਨਾਮ ਸਿਖਾਯਾ ਜੀ
ਆ ਤੀਰਥਾਂ ਤੇ ਸਤਿਸੰਗ ਕਰੋ ਏਹੋ ਲਾਭ ਵੱਡਾ ਜਤਲਾਯਾ ਜੀ
ਸਤਿਸੰਗ ਵੱਡਾ ਤੀਰਥ ਰਾਜ ਸਭ ਤੋਂ ਪਾਪ ਦੂਰ ਕਰੇ ਇਉਂ ਸੁਣਾਯਾ ਜੀ
ਨਾਮ ਜਪੋ ਤੇ ਨੇਕ ਕਮਾਈ ਕਰੋ ਵੰਡ ਛਕੋ ਸਦਾ ਫੁਰਮਾਯਾ ਜੀ
ਤਾਰ ਲੋਕ ਬੇਅੰਤ ਕਰਤਾਰਸਿੰਘਾ ਬਾਬੇ ਪਿਛਾਂ ਨੂੰ ਮੁੱਖ ਭਵਾਯਾ ਜੀ

ਸਹਾਰਨ ਪੁਰ ਵਿਚ ਬਾਬੇ ਜੀ ਦੇ ਦਰਸ਼ਨ

ਬਾਬਾ ਗੰਗਾ ਤੋਂ ਪਰਤਯਾ ਦੇਸ ਵੱਲੇ ਸਤਿਨਾਮ ਪਰਚਾਰ ਕਰਾਇ ਰਿਹਾ
ਅੱਗੇ ਆਇ ਸਹਾਰਨ ਪੁਰ ਜਦੋਂ ਕਾਜ਼ੀ ਮਸਲੇ ਇੱਕ ਸੁਨਾਇ ਰਿਹਾ
ਲੋੱਕਾਂ ਤਾਈਂ ਨਸੀਹਤਾਂ ਖ਼ੂਬ ਕਰਦਾ ਐਬ ਆਪਣੇ ਸਾਰੇ ਛਪਾਇ ਰਿਹਾ
ਬਾਬੇ ਬੋੱਲਯਾ ਸ਼ਬਦ ਕਰਤਾਰਸਿੰਘਾ ਕੂੜ ਬੋਲ ਮੁਰਦਾਰ ਇਹ ਖਾਇ ਰਿਹਾ

ਵਾਰ ਮਾਝ ਮਃ ੧

ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ
ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ

ਇਸ ਦਾ ਭਾਵ

ਜੋ ਕੁਝ ਆਖਦਾ ਸੋ ਕਮਾਂਵਦਾ ਨਹੀਂ ਝੂਠ ਬੋਲ ਮੁਰਦਾਰ ਨੂੰ ਖਾਂਵਦਾ ਏ
ਲੋੱਕਾਂ ਤਈਂ ਨਸੀਹਤਾਂ ਖ਼ੂਬ ਕਰਦਾ ਆਪ ਰਾਹ ਪੁੱਠੇ ਸਦਾ ਜਾਂਵਦਾ ਏ
ਡੁੱਬਾ ਆਪ ਤੇ ਡੋੱਬੇਗਾ ਸਾੱਥੀਆਂ ਨੂੰ ਆੱਗੂ ਏਹੋ ਜਿਹਾ ਨਿਗ੍ਹਾ ਆਂਵਦਾ ਏ
ਬਾ-ਅਮਲ ਜੋ ਨਹੀਂ ਕਰਤਾਰਸਿੰਘਾ ਮਸਲੇ ਲੋੱਕਾਂ ਨੂੰ ਕਿਉਂ ਸੁਨਾਂਵਦਾ ਏ

ਸ੍ਰੀ ਬਾਬੇ ਜੀ ਨੇ ਕਰਤਾਰ ਪੁਰ ਆਉਨਾ

ਸ੍ਰੀ ਬਾਬਾ ਜੀ ਤਾਰਦੇ ਜੀਆਂ ਤਾਈਂ ਕਰਤਾਰ ਪੁਰੇ ਪਹੁੰਚੇ ਆਨ ਭਾਈ

ਫੇਰ ਕਿਤੇ ਭੀ ਬਾਹਰ ਨ ਮੂਲ ਗਏ ਜਿਨ੍ਹਾਂ ਤਾਰਯਾ ਕੁੱਲ ਜਹਾਨ ਭਾਈ
ਚੰਗੀ ਖੇਤੀ ਦੀ ਕਾਰ ਕਰਵਾਨ ਲੱਗੇ ਗ੍ਰਿਸਤ ਧਰਮ ਦੇ ਤਈਂ ਨਭਾਨ ਭਾਈ
ਸਦਾਵਰਤ ਅੱਠੇ ਪਹਿਰ ਚੱਲ ਰਹੇ ਲੋਕ ਸੈਕੜੇ ਆ ਵਰੋਸਾਨ ਭਾਈ
ਲੰਗਰ ਨਾਮ ਤੇ ਅੰਨ ਦੇ ਕਰੇ ਜਾਰੀ ਭਗਤੀ ਪਰੇਮ ਦੀ ਲਹਿਰ ਚਲਾਨ ਭਾਈ
ਦੂਰ ਦੂਰ ਤੋਂ ਸੰਤ ਫ਼ਕੀਰ ਮੌਲੀ ਚੱਲ ਆਂਵਦੇ ਲੈਨ ਗਯਾਨ ਭਾਈ
ਸ੍ਰੀ ਬਾਬਾ ਜੀ ਬੈਠ ਕੇ ਧਰਮਸਾਲਾ ਜਾਪ ਵਾਹਿਗੁਰੂ ਦਾ ਜਪਵਾਨ ਭਾਈ
ਸਿੱਖੀ ਆਂਵਦੀ ਚੱਲ ਕੇ ਦੂਰ ਦੂਰੋਂ ਨਿਹਚਾ ਆਪਣੀ ਦੇ ਫਲ ਪਾਨ ਭਾਈ
ਬਣ ਰਿਹਾ ਸ੍ਵਰਗ ਕਰਤਾਰ ਪੂਰਾ ਵੇਖ ਦੇਉਤੇ ਪਏ ਲੋਭਾਨ ਭਾਈ
ਬਹੁਤ ਕੁਟੀਆ ਬਣੀਆਂ ਇਰਦ ਗਿਰਦੇ ਸੰਤ ਗੀਤ ਗੋਬਿੰਦ ਦੇ ਗਾਨ ਭਾਈ
ਅੱਠੇ ਪਹਿਰ ਹੀ ਨਾਮ ਦਾ ਜਾਪ ਹੋਵੇ ਸਿੱਖ ਕੀਰਤਨ ਕਰਨ ਕਰਾਨ ਭਾਈ
ਸਤਿ ਗੁਰੂ ਜਿੱਥੇ ਕਰਤਾਰਸਿੰਘਾ ਸੱਭੇ ਬਰਕਤਾਂ ਓਥੇ ਸੋਹਾਨ ਭਾਈ

ਸ੍ਰੀ ਬਾਬੇ ਜੀ ਦੀ ਨਿੱਤ ਦੀ ਕਾਰ

ਨੌ ਖੰਡ ਪ੍ਰਿਥਵੀਂ ਸੋਧ ਕਰਕੇ ਆਸਨ ਅੰਤ ਕਰਤਾਰ ਪੁਰ ਲਾਯਾ ਬਾਬੇ
ਬੈਠੇ ਪਹਿਨ ਕੇ ਬਾਣਾ ਗ੍ਰਿਸਤੀਆਂ ਦਾ ਚਾਇ ਭੇਖ ਉਦਾਸੀ ਦਾ ਲਾਹਯਾ ਬਾਬੇ
ਆਦਿ ਅੰਤ ਗ੍ਰਿਸਥ ਨੂੰ ਮੁਖ ਰੱਖ ਕੇ ਵਿਚ ਭੋਗ ਦੇ ਜੋਗ ਦਿਖਾਯਾ ਬਾਬੇ
ਜੋ ਨਿਕੰਮੇ ਗ੍ਰਿਸਥ ਨੂੰ ਨਿੰਦਦੇ ਨੇ ਮੁਫ਼ਤ ਖ਼ੋਰਿਆਂ ਤਈਂ ਸਮਝਾਯਾ ਬਾਬੇ
ਗ੍ਰਿਸਥ ਆਸ਼੍ਰਮ ਸਭ ਤੋਂ ਹੈ ਉੱਚਾ ਸਬਕ ਸਿੱਖਾਂ ਦੇ ਤਈਂ ਪੜ੍ਹਾਯਾ ਬਾਬੇ
ਖੱਟ ਘਾਲ ਕੇ ਧਰਮ ਦੀ ਕਾਰ ਕਰਨੀ ਮੰਗ ਖਾਣੋ ਉੱਤਮ ਸਿਖਲਾਯਾ ਬਾਬੇ
ਉਮਰ ਪਿੱਛਲੀ ਬੈਠ ਕਰਤਾਰਪੁਰੇ ਇਹ ਨਿਯਮ ਸੋਹਣਾ ਚਲਾਯਾ ਬਾਬੇ
ਪਹਿਰ ਰਾਤ ਦੇ ਉਠ ਅਸ਼ਨਾਨ ਕਰਨਾ ਕਰਨਾ ਰੂਪ ਦਾ ਧਿਆਨ ਬਤਾਯਾ ਬਾਬੇ
ਅੰਮ੍ਰਿਤ ਵੇਲੇ ਤੋਂ ਕੀਰਤਨ ਸ਼ੁਰੂ ਕਰਨਾ ਮਿਲ ਸਿੱਖਾਂ ਦੇ ਨਾਲ ਠਹਿਰਾਯਾ ਬਾਬੇ
ਗੁਰੂ ਵਾਹਿਗੁਰੂ ਕਰਤਾਰਸਿੰਘਾ ਧਰਮਸਾਲ ਕਰ ਨਾਮ ਜਪਾਯਾ ਬਾਬੇ

ਤਥਾ

ਭੋਗ ਆਸਾ ਦੀ ਵਾਰ ਦਾ ਪਾਇ ਕਰਕੇ ਫੇਰ ਵੱਲ ਖੇਤਾਂ ਨਿੱਤ ਜਾਇ ਬਾਬਾ
ਕਦੇ ਜਾ ਰਾਵੀ ਕੰਢੇ ਬੈਠ ਜਾਵੇ ਵਿਚ ਜੰਗਲ ਮੰਗਲ ਲਾਇ ਬਾਬਾ

ਹੱਥੀਂ ਆਪਨੀ ਕਰਦਾ ਕਾਰ ਖੇਤੀ ਅਤੇ ਸੇਵਕਾਂ ਤੋਂ ਕਰਵਾਇ ਬਾਬਾ
ਜੋ ਅੰਨ ਦਾਣਾ ਕੱਠਾ ਹੋ ਜਾਂਦਾ ਅੱਠੇ ਪਹਿਰ ਲੰਗਰ ਵਰਤਾਇ ਬਾਬਾ
ਪਹਿਰ ਪਿਛਲੇ ਸਾਧ ਫ਼ਕੀਰਾਂ ਅੰਦਰ ਬੈਠ ਗੁਣ ਅਕਾਲ ਦੇ ਗਾਇ ਬਾਬਾ
ਜੋ ਆਂਵਦੇ ਸਿੱਖ ਪਰੇਮ ਧਰਕੇ ਸਿੱਖੀ ਸਿਦਕ ਓਹਨਾਂ ਸਿਖਲਾਇ ਬਾਬਾ
ਪਹਿਰ ਰਾਤ ਤੋੜੀ ਕੀਰਤਨ ਨਿੱਤ ਹੋਵੇ ਰਾਹ ਭਗਤੀ ਪਰੇਮ ਚਲਾਇ ਬਾਬਾ
ਕਰੋ ਇੱਕ ਅਕਾਲ ਦੀ ਨਿੱਤ ਪੂਜਾ ਦੂਜਾ ਪੂਜਨਾ ਨਹੀਂ ਜਤਾਇ ਬਾਬਾ
ਪਾਜ ਭੇਖ ਪਾਖੰਡਾਂ ਦੇ ਖੋਲ੍ਹ ਕਰਕੇ ਸਿੱਖੀ ਤਈਂ ਹੁਸ਼ਯਾਰ ਕਰਾਇ ਬਾਬਾ
ਮਾਯਾ ਆਵਨੇ ਨਿੱਤ ਬੇ ਅੰਤ ਲੱਗੀ ਅੰਗੀਕਾਰ ਨ ਕਰੇ ਤਜਾਇ ਬਾਬਾ
ਏਸੇ ਤਰ੍ਹਾਂ ਕਰਤਾਰਪੁਰ ਸ੍ਵਰਗ ਬਨਯਾਂ ਕਿਉਂ ਨ ਬਨੇ ਜਿਸ ਥਾਂ ਰਹਾਇ ਬਾਬਾ
ਸੁਣੋ ਹੋਰ ਪਰਸੰਗ ਕਰਤਾਰਸਿੰਘਾ ਉੱਚੇ ਨਿੱਤ ਉਪਦੇਸ਼ ਸੁਨਾਇ ਬਾਬਾ

ਮੱਲੋ ਸ਼ੇਖ

ਵਿਚ ਦੇਸ ਪੰਜਾਬ ਦੇ ਦਿਣੀਂ ਓਹਨੀਂ ਯੱਸ ਬਾਬੇ ਜੀ ਦਾ ਵੱਡਾ ਛਾਇ ਰਿਹਾ
ਘਰ ਘਰ ਅੰਦਰ ਨਿੱਤ ਰਹੇ ਚਰਚਾ ਦੇਸ ਝੁਕ ਚਰਨੀਂ ਸਾਰਾ ਆਇ ਰਿਹਾ
ਇਕ ਨਾਮ ਮੱਲੋ ਮੁਸਲਮਾਨ ਆਹਾ ਸ਼ੇਖ਼ ਆਪ ਦੇ ਤਈਂ ਸਦਾਇ ਰਿਹਾ
ਯੱਸ ਓਸਨੇ ਸੁਣਯਾਂ ਬਾਬੇ ਜੀ ਦਾ ਖੁਨਸ ਦਿਲ਼ ਦੇ ਵਿਚ ਓਹ ਖਾਇ ਰਿਹਾ
ਆਯਾ ਦੇਖਨੇ ਚੱਲ ਕਰਤਾਰ ਪੁਰੇ ਬੈਠ ਸਭਾ ਹੰਕਾਰ ਵਧਾਇ ਰਿਹਾ
ਕੀਤਾ ਓਸ ਸਵਾਲ ਕਰਤਾਰਸਿੰਘਾ ਜੋਸ਼ ਮਜ਼੍ਹਬੀ ਬੜਾ ਰਖਾਇ ਰਿਹਾ

ਸਵਾਲ

ਕਰੋ ਪੀਰ ਜੀ ਹੱਲ ਸਵਾਲ ਮੇਰਾ ਇਹ ਜੋ ਮਜ਼੍ਹਬ ਹਿੰਦੂ ਮੁਸਲਮਾਨ ਸਮਝੋ
ਇਹਨਾਂ ਦੋਹਾਂ ਵਿਚੋਂ ਚੰਗਾ ਹੈ ਕਿਹੜਾ ਵੱਡਾ ਕਿਸ ਨੂੰ ਵਿਚ ਧਯਾਨ ਸਮਝੋ
ਤੁਸੀਂ ਦੋਹਾਂ ਵਿਚੋਂ ਕਿਹੜੇ ਮਜ਼੍ਹਬ ਅੰਦਰ ਸੱਚਾ ਕਿਸ ਨੂੰ ਹੈ ਸੁਜਾਨ ਸਮਝੋ
ਕਿਹੜਾ ਰੱਬ ਤਾਈਂ ਕਰਤਾਰਸਿੰਘਾ ਮਨਜ਼ੂਰ ਦੋਹਾਂ ਵਿਚੋਂ ਜਾਨ ਸਮਝੋ

ਸ੍ਰੀ ਬਾਬਾ ਜੀ

ਸ੍ਰੀ ਬਾਬਾ ਜੀ ਮੁੱਖ ਤੋਂ ਕਹਿਨ ਮੱਲੋ ਮਜ਼੍ਹਬ ਕੋਈ ਖ਼ੁਦਾ ਬਨਾਯਾ ਨਹੀਂ
ਮਜ਼੍ਹਬ ਨਾਮ ਰਸਤਾ ਦੁਨੀਆਂਦਾਰੀ ਦਾ ਇ ਬਣਾ ਭਲਾ ਰੱਬ ਕਿਸੇ ਠਹਿਰਾਯਾ ਨਹੀਂ

ਬੁਰਾ ਉਹ ਜੋ ਕਰੇਗਾ ਅਮਲ ਬੁਰੇ ਪੱਖ ਮਜ਼ਬੀ ਰੱਬ ਰਖਾਯਾ ਨਹੀਂ
ਸੰਗ ਜੀਵ ਦੇ ਜਾਣਗੇ ਅਮਲ ਕੀਤੇ ਕਿਸੇ ਮਜ਼ਬ ਨੂੰ ਨਾਲ ਉਠਾਯਾ ਨਹੀਂ
ਝੂਠੀ ਦਿਹ ਤੇ ਦਿਹ ਦੇ ਮਜ਼ਬ ਝੂਠੇ ਜੀਵ ਆਤਮਾ ਮਜ਼ਬ ਵਿਚ ਆਯਾ ਨਹੀਂ
ਅਸਾਂ ਦੋਹਾਂ ਦਾ ਰਾਸਤਾ ਛੱਡਿਆ ਏ ਪੈਰ ਓਹਨਾਂ ਦੇ ਵਿਚ ਫਸਾਯਾ ਨਹੀਂ
ਨੂਰ ਰੱਬ ਥੀਂ ਸਭ ਜ਼ਹੂਰ ਹੋਯਾ ਅਨਜਾਣਾਂ ਨੇ ਭੇਦ ਨੂੰ ਪਾਯਾ ਨਹੀਂ
ਫਸੇ ਮਜ਼ਬੀਂ ਜਾਲ ਕਰਤਾਰ ਸਿੰਘਾ ਪੜਦਾ ਦੂਈ ਦਾ ਅੱਖਾਂ ਤੋਂ ਲਾਹਯਾ ਨਹੀਂ

ਮੱਲੋ

ਅੱਖਾਂ ਖੁੱਲ੍ਹੀਆਂ ਰੋਸ਼ਨੀ ਕੁਝ ਹੋਈ ਸੂਰਜ ਅੱਗੇ ਅਨ੍ਹੇਰ ਰਹਾਇ ਕੀਕੂੰ
ਸ਼ੇਖ਼ ਆਖਦਾ ਪੀਰ ਜੀ ਹੋਰ ਦੱਸੋ ਦੁਨੀਆਂ ਵਿਚ ਹੀ ਮਿਲੇ ਖ਼ੁਦਾਇ ਕੀਕੂੰ
ਸੁਰਖ਼ਰੂ ਦਰਗਾਹ ਵਿਚ ਕਿਵੇਂ ਹੋਈਏ ਜੀਵ ਆਖ਼ਰਤ ਦੁਖ ਨ ਪਾਇ ਕੀਕੂੰ
ਆਯਾ ਭੇਦ ਨ ਇਹ ਕਰਤਾਰ ਸਿੰਘਾ ਬੰਦਾ ਦੋਜ਼ਖਾਂ ਤੋਂ ਬਚ ਜਾਇ ਕੀਕੂੰ

ਸ੍ਰੀ ਬਾਬਾ ਜੀ

ਸੁਣੋ ਸ਼ੇਖ਼ ਜੀ ਮੈਂ ਹੈ ਜਦ ਤੋੜੀ ਤਦੋਂ ਤਕ ਬੰਦਾ ਦੁੱਖ ਪਾਂਵਦਾ ਏ
ਜਦ ਤਕ ਹਉਮੈ ਜਾਲ ਵਿਚ ਫਸਯਾ ਵਾਂਗ ਮੱਕੜੀ ਦੁੱਖ ਉਠਾਂਵਦਾ ਏ
ਮਿਲ ਮੁਰਸ਼ਦਾਂ ਨੂੰ ਹਉਮੈ ਕੰਧ ਢਾਹੇ ਅੱਗੇ ਰੂਪ ਖ਼ੁਦਾ ਨਿਗ੍ਹਾ ਆਂਵਦਾ ਏ
ਜਿਵੇਂ ਸ਼ੀਸ਼ੇ ਤੋਂ ਪੜਦਾ ਦੂਰ ਹੋਵੇ ਝੱਟ ਰੂਪ ਵਿਚੋਂ ਪ੍ਰਗਟਾਂਵਦਾ ਏ
ਜਦ ਤਕ ਹੈ ਦਿਹ ਹੰਕਾਰ ਬਨਯਾਂ ਹਉਮੈ ਧਾਰਕੇ ਕਰਮ ਕਮਾਂਵਦਾ ਏ
ਤਦ ਤਕ ਨ ਨੇਕੀ ਦੇ ਰਾਹ ਜਾਵੇ ਨਹੀਂ ਭੇਦ ਖ਼ੁਦਾ ਥਿਆਂਵਦਾ ਏ
ਜਦੋਂ ਦਿਹ ਤੋਂ ਆਪ ਨੂੰ ਵੱਖ ਸਮਝੇ ਬੰਨ੍ਹ ਨਫ਼ਸ ਦੇ ਤਈਂ ਠਹਿਰਾਂਵਦਾ ਏ
ਸੁਰਖ਼ਰੂ ਦਰਗਾਹ ਕਰਤਾਰ ਸਿੰਘਾ ਅੱਗ ਦੋਜ਼ਖਾਂ ਤੋਂ ਬਚ ਜਾਂਵਦਾ ਏ

ਵਾਕ ਕਵੀ

ਸ੍ਰੀ ਬਾਬੇ ਤੋਂ ਸੁਣ ਉਪਦੇਸ਼ ਸੱਚਾ ਦੁੱਖ ਦੂਰ ਹੋਏ ਸੁਖ ਪਾਯਾ ਉਸ ਨੇ
ਮੁਸਲਮਾਨਪੁਣੇ ਦਾ ਗੁਮਾਨ ਵੱਡਾ ਸਾਰਾ ਦਿਲ ਤੋਂ ਦੂਰ ਉਠਾਯਾ ਉਸ ਨੇ
ਲੈਕੇ ਆਗਯਾ ਆਪਣੇ ਥਾਨ ਗਿਆ ਭਗਤੀ ਪ੍ਰੇਮ ਅੰਦਰ ਮਨ ਲਾਯਾ ਉਸ ਨੇ
ਮਿੱਤ ਓਸ ਦਾ ਖ਼ਾਨ ਉਬਾਰਾ ਹੈ ਸੀ ਜਾ ਕੇ ਓਸ ਨੂੰ ਭੇਦ ਜਤਾਯਾ ਉਸ ਨੇ

ਨਾਨਕ ਰੂਪ ਖ਼ੁਦਾਇ ਦਾ ਮੈਂ ਡਿੱਠਾ ਬੜਾ ਬਾਬੇ ਦਾ ਯੱਸ ਸੁਨਾਯਾ ਉਸ ਨੇ
ਓਹਨੂੰ ਸ਼ੌਕ ਹੋ ਗਿਆ ਕਰਤਾਰ ਸਿੰਘਾ ਕਰਨਾ ਪਾਕ ਦੀਦਾਰ ਦਾ ਚਾਹਯਾ ਉਸ ਨੇ

ਉਬਾਰੇ ਖ਼ਾਨ

ਓਹ ਖ਼ਾਨ ਕਰਤਾਰ ਪੁਰ ਚੱਲ ਆਯਾ ਬਾਬਾ ਓਸ ਨੇ ਰੂਪ ਖ਼ੁਦਾਇ ਡਿੱਠਾ
ਹਿਰਦਾ ਸ਼ੁੱਧ ਕਰ ਪਾਕ ਦੀਦਾਰ ਕੀਤਾ ਦਿਲੋਂ ਦੂਈ ਹੰਕਾਰ ਹਟਾਇ ਡਿੱਠਾ
ਰੂਪ ਦੇਖਦੇ ਸਾਰ ਹੀ ਠੰਢ ਪੈ ਗਈ ਸੁੱਖ ਅੰਦਰੇ ਬੇ ਬਹਾਇ ਡਿੱਠਾ
ਸਿਰ ਕਦਮਾਂ ਤੇ ਚਾਇ ਧਰਯੋ ਸੂ ਜਦੋਂ ਉਤ੍ਹਾਂ ਧਯਾਨ ਉਠਾਇ ਡਿੱਠਾ
ਚਾਰੋਂ ਤਰਫ਼ ਪਰਕਾਸ਼ ਹੀ ਨਜ਼ਰ ਆਯਾ ਹਿੰਦੂ ਤੁਰਕ ਨ ਮੂਲ ਜੁਦਾਇ ਡਿੱਠਾ
ਬੇੜਾ ਪਾਰ ਹੋ ਗਿਆ ਕਰਤਾਰ ਸਿੰਘਾ ਪੂਰੇ ਗੁਰੂ ਤੇ ਨਿਹਚਾ ਜਮਾਇ ਡਿੱਠਾ

ਵਾਕ ਕਵੀ

ਜਿਵੇਂ ਪਾਰਸ ਛੋਂਹਦਯਾਂ ਕਰੇ ਸੋਨਾ ਚੰਦਨ ਨਾਲ ਅਰਿੰਡ ਕਮਾਲ ਹੋਯਾ
ਬੇੜਾ ਪਾਰ ਹੋ ਗਿਆ ਉਬਾਰੇ ਖ਼ਾਂ ਦਾ ਪੂਰੇ ਗੁਰੂ ਦਾ ਜਦੋਂ ਜਮਾਲ ਹੋਯਾ
ਸਾਰੀ ਉਮਰ ਦਾ ਕਾਹੜਯਾ ਦੁੱਧ ਪਿਆ ਜਾ ਗਲ ਲੱਗਦੇ ਹੀ ਇਕ ਡਾਲ ਹੋਯਾ
ਪੂਰਨ ਪੁਰਖ ਦਾ ਸੰਗ ਕਰਤਾਰ ਸਿੰਘਾ ਜਿਸ ਘੜੀ ਕੀਤਾ ਉਹ ਨਿਹਾਲ ਹੋਯਾ

ਅੱਦ੍ਰਹਿਮਾਨ

ਇੱਕ ਅੱਦ੍ਰਹਿਮਾਨ ਫ਼ਕੀਰ ਆਹਾ ਜ਼ਾਹਿਰ ਭੇਖ ਫ਼ਕੀਰੀ ਬਨਾਯਾ ਹੋਯਾ
ਪਾਯਾ ਭੇਦ ਫ਼ਕੀਰੀ ਦਾ ਮੂਲ ਨ ਸੀ ਝੂਠਾ ਉਪਰੋਂ ਪਾਜ ਦਿਖਾਯਾ ਹੋਯਾ
ਪੋਲਾ ਅੰਦਰੋਂ ਬਾਂਸ ਦੇ ਵਾਂਗ ਸਾਰਾ ਵਿਚ ਪੇਟ ਦੇ ਕੂੜ ਸਮਾਯਾ ਹੋਯਾ
ਜ਼ਿਦ ਬਾਦ ਹੰਕਾਰ ਕਰਤਾਰ ਸਿੰਘਾ ਪੱਖ ਮਜ਼੍ਹਬੀ ਚਿੱਤ ਵਧਾਯਾ ਹੋਯਾ

ਉਬਾਰੇ ਖ਼ਾਂ ਨੇ ਓਸ ਪਾਸ ਬਾਤ ਚੀਤ ਕਰਨੀ

ਓਹਦੇ ਪਾਸ ਉਬਾਰੇ ਨੇ ਜਾ ਕੇ ਜੀ ਵੱਡੀ ਸਤਿਗੁਰਾਂ ਦੀ ਸਿਫ਼ਤ ਗਾਈ ਜਦੋਂ
ਅੱਗ ਈਰਖਾ ਦੀ ਬਹੁਤੀ ਭੜਕ ਉੱਠੀ ਸੂ ਬਾਬੇ ਦੀ ਕਰੀ ਵਡਿਆਈ ਜਦੋਂ
ਜਰ ਸੱਕਯਾ ਮੂਲ ਨ ਓਹ ਭੇਖੀ ਖੋਲ੍ਹ ਗੱਲ ਉਬਾਰੇ ਸੁਨਾਈ ਜਦੋਂ
ਗੁੱਸੇ ਹੋ ਬੋਲੇ ਕਰਤਾਰ ਸਿੰਘਾ ਭਲਾ ਚਾਂਦਨੀ ਚੋਰਾਂ ਨੂੰ ਭਾਈ ਕਦੋਂ

ਅੱਦ੍ਰਹਿਮਾਨ

ਮੱਤ ਮਾਰੀ ਉਬਾਰੇ ਖ਼ਾਂ ਗਈ ਤੇਰੀ ਹਿੰਦੂ ਪੀਰ ਤਾਈਂ ਵਡਿਆਇਂ ਕਾਹਨੂੰ

ਵਿਚ ਕਾਫ਼ਰਾਂ ਕਿੱਥੇ ਬਜ਼ੁਰਗੀਏ ਐਵੇਂ ਹਿੰਦੂ ਦੇ ਤਈਂ ਸਲਾਹਿੰ ਕਾਹਨੂੰ
ਮੁਸਲਮਾਨਮਨਜ਼ੂਰਦਰਗਾਹਅੰਦਰਨਾਲਕਾਫ਼ਰਾਂਦੋਜ਼ਖ਼ੀਂਜਾਇੰ ਕਾਹਨੂੰ
ਸ਼ਰ੍ਹਾ ਵਿਚ ਗੁਨਾਹ ਕਰਤਾਰਸਿੰਘਾ ਹਿੰਦੂ ਪੀਰਨੂੰ ਸੀਸ ਝੁਕਾਇੰ ਕਾਹਨੂੰ

ਉਬਾਰੇ ਖ਼ਾਂ

ਐਵੇਂ ਸ਼ਰ੍ਹਾ ਦੀ ਪੀਰ ਜੀ ਜ਼ਿੱਦ ਫੜੀ ਮਾਹਰਫ਼ਤ ਦੀ ਮੂਲ ਪਛਾਨ ਕੋਈਨ
ਸ਼ਰ੍ਹਾ ਜਾਲ ਵਿੱਚ ਉਮਰ ਗਵਾ ਲਈ ਬਾਹਿਰ ਮਾਰਯਾ ਕਿਤੇ ਧਯਾਨ ਕੋਈਨ
ਮੈਂ ਨਾਨਕ ਰੂਪ ਖ਼ੁਦਾਇ ਡਿੱਠਾ ਹੋਯਾ ਜਿਸਦੇ ਕਦੇ ਸ਼ਾਮਾਨ ਕੋਈਨ
ਓਹ ਖ਼ਲਕ ਦੇ ਵਿਚ ਖ਼ੁਦਾ ਵੇਖੇ ਓਹਦੇ ਅੱਗੇ ਹਿੰਦੂ ਮੁਸਲਮਾਨ ਕੋਈਨ
ਓਸ ਮਜ਼ਬਾਂ ਦੇ ਜਾਲ ਤੋੜ ਛੱਡੇ ਓਥੇ ਕਿਸੇ ਦਾ ਚੱਲੇ ਗੁਮਾਨ ਕੋਈਨ
ਵੇਖੋ ਚੱਲ ਕੇ ਕਦੇ ਕਰਤਾਰਸਿੰਘਾ ਜਿਧੇ ਨਾਲ ਦਾ ਪੀਰ ਜਹਾਨ ਕੋਈਨ

ਅੱਦ੍ਰਿਹਮਾਨ ਦੀ ਬਾਬੇ ਜੀ ਨਾਲ ਮੁਲਾਕਾਤ

ਇਕ ਦਿਨ ਫ਼ਕੀਰ ਓਹ ਤਰਫ਼ ਏਸੇ ਚੜ੍ਹ ਪਾਲਕੀ ਸੀ ਕਿਤੇ ਜਾਇ ਰਿਹਾ
ਬਾਹਿਰ ਖੇਤਾਂ ਦੇ ਵਿਚ ਹੀ ਮੇਲ ਹੋਯਾ ਸੀ ਨਾਲ ਉਬਾਰਾ ਭੀ ਆਇ ਰਿਹਾ
ਕਹਯਾ ਓਸਨੇ ਐਹ ਹੈ ਗੁਰੂ ਨਾਨਕ ਤੇਜ਼ ਵੇਖ ਫ਼ਕੀਰ ਬਿਸਮਾਇ ਰਿਹਾ
ਭੁੱਲ ਗਯੋ ਸੂ ਆਪਨਾ ਮਾਨ ਸਾਰਾ ਉੱਤਰ ਚਰਨੀਂ ਸੀਸ ਝੁਕਾਇ ਰਿਹਾ
ਬੋਲੇ ਗੁਰੂ ਜੀ ਅੱਦ੍ਰਿਹਮਾਨ ਆਓ ਤੁਹਾਨੂੰ ਹੈ ਹੰਕਾਰ ਸਤਾਇ ਰਿਹਾ
ਸਾਨੂੰ ਏਥੋਂ ਉਠਾਉਨ ਦੇ ਮਤੇ ਕਰੋ ਦਿਲ ਈਰਖਾ ਥੀਂ ਦੁੱਖ ਪਾਇ ਰਿਹਾ
ਅਸਾਂ ਸਾਂਭਿਆ ਤੁਸਾਂ ਦਾ ਕੀਹ ਏਥੇ ਕਿਹੜਾ ਐਮਾ ਹੈ ਅਸਾਂ ਦਬਾਇ ਲਿਆ
ਸੁਣ ਦੇ ਸਾਰ ਫ਼ਕੀਰ ਹੋ ਗਿਆ ਪਾਣੀ ਅੱਖਾਂ ਨੀਵੀਆਂ ਕਰ ਸ਼ਰਮਾਇ ਰਿਹਾ
ਹੱਥ ਜੋੜ ਕੇ ਭੁੱਲ ਬਖ਼ਸ਼ਾਉਨ ਲੱਗਾ ਕਰਨੀ ਆਪਨੀ ਤੇ ਪਛਤਾਇ ਰਿਹਾ
ਜਦ ਤਕ ਸੀ ਖ਼ੁਦੀ ਕਰਤਾਰਸਿੰਘਾ ਤਦ ਤਕ ਹੀ ਦੂਰ ਖ਼ੁਦਾਇ ਰਿਹਾ

ਸ੍ਰੀ ਬਾਬਾ ਜੀ

ਬੋਲੇ ਗੁਰੂ ਜੀ ਅੱਦ੍ਰਿਹਮਾਨ ਸੁਣੋ ਹੋ ਫ਼ਕੀਰ ਗੁਮਾਨ ਮਟਾਨਾ ਚਾਹੀਏ
ਖ਼ਾਲਕ ਖ਼ਲਕ ਦੇ ਵਿਚ ਪਛਾਨ ਕਰ ਕੇ ਬੁਰਾ ਭਲਾ ਨ ਕਿਸੇ ਸੁਨਾਨਾ ਚਾਹੀਏ
ਮੁਸਲਮਾਨ ਹਿੰਦੂ ਜੋਤ ਰੱਬ ਦੀ ਨੇ ਦੂਹਾਂ ਵਿਚ ਨ ਭੇਦ ਰਖਾਨਾ ਚਾਹੀਏ

ਹਿੰਦੂ ਤੁਰਕ ਇਹ ਨਾਮ ਨੇ ਜਿਸਮਾਂ ਦੇ ਵੱਖ ਆਤਮਾ ਦਾ ਭੇਦ ਪਾਨਾ ਚਾਹੀਏ
ਕੋਠੇ ਰੂਹਾਂ ਦੇ ਜਿਸਮ ਹਨ ਸਾਰਯਾਂ ਦੇ ਸੋ ਹੈਨ ਫ਼ਾਨੀ ਦਿਲ ਲਾਨਾ ਚਾਹੀਏ
ਅੱਗੇ ਜਾਵਨਾ ਜਿਸਮਾਂ ਮੂਲ ਨਾਹੀਂ ਲੇੱਖਾ ਰੂਹਾਂ ਦੇ ਸਿਰ ਟਕਾਨਾ ਚਾਹੀਏ
ਓਥੇ ਅਮਲਾਂ ਉੱਤੇ ਨਬੇੜਾ ਹੋਏ ਦਿਲੋਂ ਮਜ਼੍ਹਬੀ ਮਾਨ ਗਵਾਨਾ ਚਾਹੀਏ
ਨੇਕ ਅਮਲਾਂ ਦਾ ਕਰਤਾਰਸਿੰਘਾ ਅੱਗੇ ਨਾਲ ਹਿਸਾਬ ਲਿਜਾਨਾ ਚਾਹੀਏ

ਵਾਕ ਕਵੀ

ਗਿਆ ਅੱਦ੍ਰਹਿਮਾਨ ਭੀ ਸਿੱਖ ਹੋਕੇ ਪੂਰੇ ਗੁਰੂ ਤੋਂ ਜੁਗਤੀ ਪਾਇਕੇ ਜੀ
ਬੈਠਾ ਛੱਡ ਗੁਮਾਨ ਹੰਕਾਰ ਸਾਰਾ ਨਾਮ ਜਪਨ ਲੱਗਾ ਘਰ ਜਾਇਕੇ ਜੀ
ਏਸੇ ਤਰ੍ਹਾਂ ਅਨੇਕ ਹੀ ਵਰੋਸਾਉਂਦੇ ਸ੍ਰੀ ਬਾਬੇ ਦੀ ਸ਼ਰਨੀ ਆਇਕੇ ਜੀ
ਸੁਣੋ ਹੋਰ ਪਰਸੰਗ ਕਰਤਾਰਸਿੰਘਾ ਸਤਿਸੰਗੀਓ ਚਿਤ ਠਹਿਰਾਇਕੇ ਜੀ

## ਸਿੱਖਾਂ ਨੂੰ ਉਪਦੇਸ਼

ਮੂਲੇ ਦਾ ਪ੍ਰਸ਼ਨ

ਮੂਲਾ ਕੀੜ ਇਕ ਜ਼ਾਤ ਦਾ ਖਤਰੀ ਸੀ ਸ੍ਰੀ ਬਾਬੇ ਦੀ ਸ਼ਰਨੀ ਆਂਵਦਾ ਏ
ਹੱਥ ਜੋੜ ਕੇ ਬੇਨਤੀ ਇਉਂ ਕਰਦਾ ਮਨ ਚੰਚਲ ਬਹੁਤ ਸਤਾਂਵਦਾ ਏ
ਇਕ ਥਾਂ ਨ ਗੁਰੂ ਜੀ ਟਿਕਨ ਦੇਂਦਾ ਵਾਂਗ ਬਾਂਦਰਾਂ ਪਿਆ ਨਚਾਂਵਦਾ ਏ
ਜਿਵੇਂ ਵੱਸ ਹੋ ਜਾਏ ਕਰਤਾਰਸਿੰਘਾ ਹੀੱਲਾ ਦੱਸਯੋ ਥਿਨੇ ਸੁਨਾਂਵਦਾ ਏ

ਉੱਤ੍ਰ ਸ੍ਰੀ ਬਾਬਾ ਜੀ

ਕਹਿੰਦੇ ਗੁਰੂ ਜੀ ਚੰਚਲ ਮਨ ਭਾਈ ਇਹਦਾ ਕਦੇ ਵਸਾਹ ਭੀ ਖਾਈਏ ਨ
ਜਿਹੜੀ ਚੀਜ਼ ਨੂੰ ਵੇਖਦਾ ਲੋਭ ਕਰਦਾ ਅੱਖਾਂ ਇਹਦੀਆਂ ਤੋਂ ਪੜਦਾ ਲਾਹੀਏ ਨ
ਭਲੇ ਬੁਰੇ ਭਰੇ ਰੰਗ ਵਿਚ ਦੁਨੀਆਂ ਇਹ ਸਾਮ੍ਹਣੇ ਓਹ ਲਿਆਈਏ ਨ
ਗੰਦੇ ਗੀਤ ਕਹਾਣੀਆਂ ਨਾਰਾਂ ਦੀਆਂ ਕੰਨੀਂ ਏਸਦੀ ਕਦੇ ਭੀ ਪਾਈਏ ਨ
ਨਾਚ ਰੰਗ ਤਮਾਸ਼ੇ ਜੋ ਵੇਸਵਾ ਏ ਚੰਚਲ ਔਰਤਾਂ ਇਹਨੂੰ ਵਿਖਾਈਏ ਨ
ਸਤਿਸੰਗ ਘੇਰਾ ਇਹਨੂੰ ਪਾ ਰੱਖੋ ਭਾਰ ਨਾਮ ਦੇ ਜਾਪ ਦਾ ਲਾਹੀਏ ਨ
ਦੇ ਮੂੰਖ ਗਯਾਨ ਲਗਾਮ ਰੱਖੋ ਘੋੜਾ ਬਿਨਾਂ ਲਗਾਮ ਕੁਦਾਈਏ ਨ
ਬਾਂਦ੍ਰ ਬਾਂਸ ਤੇ ਚੜ੍ਹਦਾ ਉਤਰਦਾ ਜਿਉਂ ਤਿਵੇਂ ਏਸਨੂੰ ਵਿਹਲਾ ਬਹਾਈਏ ਨ

ਠਾਮ ਬਾਂਸ ਉੱਤੇ ਚੜ੍ਹਦਾ ਉੱਤਰਦਾ ਰਹੇ ਕਾਰ ਏਸਦੀ ਇਹ ਖੁੰਡਾਈਏ ਨ
ਰੱਖ ਸ਼ਬਦ ਅੱਭਿਆਸ ਕਰਤਾਰਸਿੰਘਾ ਰੰਗ ਵਿਸ਼ੇ ਦਾ ਮੂਲ ਚੜ੍ਹਾਈਏ ਨ

ਮੂਲੇ ਦਾ ਸਿੱਖੀ ਪਯਾਰ

ਮੂਲਾ ਘਰ ਜਾ ਨਾਮ ਅੱਭਯਾਸ ਲੱਗਾ ਸਾਧ ਸੰਤ ਦੀ ਸੇਵ ਕਮਾਇ ਭਾਈ
ਦਸਾਂ ਨਹੁੰਆਂ ਦੀ ਨੇਕ ਕਮਾਈ ਕਰਕੇ ਸਿਖ ਸਾਧ ਦੇ ਤਈਂ ਖਵਾਇ ਭਾਈ
ਹੱਥੀਂ ਕਾਰ ਕਰਦਾ ਮੂੰਹੋਂ ਨਾਮ ਜਪਦਾ ਨਿੱਤ ਸਤਿਸੰਗਤਿ ਵਿਚ ਜਾਇ ਭਾਈ
ਨੀਵਾਂ ਮਨ ਤੇ ਮੱਤ ਕਰਤਾਰਸਿੰਘਾ ਉੱਚੀ ਰੱਖ ਕੇ ਕਾਰ ਚਲਾਇ ਭਾਈ

ਇੱਕ ਠੱਗ ਨੇ ਸੰਤ ਦੇ ਭੇਖ ਵਿਚ ਮੂਲੇ ਦੇ ਘਰ ਆਉਣਾ

ਇਕ ਠੱਗ ਸਿੱਖੀ ਭੇਖ ਧਾਰ ਤਨ ਤੇ ਕਿਤੋਂ ਆਇ ਗਿਆ ਓਹਦੇ ਘਰ ਸੀ ਜੀ
ਸੇਵਾ ਮੂਲੇ ਨੇ ਓਸਦੀ ਬਹੁਤ ਕੀਤੀ ਪਰ ਓਹ ਪਾਪੀ ਠੱਗ ਨਰ ਸੀ ਜੀ
ਰਾਤ ਪਈ ਤੇ ਮੂਲੇ ਦੀ ਨਾਰ ਸੁੱਤੀ ਗਹਿਣੇ ਲਾਹ ਡੱਬੇ ਵਿਚ ਧਰ ਸੀ ਜੀ
ਚੋਰ ਵੇਖਦਾ ਰਿਹਾ ਉਸ ਧਰਦੀ ਨੂੰ ਬੁਰੀ ਲਈ ਸਲਾਹ ਉਸ ਕਰ ਸੀ ਜੀ
ਰਾਤ ਪਿਛਲੀ ਲੈ ਡੱਬਾ ਉਠ ਟੁਰਯਾ ਅੱਗੇ ਜਿੰਦਾ ਲੱਗਾ ਬੰਦ ਦਰ ਸੀ ਜੀ
ਆ ਮੂਲੇ ਦੇ ਤਈਂ ਜਗਾ ਕਹਿੰਦਾ ਕੁੰਜੀ ਦਿਹੋ ਬੋੱਲੇ ਨਾਲ ਛਰ ਸੀ ਜੀ
ਪੇਟ ਪੀੜ ਹੋਵੇ ਜੰਗਲ ਜਾਵਨਾ ਮੈਂ ਦੁੱਖ ਰਿਹਾ ਚਰੋਕਨਾ ਜਰ ਸੀ ਜੀ
ਮੂਲਾ ਉੱਠਯਾ ਝੱਟ ਕਰਤਾਰਸਿੰਘਾ ਰਿਦੇ ਪ੍ਰੇਮ ਸਿੱਖੀ ਰਿਹਾ ਭਰ ਸੀ ਜੀ

ਮੂਲਾ

ਏਥੇ ਬੈਠ ਲਵੋ ਵਿਹੜਾ ਬਹੁਤ ਖੁੱਲ੍ਹਾ ਮੂਲਾ ਨਾਲ ਪਰੇਮ ਸੁਨਾਇ ਦੇਂਦਾ
ਕਹਿੰਦਾ ਚੋਰ ਮੈਂ ਬਾਹਰ ਹੀ ਹੋ ਆਵਾਂ ਛਲ ਕਰਕੇ ਗੱਲ ਪਰਤਾਇ ਦੇਂਦਾ
ਮੂਲਾ ਉੱਠ ਕੇ ਨਾਲ ਲੰਘਾਉਨ ਗਿਆ ਡੱਬਾ ਡਿੱਗਯਾ ਪਾਪ ਕੰਬਾਇ ਦੇਂਦਾ
ਡੱਬਾ ਵੇਖ ਕੇ ਮੂਲਾ ਹੈਰਾਨ ਹੋਯਾ ਝੱਟ ਚੁੱਕ ਕੇ ਓਹਨੂੰ ਫੜਾਇ ਦੇਂਦਾ
ਕਹਿੰਦਾ ਲੈ ਸ੍ਵਾਮੀ ਤੁਹਾਨੂੰ ਲੋੜ ਹੋਸੀ ਪਾਪ ਵੇਖ ਅਣਡਿਠ ਕਰਾਇ ਦੇਂਦਾ
ਓਹਨੂੰ ਬਾਹਰ ਲੰਘਾ ਕੇ ਮੁੜ ਆਯਾ ਓਹਦੇ ਪਾਪ ਨੂੰ ਦਿਲੋਂ ਭੁਲਾਇ ਦੇਂਦਾ
ਦਿਨੇ ਉੱਠ ਕੇ ਇਸਤ੍ਰੀ ਰੋਣ ਲੱਗੀ ਓਹਨੂੰ ਅਕਲ ਦੇ ਨਾਲ ਸਮਝਾਇ ਦੇਂਦਾ
ਰਾਤ ਚੋਰ ਪਏ ਡੱਬਾ ਲੈ ਗਏ ਪੜਦਾ ਭੇਖ ਸਿੱਖੀ ਉੱਤੇ ਪਾਇ ਦੇਂਦਾ

ਕਹਿੰਦਾਸਿੱਖਤਾਹੀਏਂਘਰੋਂਚਲਾਗਿਆਮੱਤਕੋਈਮੈਨੂੰ ਦੂਸ਼ਨਲਾਇਦੇਂਦਾ
ਸਿੱਖੀ ਭਾਵ ਦੇ ਤਈਂ ਕਰਤਾਰਸਿੰਘਾ ਪੂਰਾ ਕਰਕੇ ਮੂਲਾ ਦਿਖਾਇਦੇਂਦਾ

ਹੋਰ ਸਿੱਖਾਂ ਦਾ ਪ੍ਰਸ਼ਨ

ਦੋ ਸਿੱਖ ਪਿਰਥਾ, ਪੇੱਡਾ ਨਾਮ ਜਿਨ੍ਹਾਂ ਕਰਦੇ ਅਰਜ਼ ਪੂਰੀ ਕਰ ਆਸ ਦੇਵੋ
ਬਖ਼ਸ਼ੋ ਆਪਣੇ ਚਰਨ ਦੀ ਟੇਕ ਸਾਨੂੰ ਹਿਰਦੇ ਭਟਕਦੇ ਨੂੰ ਧਰਵਾਸ ਦੇਵੋ
ਵੱਸੇ ਰੂਪ ਤੁਸਾਡੜਾ ਚਿੱਤ ਸਾਡੇ ਜਨਮ ਮਰਨ ਦਾ ਦੁੱਖ ਕਰ ਨਾਸ ਦੇਵੋ
ਕਰੋ ਮਿਹਰ ਤਾਰੋ ਕਰਤਾਰਸਿੰਘਾ ਨੇੜੇ ਆਪਣੇ ਚਰਨਾਂ ਦੇ ਵਾਸ ਦੇਵੋ

ਸ੍ਰੀ ਬਾਬਾ ਜੀ

ਬੋਲੇ ਜੱਗ ਦੇ ਤਾਰਨੇਹਾਰ ਗੁਰ ਜੀ ਸਾਡੇ ਚਰਨਾਂ ਦੀ ਓਟ ਜੇ ਚਾਹੋ ਭਾਈ
ਸਾਡੇ ਚਰਨ ਓਥੇ ਸਤਿਸੰਗ ਜਿਥੇ ਸਤਿ ਸੰਗਤਿ ਸਦਾ ਕਮਾਓ ਭਾਈ
ਸੰਤ ਗੁਰੂ ਅਕਾਲ ਵਿਚ ਭੇਦ ਨਾਹੀਂ ਸੇਵਾ ਕਰੋ ਵੱਡਾ ਫਲ ਪਾਓ ਭਾਈ
ਸੰਤ ਗੁਰੂ ਦੇ ਸਿਖ ਪਛਾਨ ਭਲੇ ਰੂਪ ਗੁਰੂ ਦਾ ਜਾਨ ਸਲਾਹੋ ਭਾਈ
ਸਾਡਾ ਰੂਪ ਸਾਡਾ ਸ਼ਬਦ ਜਾਨ ਲਵੋ ਸ਼ਬਦ ਹਿਰਦੇ ਵਿਚ ਵਸਾਓ ਭਾਈ
ਸਰਗੁਣ ਦਿਹ ਸਾਡੀ, ਸ਼ਬਦ ਰੂਪ ਨਿਰਗੁਣ ਮਿਲ ਫੇਰ ਵਿਛੋੜਾ ਨ ਖਾਓ ਭਾਈ
ਕਿਰਤ ਧਰਮ ਦੀ ਕਰੋ ਤੇ ਵੰਡ ਖਾਓ ਨਿਰਧਨ ਵੇਖ ਕੇ ਦੁੱਖ ਵੰਡਾਓ ਭਾਈ
ਖ਼ਾਲਕ ਖ਼ਲਕ ਦੇ ਵਿਚ ਪਛਾਨ ਕਰ ਕੇ ਕਿਸੇ ਜੀਵ ਨੂੰ ਨਹੀਂ ਸਤਾਓ ਭਾਈ
ਹੱਥੀਂ ਕਾਰ ਕਰੋ ਚਿੱਤੋਂ ਨਾਮ ਜਪੋ ਹਰ ਕਿਸੇ ਦਾ ਭਲਾ ਮਨਾਓ ਭਾਈ
ਮਨ ਨੀਵੇਂ ਹੋ ਰਹੋ ਕਰਤਾਰਸਿੰਘਾ ਅਤੇ ਮੱਤ ਨੂੰ ਉੱਚੀ ਰਖਾਓ ਭਾਈ

ਹੋਰ ਸਿੱਖਾਂ ਦੇ ਪ੍ਰਸ਼ਨ

ਪ੍ਰਿਥੀਮੱਲ ਸਹਿਗਲ ਅਤੇ ਰਾਮਾ ਡਿਡੀ ਕਹਿੰਦੇ ਅਸਾਂ ਤੇ ਮਿਹਰ ਕਮਾਈਏ ਜੀ
ਕੋਈ ਸਾਧਨਾ ਅਸਾਂ ਨੂੰ ਦੱਸ ਦਿਹੋ ਜਿਵੇਂ ਮੁੜ ਕੇ ਜਨਮ ਨ ਪਾਈਏ ਜੀ
ਦੁੱਖ ਜਾਣ ਕੱਟੇ ਸੰਸਾਰ ਵਾਲੇ ਅਸੀਂ ਅੰਤ ਨੂੰ ਮੁਕਤ ਹੋ ਜਾਈਏ ਜੀ
ਸੌਖਾ ਤਪ ਕੋਈ ਕਰਤਾਰਸਿੰਘਾ ਜਿਨੂੰ ਗ੍ਰਿਸਤ ਦੇ ਵਿਚ ਨਭਾਈਏ ਜੀ

ਸ੍ਰੀ ਬਾਬਾ ਜੀ—( ਤਪ ਤਿੰਨ ਤਰ੍ਹਾਂ ਦਾ )

ਬੋਲੇ ਗੁਰੂ ਜੀ ਤਪ ਤਿੰਨ ਤਰ੍ਹਾਂ ਦਾ ਏ ਰਜੋ ਸਤੋ ਤੇ ਤਮੋ ਪਛਾਨ ਲਵੋ

ਨੰਗੇ ਰਹਿਨਾ ਤੇ ਭੁੱਖ ਪ੍ਰਿਆਸ ਜਰਨੀ ਧੂਣੀ ਤਪਨੀ ਹਠ ਇਹ ਜਾਨ ਲਵੇ
ਯੋਗ ਸਾਧਨਾ ਦਿਹ ਨੂੰ ਦੁੱਖ ਦੇਨਾ ਤਪ ਤਾਮਸੀ ਇਹ ਗਿਆਨ ਲਵੇ
ਦੁੱਖ ਬਹੁਤ ਤੇ ਏਸਦਾ ਫਲ ਥੋੜਾ ਕਰਨ ਯੋਗ ਨਾਹੀਂ ਰਿਦੇ ਠਾਨ ਲਵੇ
ਬਿਨਾਂ ਗਿਆਨ ਦੇ ਹਠ ਨੂੰ ਧਾਰ ਲੈਨਾ ਮਨ ਕਾਬੂ ਨ ਹੋਵੇ ਸੁਜਾਨ ਲਵੇ
ਬਹੁਤੇ ਗਿਰ ਜਾਂਦੇ ਕਰਤਾਰਸਿੰਘਾ ਵਿਰਲਾ ਕੋਈ ਬਚੇ ਬਲਵਾਨ ਲਵੇ

ਤਥਾ

ਦੂਜਾ ਰਾਜਸੀ ਤਪ ਹੈ ਬਹੁਤ ਚੰਗਾ ਦੁੱਖ ਦਿਹ ਤੇ ਕੋਈ ਉਠਾਵਨਾ ਨ
ਜਾਣ ਗੁਰੂ ਅਕਾਲ ਨੂੰ ਸਦਾ ਹਾਜ਼ਰ ਭੈ ਦਿਲ ਤੋਂ ਕਦੇ ਭੁਲਾਵਨਾ ਨ
ਰੱਖ ਸਬਰ ਸੰਤੋਖ ਨੂੰ ਦਿਲ ਅੰਦਰ ਵਿਸ਼ੇ ਭੋਗ ਵਿਚ ਚਿੱਤ ਫਸਾਵਨਾ ਨ
ਪਰ ਇਸਤ੍ਰੀ ਦਾ ਰੂਪ ਵੇਖ ਕਰਕੇ ਵਿਸ਼ੇ ਵਸ ਹੋ ਮਨ ਡੋਲਾਵਨਾ ਨ
ਚੋਰੀ ਯਾਰੀ ਤੇ ਨਿੰਦਾ ਦਾ ਤਿਆਗ ਕਰਨਾ ਵੈਰ ਈਰਖਾ ਤਈਂ ਰਖਾਵਨਾ ਨ
ਬੁਰੇ ਕਰਮ ਤੋਂ ਸਦਾ ਹੀ ਭੈ ਖਾਣਾ ਕਦੇ ਵਿਚ ਕੁਸੰਗ ਦੇ ਜਾਵਨਾ ਨ
ਸਾਧੂ ਸੰਤ ਦੀ ਸੇਵਾ ਹਮੇਸ਼ ਕਰਨੀ ਬੇ ਅਦਬ ਹੋ ਮੂੰਹ ਚਲਾਵਨਾ ਨ
ਪੰਜੇ ਇੰਦ੍ਰੇ ਰੱਖਣੇ ਵੱਸ ਆਪਣੇ ਸੁਆਸ ਭਜਨ ਦੇ ਬਿਨਾਂ ਲੰਘਾਵਨਾ ਨ
ਮਾਨ ਹੁੰਦਿਆਂ ਹੋ ਨਿਰਮਾਨ ਰਹਿਨਾ ਕਦੇ ਜ਼ੋਰ ਹੰਕਾਰ ਜਤਾਵਨਾ ਨ
ਪਹਿਲਾਂ ਮਰਨ ਤੋਂ ਜੀਉਂਦਿਆਂ ਮਰ ਰਹਿਨਾ ਝੂਠੇ ਮੋਹ ਦੇ ਭਾਰ ਨੂੰ ਚਾਵਨਾ ਨ
ਰਹਿਨਾ ਵਿਚ ਗ੍ਰਿਸਤ ਦੇ ਕਵਲ ਵਾਂਗੂ ਭਲੇ ਕਰਮ ਤੋਂ ਚਿੱਤ ਚੁਰਾਵਨਾ ਨ
ਇਹ ਰਾਜਸੀ ਤਪ ਕਰਤਾਰਸਿੰਘਾ ਮਾਨੁਖ ਜਨਮ ਨੂੰ ਐਵੇਂ ਗਵਾਵਨਾ ਨ

ਤਥਾ

ਤੀਜਾ ਸ਼ਾਂਤਕੀ ਤਪ ਦਾ ਸੁਣੋ ਨਿਰਨਾ ਮਨ ਸਿਮਰਨ ਦੇ ਵਿਚ ਲਾਨਾ ਚਾਹੀਏ
ਚੰਚਲ ਮਨ ਦੀ ਬ੍ਰਿਤੀ ਇਹ ਠਹਿਰਦੀ ਨਹੀਂ ਦੇ ਸ਼ਬਦ ਗਿਆਨ ਠਹਿਰਾਨਾ ਚਾਹੀਏ
ਜਿਵੇਂ ਘੋੜੇ ਨੂੰ ਲੈਕ ਮਸਾਲਾ ਦੇਂਦੇ ਓਹ ਖਾਇਨ ਭੇਦ ਇਹ ਪਾਨਾ ਚਾਹੀਏ
ਮੂੰਹ ਵਿਚ ਦੇ ਹੱਥ ਖਵਾਈਦਾ ਏ ਬਚੇ ਰੋਗ ਤੋਂ ਸਮਝ ਇਹ ਜਾਨਾ ਚਾਹੀਏ
ਖੋਟੀ ਵਾਸ਼ਨਾ ਤੋਂ ਰੋਗੀ ਮਨ ਘੋੜਾ ਸ਼ਬਦ ਧਿਆਨ ਮਸਾਲਾ ਖਵਾਨਾ ਚਾਹੀਏ
ਮੂੰਹ ਵਿਚ ਅਭਿਆਸ ਦਾ ਹੱਥ ਦੇ ਕੇ ਰੋਕ ਵਾਸ਼ਨਾ ਵੱਲੋਂ ਹਟਾਨਾ ਚਾਹੀਏ

ਮਨ ਰੋਕਨਾ ਸ਼ਾਂਤਕੀ ਤਪ ਸਮਝੋ ਨਹੀਂ ਸ਼ਬਦ ਅਭਯਾਸ ਭੁਲਾਨਾ ਚਾਹੀਏ
ਬਹਿੰ ਦੇਉ ਉਠਦੇ ਸਦਾ ਕਰਤਾਰ ਸਿੰਘਾ ਮਨ ਭਜਨ ਭਗਵੰਤ ਤੇ ਲਾਨਾ ਚਾਹੀਏ

ਮੱਲੋ ਦਾ ਪ੍ਰਸ਼ਨ

ਮਿਹਨਤ ਤਾਮਸੀ ਤਪ ਦੇ ਵਿੱਚ ਬਹੁਤੀ ਫਲ ਬਹੁਤ ਥੋੜਾ ਹੱਥ ਆਂਵਦਾ ਏ
ਕਿਸੇ ਕਿਸੇ ਤਾਈਂ ਰਿੱਧ ਸਿੱਧ ਫੁਰਦੀ ਤਦ ਆਣ ਹੰਕਾਰ ਸਮਾਂਵਦਾ ਏ
ਰਿੱਧਾਂ ਸਿੱਧਾਂ ਆ ਮਨ ਭੁਲਾ ਦੇਵਨ ਕੋਈ ਵਿਰਲਾ ਹੀ ਬਚ ਜਾਂਵਦਾ ਏ
ਤਪ ਰਾਜਸੀ ਦੇ ਵਿਚ ਦੁੱਖ ਕੋਈ ਨ ਫਲ ਕਰਨ ਵਾਲਾ ਬਹੁਤਾ ਪਾਂਵਦਾ ਏ
ਓਸ ਵਕਤ ਬੈਠਾ ਮੱਲੋ ਪਾਸ ਹੈ ਸੀ ਹੱਥ ਜੋੜ ਓਹ ਅਰਜ਼ ਸੁਨਾਂਵਦਾ ਏ
ਫਲ ਮਿਹਨਤ ਦਾ ਹੱਥ ਆਵਨਾ ਏਂ ਬਹੁਤੀ ਕਰੇ ਬਹੁ ਲਾਭ ਉਠਾਂਵਦਾ ਏ
ਥੋੜੀ ਕਰੇ ਉਹ ਥੋੜਾ ਹੀ ਫਲ ਪਾਊ ਬ੍ਰਿਥੀ ਘਾਲ ਨ ਰੱਬ ਗਵਾਂਵਦਾ ਏ
ਪੂਰਾ ਸਤਿ ਗੁਰੂ ਸੁਣ ਕਰਤਾਰ ਸਿੰਘਾ ਸਿੱਖ ਤਈਂ ਯੁਕਤੀ ਸਮਝਾਂਵਦਾ ਏ

ਸ੍ਰੀ ਬਾਬਾ ਜੀ

ਮੱਲੋ ਸੁਣ ਮਿਹਨਤ ਵਿਚ ਫਰਕ ਭਾਈ ਭੇਦ ਏਸਦੇ ਵਿਚ ਭੀ ਆਹਿ ਬਹੁਤਾ
ਇਕ ਆਦਮੀ ਜੰਗਲ ਵਿਚ ਜਾ ਕੇ ਚੁਣੇ ਲੱਕੜਾਂ ਦੁੱਖ ਉਠਾਇ ਬਹੁਤਾ
ਪੈਸੇ ਚਾਰ ਹੀ ਰਾਤ ਨੂੰ ਮਿਲਨ ਉਸ ਨੂੰ ਸਾਰਾ ਦਿਨ ਹੀ ਦੁੱਖ ਓਹ ਪਾਇ ਬਹੁਤਾ
ਦੂਜਾ ਬਾਣੀਆਂ ਬੈਠ ਦੁਕਾਨ ਉੱਤੇ ਲੂਣ ਤੇਲ ਦਾ ਵਣਜ ਕਰਾਇ ਬਹੁਤਾ
ਮਿਹਨਤ ਥੋੜੀ ਆਰਾਮ ਦਾ ਕੰਮ ਸਾਰਾ ਲੱਕੜ ਹਾਰੇ ਤੋਂ ਪੈਸਾ ਕਮਾਇ ਬਹੁਤਾ
ਤੀਜਾ ਰਤਨ ਜਵਾਹਰ ਬਪਾਰ ਕਰਦਾ ਬੈਠਾ ਰਹੇ ਤੇ ਧਨੀ ਕਹਾਇ ਬਹੁਤਾ
ਲਾਭ ਦੋਹਾਂ ਤੋਂ ਓਸ ਨੂੰ ਬਹੁਤ ਆਵੇ ਦਿਨ ਵਿਚ ਆਰਾਮ ਲੰਘਾਇ ਬਹੁਤਾ
ਇਸੇ ਤਰ੍ਹਾਂ ਜੋ ਤਾਮਸੀ ਤਪ ਕਰਦਾ ਮਾਨੁਖ ਦਿਹ ਨੂੰ ਦੁੱਖ ਸਹਾਇ ਬਹੁਤਾ
ਬਿਨਾਂ ਗਯਾਨ ਦੇ ਮਿਲਦਾ ਫਲ ਥੋੜ੍ਹਾ ਤਾ ਧੂਣੀਆਂ ਕਸ਼ਟ ਵਧਾਇ ਬਹੁਤਾ
ਤਪ ਰਾਜਸੀ ਭਲਾ ਕਰਤਾਰ ਸਿੰਘਾ ਦੁੱਖ ਥੋੜਾ ਤੇ ਫਲ ਦਵਾਇ ਬਹੁਤਾ

ਹੋਰ ਸਿੱਖ ਦਾ ਪ੍ਰਸ਼ਨ

ਕਾਲੂ ਖੱਤਰੀ ਇੱਕ ਹਜ਼ੂਰ ਆਕੇ ਕਹਿੰਦਾ ਸਿੱਖਯਾ ਕੁਝ ਸਿਖਾਓ ਗੁਰ ਜੀ
ਦੱਸੋ ਲੱਛਨ ਮਨ ਮੁਖਾਂ ਸਨ ਮੁਖਾਂ ਦੇ ਸਿੱਖ ਜਾਣਕੇ ਦਯਾ ਕਮਾਓ ਗੁਰ ਜੀ

ਅਸੀਂ ਜੀਵ ਪਾਪੀ ਚੱਲ ਸ਼ਰਨ ਆਏ ਜਨਮ ਮਰਨ ਦੇ ਫੰਧ ਕਟਾਓ ਗੁਰ ਜੀ
ਸਹਿਜੇ ਤਰਨ ਦਾ ਹੀ ਲਾ ਕਰਤਾਰ ਸਿੰਘਾ ਕੋਈ ਦੱਸ ਸਾਨੂੰ ਬੰਨੇ ਲਾਓ ਗੁਰ ਜੀ

ਸ੍ਰੀ ਬਾਬਾ ਜੀ ਨੇ ਗੁਰਮੁਖਾਂ ਦੇ ਲੱਛਣ ਦੱਸਣੇ

ਸ੍ਰੀ ਬਾਬਾ ਜੀ ਆਖਦੇ ਸੁਣ ਸਿੱਖਾ ਸਨ ਮੁਖ ਦੇ ਲੱਛਨ ਸਾਰ ਭਾਈ
ਸਨ ਮੁਖ ਤੇ ਗੁਰਮੁਖ ਬਾਤ ਇੱਕਾ ਏਸ ਪਦ ਦੀ ਉੱਤਮ ਕਾਰ ਭਾਈ
ਬੁਰੇ ਕੰਮਾਂ ਨੂੰ ਜਿਨ੍ਹਾਂ ਨੇ ਪਿੱਠ ਦਿੱਤੀ ਭਲਾ ਰਾਤ ਦਿਨ ਕਰਨ ਵਿਹਾਰ ਭਾਈ
ਸਾਰੀ ਮਨ ਦੀ ਮੱਤ ਤਯਾਗ ਕਰਕੇ ਗੁਰ ਸਿੱਖਯਾ ਲਈ ਜਿਨ੍ਹਾਂ ਧਾਰ ਭਾਈ
ਬੁਰੇ ਕੰਮਾਂ ਦਾ ਜਿਨ੍ਹਾਂ ਤਿਆਗ ਕੀਤਾ ਭਲੇ ਕਰਮਾਂ ਨਾਲ ਪਯਾਰ ਭਾਈ
ਅੰਗ ਸੰਗ ਕਰਤਾਰ ਨੂੰ ਸਦਾ ਜਾਨਨ ਦੇਨ ਰੁਚੀ ਨ ਵਿਸ਼ੇ ਵਕਾਰ ਭਾਈ
ਸਨਮੁਖ ਹੈ ਉਨ੍ਹਾਂ ਦਾ ਨਾਮ ਸਮਝੋ ਮੁੱਖ ਜਿਨ੍ਹਾਂ ਦਾ ਵੱਲ ਕਰਤਾਰ ਭਾਈ
ਓਹ ਉੱਤਮ ਪੁਰਖ ਕਰਤਾਰ ਸਿੰਘਾ ਗੁਣ ਵੱਡੇ ਓਹਨਾਂ ਵਿਚ ਚਾਰ ਭਾਈ

ਪਹਿਲਾ ਗੁਣ ( ਮੈਤ੍ਰੀ )

ਪਹਿਲੇ ਮੈਤ੍ਰੀ ਕਰਨਾ ਜਾਨ ਦੂਜੀ ਤੀਜੇ ਮੁੱਦਤਾ ਨਾਮ ਕਹਾਇ ਸਿੱਖਾ
ਚੌਥੀ ਨਾਮ ਉਪੇਖਯਾ ਸਮਝ ਕਰਲੈ ਦੇਂਦੇ ਇਨ੍ਹਾਂ ਦੇ ਗੁਣ ਬਤਾਇ ਸਿੱਖਾ
ਪਹਿਲਾਂ ਮੈਤ੍ਰੀ ਦਾ ਰੂਪ ਸਮਝ ਲੈ ਤੂੰ ਜੀਵ ਜਿਤਨੇ ਜਗਤ ਮੇਂ ਆਹਿ ਸਿੱਖਾ
ਸਾਰੇ ਰੂਪ ਕਰਤਾਰ ਦਾ ਜਾਣ ਕਰਕੇ ਪ੍ਰੀਤ ਸਭ ਦੇ ਨਾਲ ਵਧਾਇ ਸਿੱਖਾ
ਵੇਖ ਸੁਖੀ ਨੂੰ ਆਪਨਾ ਸੁਖ ਸਮਝੇ ਦੁਖ ਦੁਖੀ ਦਾ ਤਿਵੇਂ ਵੰਡਾਇ ਸਿੱਖਾ
ਧਨ ਵਿੱਦਯਾ ਜ਼ੋਰ ਜੇ ਪਾਸ ਹੋਵੇ ਸੁਖ ਸਭ ਦੇ ਤਈਂ ਪੁਚਾਇ ਸਿੱਖਾ
ਜਿਵੇਂ ਮੀਤ ਦੇ ਨਾਲ ਭਲਾਈ ਕਰੇ ਵੈਰੀ ਨਾਲ ਭੀ ਤਿਵੇਂ ਨਭਾਇ ਸਿੱਖਾ
ਮਿੱਠਾ ਸਭ ਨੂੰ ਬੋਲਕੇ ਖ਼ੁਸ਼ੀ ਕਰੇ ਦਿਲ ਕਿਸੇ ਦਾ ਨਹੀਂ ਦੁਖਾਇ ਸਿੱਖਾ
ਚਿੱਤ ਸਭ ਦੇ ਆਪਨਾ ਚਿੱਤ ਸਮਝੇ ਹਿਰਦਾ ਬੋਲ ਨ ਕਿਸੇ ਦਾ ਢਾਹਿ ਸਿੱਖਾ
ਇਹ ਮੈਤ੍ਰੀ ਰੂਪ ਕਰਤਾਰ ਸਿੰਘਾ ਓਹ ਧੰਨ ਜੋ ਪਾਸ ਰਖਾਇ ਸਿੱਖਾ

ਦੂਸਰਾ ਗੁਣ ( ਕਰਨਾ )

ਦੂਜੀ ਕਰਨਾ ਕਿਰਪਾ ਰੂਪ ਜਿਸਦਾ ਜਿਦੇ ਪਾਸ ਸੁਖ ਓਹਨੂੰ ਅਪਾਰ ਦੇਵੇ
ਧਨ ਹੀਨ ਬਲੋਂ ਜਿਹੜੇ ਹੋਣ ਮਾੜੇ ਕਾਜ ਉਨ੍ਹਾਂ ਦੇ ਦੇਖ ਸਵਾਰ ਦੇਵੇ

ਦੁੱਖ ਕਿਸੇ ਦਾ ਵੇਖ ਨ ਝੱਲ ਸੱਕੇ ਵਾਹ ਲੱਗਦੀ ਸੁਖ ਸੁਧਾਰ ਦੇਵੇ
ਕਿਰਪਾ ਕਰਨੀ ਅਪਨ ਬੇਗਾਨਯਾਂ ਤੇ ਦੋਖ ਦੋਖੀ ਦਾ ਦੇਖ ਵਸਾਰ ਦੇਵੇ
ਬਦਲਾ ਲੈਨ ਦੀ ਆਸ ਨ ਮਨ ਰੱਖੇ ਦਿਲੋਂ ਕ੍ਰੋਧ ਦੀ ਅੰਸ ਨੂੰ ਮਾਰ ਦੇਵੇ
ਭੁਲਾ ਸਭ ਦਾ ਚਾਹੇ ਕਰਤਾਰਸਿੰਘਾ ਅੰਤ ਓਸ ਨੂੰ ਮੁਕਤ ਕਰਤਾਰ ਦੇਵੇ

ਤੀਸਰਾ ਗੁਣ (ਮੁੱਦਤਾ)

ਤੀਜਾ ਮੁੱਦਤਾ ਨਾਮ ਪ੍ਰਸੰਨਤਾ ਦਾ ਦੁੱਖ ਸੁੱਖ ਅੰਦਰ ਇਕਸਾਰ ਰਹਿਨਾ
ਧਨ, ਖ਼ਾਨ ਨ ਕਿਸੇ ਦਾ ਵੇਖ ਸੜਨਾ ਰਾਜ਼ੀ ਵਿਚ ਰਜ਼ਾ ਕਰਤਾਰ ਰਹਿਨਾ
ਗੁਣ ਦੂਸਰੇ ਦੇ ਵੇਖ ਖ਼ੁਸ਼ ਹੋਨਾ ਨਿੰਦਾ ਈਰਖਾ ਤੋਂ ਬਰਕਨਾਰ ਰਹਿਨਾ
ਰਚਨਹਾਰ ਦੀ ਕਾਰ ਕਰਤਾਰਸਿੰਘਾ ਵੇਖ ਖ਼ੁਸ਼ੀ ਹੋ ਹਰ ਪਰਕਾਰ ਰਹਿਨਾ

ਚੌਥਾ ਗੁਣ (ਉਪੇੱਖਯਾ)

ਚੌਥਾ ਨਾਮ ਉਪੇੱਖਯਾ ਫ਼ਰਕ ਦਾ ਹੈ ਬੁਰੇ ਭਲੇ ਦੇ ਵਿਚ ਵਚਾਰ ਕਰਨੀ
ਭਲੇ ਨਾਲ ਮਿਲ ਕੇ ਸਤਿਸੰਗ ਕਰਨਾ ਬੁਰੇ ਵਾਸਤੇ ਭਲੇ ਦੀ ਕਾਰ ਕਰਨੀ
ਗੁਰਮੱਤ ਦਾ ਓਹਨੂੰ ਉਪਦੇਸ਼ ਕਰਨਾ ਓਹਦੀ ਮੱਤ ਜ਼ਿੱਦੀ ਨਾਲ ਪਯਾਰ ਕਰਨੀ
ਜੇ ਤਾਂ ਸੁਧਰ ਜਾਵੇ ਤਾਂ ਤੇ ਖ਼ੁਸ਼ ਹੋਨਾ ਨ ਸੁਧਰੇ ਵੈਰ ਨ ਖ਼ਾਰ ਕਰਨੀ
ਪ੍ਰਾਰਬਧ ਓਹ ਦੀ ਮੰਦੀ ਸਮਝ ਕਰਕੇ ਪਿਛੇ ਹਟ ਜਾਨਾ ਰਿਦੇ ਸ਼ਾਰ ਕਰਨੀ
ਇਹ ਉਪੇੱਖਯਾ ਨਾਮ ਕਰਤਾਰਸਿੰਘਾ ਸੋਨੇ ਗਿਲਟ ਦੀ ਪਰਖ ਸੁਧਾਰ ਕਰਨੀ

ਮਨ ਮੁਖਾਂ ਦੇ ਲੱਛਨ

ਮਨ ਮੁਖ ਨ ਗੁਰਾਂ ਦੀ ਮੱਤ ਲੇਵੇ ਪਿਛੇ ਮਨ ਦੇ ਸਦਾ ਹੀ ਜਾਇ ਪਾਪੀ
ਜੋ ਮਨ ਆਵੇ ਓਹੋ ਕੰਮ ਕਰੇ ਲੋਕ ਲਾਜ ਗੁਰ ਲਾਜ ਤਜਾਇ ਪਾਪੀ
ਸਮਝ ਆਪਣੇ ਆਪ ਨੂੰ ਚਤਰ ਵੱਡਾ ਬੇ ਖ਼ਤਰ ਹੋ ਪਾਪ ਕਮਾਇ ਪਾਪੀ
ਗੁਰ ਸਿੱਖਾਂ ਨ ਗੁਰਾਂ ਦਾ ਸੰਗ ਕਰੇ ਸਤਿਸੰਗ ਤੋਂ ਚਿੱਤ ਚੁਰਾਇ ਪਾਪੀ
ਅੱਖਾਂ ਮੀਟੀਆਂ ਵਿੱਚ ਹੰਕਾਰ ਫਿਰੇ ਭਲੀ ਮੱਤ ਨ ਰਿਦੇ ਵਸਾਇ ਪਾਪੀ
ਮਨ ਚੰਚਲ ਚੰਚਲ ਕੰਮ ਕਰੇ ਬੁਰੇ ਕੰਮੋ ਨ ਵਰਜ ਰਹਾਇ ਪਾਪੀ
ਗੁਰ ਮੱਤ ਵੱਲੋਂ ਕੰਨ ਬੰਦ ਰੱਖੇ ਮਨ ਮੱਤ ਪਿਛੇ ਨਿੱਤ ਧਾਇ ਪਾਪੀ
ਅੱਨ੍ਹਾ ਗਯਾਨ ਦੇ ਬਿਨਾਂ ਕਰਤਾਰਸਿੰਘਾ ਮੰਦੇ ਕਰਮ ਕਰ ਦਾ ਨਰਕ ਜਾਇ ਪਾਪੀ

ਤਥਾ

ਪਰ ਇਸਤ੍ਰੀ ਰਵਨ ਸ਼ਰਾਬ ਪੀਵਨ ਪਰ ਨਿੰਦਯਾ ਖ਼ੁਸ਼ ਉਚਾਰ ਸਦਾ
ਪਰ ਸੁਖ ਨੂੰ ਦੇਖ ਕੇ ਦੁਖੀ ਹੋਵਨ ਸਭ ਸੰਗ ਰਖਨ ਦਿਲੋਂ ਖ਼ਾਰ ਸਦਾ
ਵੇਖ ਸੱਕਦੇ ਕਿਸੇ ਦਾ ਸੌਰਦਾ ਨ ਖ਼ੁਸ਼ੀ ਕਾਜ ਪਰਾਏ ਵਗਾੜ ਸਦਾ
ਸਾਧ ਸੰਤ ਨੂੰ ਵੇਖ ਕੇ ਸੜ ਜਾਵਨ ਕਰਨ ਨਾਲ ਕੁਸੰਗੀਆਂ ਪਯਾਰ ਸਦਾ
ਜਰਨ ਦੂਜੇ ਦੇ ਵੇਖ ਪਰਤਾਪ ਨੂੰ ਨ ਰਖਨ ਈਰਖਾ ਰਿਦੇ ਅਪਾਰ ਸਦਾ
ਵਸਦਾ ਵੇਖ ਨ ਕਿਸੇ ਨੂੰ ਖ਼ੁਸ਼ ਹੋਵਨ ਦਿਲੋਂ ਚਾਹੁੰਦੇ ਹੋਇ ਉਜਾੜ ਸਦਾ
ਵਿਚ ਮਿੱਤ੍ਰਾਂ ਪ੍ਰੀਤ ਨ ਵੇਖ ਸੱਕਨ ਹੋਣ ਖ਼ੁਸ਼ ਦੂੰਹ ਧਿਰਾਂ ਨੂੰ ਪਾੜ ਸਦਾ
ਭਲੀ ਕਿਸੇ ਨੂੰ ਨਹੀਂ ਸਲਾਹ ਦੇਨੀ ਪੁੱਠੇ ਰਾਸਤੇ ਪਾਉਨ ਦੀ ਕਾਰ ਸਦਾ
ਕਲ੍ਹਾ, ਈਰਖਾ, ਨਿੰਦਯਾ, ਚੁਗਲੀ ਜੋ ਪਾਪੀ ਇਨ੍ਹਾਂ ਦਾ ਕਰਨ ਅਹਾਰ ਸਦਾ
ਮੂਹੋਂ ਮਿੱਠੇ ਤੇ ਅੰਦਰੋਂ ਖੋਟ ਭਰੇ ਕਰਨ ਦਗ਼ੇ ਦੀ ਕਾਰ ਬੁਰਯਾਰ ਸਦਾ
ਗੁਰੂ ਮੀਤ ਬਨਾ ਕੇ ਬੁਰਾ ਕਰਦੇ ਮਾਤਾ ਪਿਤਾ ਨੂੰ ਦੇਣ ਆਜ਼ਾਰ ਸਦਾ
ਭਾਵੇਂ ਆਪਨਾ ਵਿੱਚੇ ਹੀ ਨਾਸ ਹੋਵੇ ਬੁਰਾ ਦੂਸਰੇ ਦਾ ਕਰਨੇਹਾਰ ਸਦਾ
ਜੀਭ ਭਜਨ ਨੂੰ ਮੂੰਹ ਵਿਚ ਇੱਕ ਭੀ ਨ ਨਿੰਦਾ ਕਰਨ ਨੂੰ ਜੀਭ ਹਜ਼ਾਰ ਸਦਾ
ਅੱਖਾਂ ਅੰਨ੍ਹੀਆਂ ਗੁਰੂ ਦੀਦਾਰ ਵੱਲੋਂ ਤੇਜ਼ ਤੱਕਨੇ ਨੂੰ ਪਰ ਨਾਰ ਸਦਾ
ਬੋਲੇ ਕੰਨਾਂ ਤੋਂ ਗੁਰੂ ਗੋਇੰਦ ਵੱਲੋਂ ਨਿੰਦਾ ਸੁਣਨੇ ਵਿਚ ਹੁਸ਼ਯਾਰ ਸਦਾ
ਲੂੱਲ੍ਹੇ ਪੈਰਾਂ ਤੋਂ ਜਾਣ ਸਤਿਸੰਗ ਵੱਲੋਂ ਡਾਕੇ ਮਾਰਨੇ ਨੂੰ ਅਸਵਾਰ ਸਦਾ
ਭਜਨ ਬੰਦਗੀ ਦੇ ਵੇਲੇ ਪਏ ਸੁਸਤੀ ਬੁਰੇ ਕੰਮਾਂ ਵੇਲੇ ਖ਼ਬਰਦਾਰ ਸਦਾ
ਮਨ ਮੁਖ ਬੇ ਗਤੇ ਕਰਤਾਰਸਿੰਘਾ ਪਏ ਨਰਕੀਂ ਕਰਨ ਪੁਕਾਰ ਸਦਾ

ਤਥਾ

ਮਨ ਮੁਖਾਂ ਦੇ ਸੰਗ ਤੋਂ ਦੂਰ ਰਹਿਨਾ ਪਾਪੀ ਦੇ ਇਹ ਬੁਰਾ ਕਮਾਉਨ ਵਾਲੇ
ਡੁਬੇ ਆਪ ਸਮੁੰਦ ਸੰਸਾਰ ਅੰਦਰ ਨਾਲ ਸਾਥੀਆਂ ਤਈਂ ਡੁਬਾਉਨ ਵਾਲੇ
ਆਪ ਕਰਨ ਜੋ ਰੋਗੀ ਭਲਾ ਕੰਮ ਕੋਈ ਨ ਕਰਦੇ ਦੂਸਰੇ ਨੂੰ ਅਟਕਾਉਨ ਵਾਲੇ
ਕਾਲੇ ਭਾਂਡੇ ਦੀ ਤਰ੍ਹਾਂ ਹੈ ਸੰਗ ਇਹਨਾਂ ਦਾ ਰਭਲਿਆਂ ਦੇ ਤਈਂ ਲਾਉਨ ਵਾਲੇ
ਮੇਲ ਇਨਾਂ ਦਾ ਸੱਪਾਂ ਤੋਂ ਵੱਧ ਬੁਰਾ ਮੀਤ ਬਣ ਇਹ ਛੁਰ ਚਲਾਉਨ ਵਾਲੇ

ਗੁਰੂ ਸੰਤ ਈਸ਼੍ਵਰ ਤਾਈਂ ਸਦਾ ਨਿੰਦਨ ਮਾਂ ਬਾਪ ਬਨਾ ਰੁੜ੍ਹਾਉਨ ਵਾਲ
ਸਾਥ ਮਨ ਮੂਖਾਂ ਦਾ ਬੁਰਾਸਭਨਾਲੋਂ ਮਾਨੁਖਜਨਮਦੇਤਈਂ ਗਵਾਉਨਵਾਲ
ਤਿਆਗਇਨ੍ਹਾਂਦਾਭਲਾਕਰਤਾਰਸਿੰਘਾਜਾਨਬੁਰੇਕਰਮਾਂਦੇਸਿਖਾਉਨ ਵਾਲ

ਹੋਰ ਸਿੱਖਾਂ ਦੇ ਪ੍ਰਸ਼ਨ

* ਸ਼ੀਹਾਂ ਗੱਜਨ ਸਿੱਖਭਰਾਦੋਸਨਕਹਿੰਦੇਅਸਾਂਤੇਦਯਾਕਮਾਉ ਗੁਰ ਜੀ
ਸੁਣੇ ਚਾਰ ਪਦਾਰਥ ਅਸਾਂ ਨੇ ਜੋ ਕਿਰਪਾ ਕਰਕੇ ਸਾਨੂੰ ਦਵਾਓ ਗੁਰ ਜੀ
ਮਿਟੇ ਚਿੰਤਾ ਹੋਇ ਨਚਿੰਤ ਰਹੀਏ ਸਾਨੂੰ ਆਸਰਾ ਇਹਾ ਫੜਾਓ ਗੁਰ ਜੀ
ਕਮੀ ਰਹੇ ਨ ਕੋਈ ਕਰਤਾਰਸਿੰਘਾ ਹੋਵੇ ਸ਼ਾਂਤ ਉਪਦੇਸ਼ ਸੁਣਾਓ ਗੁਰ ਜੀ

ਸ੍ਰੀ ਬਾਬਾ ਜੀ

ਬੋਲੇ ਗੁਰੂ ਜੀ ਸੁਣਯੋਂ ਸਿੱਖ ਪਯਾਰੇ ਸ੍ਰੀ ਵਾਹਿਗੁਰੂ ਹੈ ਦਾਤਾਰ ਭਾਈ
ਰੱਖੋ ਓਸ ਦੀ ਆਸ ਨੂੰ ਸਦਾ ਹਿਰਦੇ ਕਰੋ ਸਦਾ ਹੀ ਨੇਕੀ ਦੀ ਕਾਰ ਭਾਈ
ਦਯਾ ਕਰੋਗੇ "ਧਰਮ" ਪ੍ਰਗਟ ਹੋਸੀ ਧਰਮ ਸੁੱਖਾਂ ਦੀ ਖਾਨ ਵਚਾਰ ਭਾਈ
ਧਰਮਕਿਰਤਕਰਕਰੋਗੇਗੁਜ਼ਰਾਨਸਦਾ "ਅਰਥ" ਹੋਨਪੂਰੇਲਵੋਧਾਰ ਭਾਈ
ਕਿਰਤ ਕਰਦੇ ਧਯਾਨ ਗੋਬਿੰਦ ਰੱਖੋ ਹੋਣਪੂਰੀਆਂ "ਕਾਮਨਾ" ਸਾਰ ਭਾਈ
ਸਤਿਸੰਗ ਕਰਕੇ ਨਾਮ ਜਪੋ ਸਦਾ ਅੰਤ ਮੁਕਤੀ ਮਿਲੇ ਅਪਾਰ ਭਾਈ
ਧਰਮ, ਅਰਥ ਤੇ ਕਾਮਨਾ, ਮੋਖ ਸਮਝੋ ਇਹ ਹੈਨ ਪਦਾਰਥ ਚਾਰ ਭਾਈ
ਸਤਿਸੰਗ ਵਿਚ ਮਿਲਨ ਕਰਤਾਰਸਿੰਘਾ ਸਭ ਫਲ ਦਾਤਾ ਕਰਤਾਰ ਭਾਈ

ਹੋਰ ਸਿੱਖਾਂ ਦੇ ਪ੍ਰਸ਼ਨ

ਫਿਰਨਾ ਗੋਤ ਖਹਿਰਾ ਦੂਜਾ ਜੋਧ ਸਾਥੀ ਕਰਨ ਬੇਨਤੀ ਸਾਡੀ ਕੱਲਯਾਨ ਹੋਵੇ
ਦੱਸੋ ਰਾਸਤਾ ਗੁਰੂ ਜੀ ਕੋਈ ਸਾਨੂੰ ਜਿਵੇਂ ਮੁਕਤੀ ਸਾਡੀ ਆਸਾਨ ਹੋਵੇ
ਅਸਾਂ ਵਿੱਦਯਾ ਪੜ੍ਹੀ ਨ ਜਪ ਕੀਤਾ ਤਪ ਸਾਥੋਂ ਨਾਹੀਂ ਹਠ ਠਾਨ ਹੋਵੇ

---

* ਨਾਨਕ ਪ੍ਰਕਾਸ਼ ਵਿਚ ਲਿਖਯਾ ਹੈ ਕਿ ਸ਼ੀਹੇਂ ਦੀ ਲੜਕੀ ਦਾ ਵਿਆਹ ਸੀ ਤੇ ਜੰਞ ਦੇ ਵਾਸਤੇ ਜੋ ਸਾਮਾਨ ਕੱਠਾ ਕੀਤਾ ਸੀ ਤਦੋਂ ਕਿਤੋਂ ਸਿੱਖ ਆ ਗਏ ਸ਼ੀਹੇਂ ਨੇ ਓਹ ਪਦਾਰਥ ਸੰਗਤ ਨੂੰ ਖੁਲਾ ਦਿਤੇ ਤੇ ਪਿਛੇ ਥੋੜੀਆਂ ਹੀ ਚੀਜਾਂ ਰਹਿ ਗਈਆਂ ਸ਼ੀਹੇਂ ਦੀ ਇਸਤ੍ਰੀ ਬੜਾ ਫ਼ਿਕਰ ਕਰਨ ਲੱਗੀ ਪਰ ਜਦ ਜੰਞ ਆਈ ਤਾਂ ਸ਼ੀਹੇਂ ਨੇ ਸਤਿਨਾਮ ਆਖਕੇ ਓਹੋ ਪਦਾਰਥ ਜੰਞ ਨੂੰ ਵਰਤਾਨੇ ਸ਼ੁਰੂ ਕੀਤੇ ਵਾਹਿਗੁਰੂ ਦੀ ਅਪਾਰ ਕਿਰਪਾ ਹੋਈ ਜੋ ਓਹ ਥੋੜੀਆਂ ਜਹੀਆਂ ਹੀ ਚੀਜ਼ਾਂ ਮੁੱਕਨ ਵਿਚ ਨ ਆਈਆਂ ਤੇ ਸ਼ੀਹੇਂ ਦਾ ਸਗੋਂ ਬੜਾ ਜੱਸ ਹੋਯਾ ਧੰਨ ਸਤਿਗੁਰੂ ॥

ਅਸੀਂ ਜਿਵੇਂ ਤਰੀਏ ਕਰਤਾਰਸਿੰਘਾ ਅੰਤ ਅਸਾਂ ਨੂੰ ਦਰਸ ਭਗਵਾਨ ਹੋਵੇ

ਸ੍ਰੀ ਬਾਬਾ ਜੀ

ਬੋਲੇ ਸਤਿ ਗੁਰੂ ਜੀ ਗਾੱਡੀ ਰਾਹ ਸੌਖਾ ਓਸ ਰਾਸਤੇ ਕਦਮ ਟਿਕਾਉ ਸਦਾ
ਰਾਤ ਪਿਛਲੀ ਨਿੱਤ ਹੀ ਜਾਗ ਕਰਕੇ ਜੰਗਲ ਹੋ ਅਸ਼ਨਾਨ ਕਰਾਉ ਸਦਾ
ਧਰਮਸਾਲ ਸਤਿਸੰਗ ਵਿਚ ਜਾ ਕਰ ਕੇ ਬਾਣੀ ਸੁਣੋ ਯਾਂ ਆਪ ਸੁਨਾਉ ਸਦਾ
ਹਿਰਦੇ ਨਾਮ ਜਪੋ ਇਕ ਵਾਹਿਗੁਰੂ ਦਾ ਪੱਖੇ ਪਾਣੀ ਦੀ ਟਹਿਲ ਕਮਾਉ ਸਦਾ
ਗੁਰ ਸਿੱਖਾਂ ਨੂੰ ਗੁਰੂ ਦਾ ਰੂਪ ਸਮਝੋ ਚਰਨ ਧੂੜ ਲੈ ਕੇ ਮੱਥੇ ਲਾਉ ਸਦਾ
ਜੋੜੇ ਸਾਫ਼ ਕਰ ਕੇ ਰੱਖੋ ਗੁਰ ਸਿੱਖਾਂ ਸੇਵਾ ਸਮੇਂ ਅਨੁਸਾਰ ਨਭਾਉ ਸਦਾ
ਫੇਰ ਦਿਨ ਚੜ੍ਹੇ ਕਰੋ ਕਿਰਤ ਅਪਣੀ ਰਿਦੇ ਵਾਹਿਗੁਰੂ ਓਟ ਰਖਾਉ ਸਦਾ
ਸਿੱਖ ਸੰਤ ਦੀ ਕਰੋ ਨਿਰਮਾਨ ਸੇਵਾ ਰੁੱਖਾ ਮਿੱਸਾ ਭੋਜਨ ਵੰਡ ਖਾਉ ਸਦਾ
ਧੀਆਂ ਪੁਤ ਪਦਾਰਥ ਵਾਹਿਗੁਰੂ ਦੇ ਇਹ ਨਿਸਚਾ ਰਿਦੇ ਪਕਾਉ ਸਦਾ
ਦਾਤਾ ਸਭ ਦੇ ਸਿਰ ਕਰਤਾਰ ਵੱਡਾ ਦਾਤ ਲੈ ਕੇ ਸ਼ੁਕਰ ਮਨਾਉ ਸਦਾ
ਮਿੱਠਾ ਬੋਲਨਾ ਤੇ ਨੀਊਂ ਚੱਲਨਾ ਜੀ ਏਸ ਚਾਲ ਤੇ ਚਿੱਤ ਚਲਾਉ ਸਦਾ
ਕਾਮ ਕ੍ਰੋਧ ਤੇ ਲੋਭ ਹੰਕਾਰ ਤਾਈਂ ਸਹਿਜੇ ਕਰ ਅਭਿਆਸ ਘਟਾਉ ਸਦਾ
ਸਾਫ਼ ਕਾਰ ਰੱਖੋ ਸਿੱਧੀ ਗੁਰਮੁਖਾਂ ਜਿਉਂ ਛਲ ਕਪਟ ਫ਼ਰੇਬ ਤਜਾਉ ਸਦਾ
ਰਾਜ਼ੀ ਭਾਣੇ ਦੇ ਵਿਚ ਕਰਤਾਰਸਿੰਘਾ ਮੈਂ ਮੇਰੀ ਦੀ ਕੰਧ ਨੂੰ ਢਾਉ ਸਦਾ

ਵਾਕ ਕਵੀ

ਰਹੇ ਭੀੜ ਕਰਤਾਰਪੁਰ ਵਿਚ ਭਾਰੀ ਜੀਆਂ ਪਾਪੀਆਂ ਤਈਂ ਤਰਾਇ ਬਾਬਾ
ਸੈ ਆਂਵਦੇ ਤੇ ਸੈ ਜਾਂਵਦੇ ਜੀ ਭਗਤੀ ਸਭ ਦੇ ਤਈਂ ਸਿਖਾਇ ਬਾਬਾ
ਸਦਾ ਨਾਮ ਦਾ ਰਹੇ ਭੰਡਾਰ ਖੁੱਲ੍ਹਾ ਖੁੱਲ੍ਹੇ ਹੱਥ ਸਦਾ ਵਰਤਾਇ ਬਾਬਾ
ਏਥੇ ਕਿਸ ਤਰ੍ਹਾਂ ਮੈਂ ਲਿਖ ਗਿਣ ਸੱਕਾਂ ਜੋ ਨਿੱਤ ਉਪਕਾਰ ਕਮਾਇ ਬਾਬਾ
ਹੁਣ ਸ੍ਰੀ ਲਹਿਨਾ ਸਾਹਿਬ ਮਿਲਨ ਆ ਕੇ ਪਿੱਛੇ ਜਿਨ੍ਹਾਂ ਨੂੰ ਗੱਦੀ ਬਠਾਇ ਬਾਬਾ
ਸੁਣੋ ਸਿੱਖ ਸਾਰੇ ਕਰਤਾਰਸਿੰਘਾ ਸੋਧ ਕਿਸ ਤਰ੍ਹਾਂ ਨਾਲ ਕਰਾਇ ਬਾਬਾ

ਸ੍ਰੀ ਲਹਿਣੇ ਜੀ ਦਾ ਬਾਬੇ ਜੀ ਦੇ ਦਰਸ਼ਨ ਨੂੰ ਆਉਣਾ

ਪੰਦ੍ਹਾਂ ਸੌ ਚੁਰਾਸੀਆਂ ਬੀਤਦਾ ਸੀ ਸ੍ਰੀ ਲਹਿਨਾ ਜੀ ਬਾਬੇ ਦੀ ਸ਼ਰਨ ਆਏ

ਕਰਮ ਪਿਛਲੇ ਜਨਮ ਦੇ ਫਲਨ ਲੱਗੇ ਦੱਲ ਸਿਖਰ ਵਡਿਆਈ ਦੇ ਚੜ੍ਹਨ ਆਏ
ਨਾਲ ਜੋਤ ਦੇ ਲੱਗ ਕੇ ਜਗਨ ਆਏ ਸਾਰੇ ਜੱਗ ਤੇ ਰੋਸ਼ਨੀ ਕਰਨ ਆਏ
ਸਿੱਖੀ ਸਿਦਕ ਦਾ ਖ਼ਾਸ ਨਮੂਨਾ ਬਣ ਕੇ ਛੱਤਰ ਸਿਰ ਗੁਰਿਆਈ ਦਾ ਧਰਨ ਆਏ
ਪਿਛੇ ਬਾਬੇ ਕੇ ਜਗਤ ਦੇ ਗੁਰੂ ਬਣ ਕੇ ਪਾਪ ਧਰਤ ਦੇ ਮੂਲੋਂ ਹੀ ਹਰਨ ਆਏ
ਭਾਰਾ ਗੱਦੀ ਦਾ ਭਾਰ ਕਰਤਾਰ ਸਿੰਘਾ ਅਜਰ ਵਸਤ ਨੂੰ ਪਾ ਕੇ ਜਰਨ ਆਏ

ਵਾਕ ਕਵੀ

ਸ੍ਰੀ ਸਤਿ ਗੁਰਾਂ ਆਪਣੀ ਕਰ ਕਿਰਪਾ ਕਾਰਜ ਅੱਗੋਂ ਭੀ ਕੁਛ ਕਰਾਯਾ ਜੇ
ਬਾਕੀ ਸਤਿ ਗੁਰਾਂ ਦਾ ਰਹਿੰਦਾ ਹਾਲ ਜਿਹੜਾ ਇਸ ਦਾਸ ਪਾਸੋਂ ਲਿਖਵਾਯਾ ਜੇ
ਓਥੇ ਸਾਰੇ ਪ੍ਰਸੰਗਾਂ ਨੂੰ ਖੋਲ੍ਹ ਲਿਖਸਾਂ "ਗੁਰ ਅੰਗਦ ਪ੍ਰਕਾਸ਼" ਬਨਾਯਾ ਜੇ
ਏਥੇ ਲਿਖਾਂ ਪ੍ਰਸੰਗ ਕਰਤਾਰ ਸਿੰਘਾ ਜੋ ਜ਼ਰੂਰੀ ਨੇ ਚਿੱਤ ਠਹਿਰਾਯਾ ਜੇ

ਸ੍ਰੀ ਲਹਿਣੇ ਜੀ ਦੀ ਸੇਵਾ

ਜਦ ਆਇ ਕਰਤਾਰਪੁਰ ਸ੍ਰੀ ਲਹਿਨਾ ਤਨ ਮਨ ਕਰ ਸੇਵਾ ਕਮਾਉਨ ਲੱਗੇ
ਹਾਜ਼ਰ ਸਦਾ ਹੀ ਵਿੱਚ ਹਜ਼ੂਰ ਰਹਿੰਦੇ ਔਖ ਸੌਖ ਸਭ ਕਾਰ ਨਭਾਉਨ ਲੱਗੇ
ਸ੍ਰੀ ਬੱਬੇ ਨੂੰ ਸਮਝ ਕੇ ਰੂਪ ਈਸ਼੍ਵਰ ਦਿਨੋ ਦਿਨ ਪਰੀਤ ਵਧਾਉਨ ਲੱਗੇ
ਖਾਣ ਪੀਨ ਤੇ ਸੌਨ ਦੀ ਸੁੱਧ ਵਿਸਰੀ ਸੱਚੇ ਸਿੱਖ ਹੋ ਸੇਵ ਉਠਾਉਨ ਲੱਗੇ
ਭਾਵੇਂ ਹੋਰ ਭੀ ਸਿੱਖ ਪਰੇਮੀ ਆਹੇ ਸਭ ਇਨ੍ਹਾਂ ਨੂੰ ਵੇਖ ਸ਼ਰਮਾਉਨ ਲੱਗੇ
ਹਾਹਾ ਪੜ੍ਹਯਾ ਨੱਨਾ ਭੁਲਾ ਦਿੱਤਾ ਨੀਵੇਂ ਹੋ ਹੰਕਾਰ ਗਵਾਉਨ ਲੱਗੇ
ਜਿਵੇਂ ਬਾਬੇ ਦੀ ਲਹਿਨਾ ਜੀ ਕਰਨ ਸੇਵਾ ਤਿਵੇਂ ਸਿੱਖਾਂ ਦਾ ਮਾਨ ਵਧਾਉਨ ਲੱਗੇ
ਪਾਨੀ ਪੱਖੇ ਤੇ ਝਾੜੂ ਦੀ ਕਾਰ ਚੁੱਕੀ ਲੰਗਰ ਵੱਲ ਭੀ ਚਿੱਤ ਨੂੰ ਲਾਉਨ ਲੱਗੇ
ਇਹ ਵੇਖ ਗ਼ਰੀਬੀ ਦੀ ਚਾਲ ਸੋਹਣੀ ਸ੍ਰੀ ਬਾਬਾ ਜੀ ਨਿਗ੍ਹਾ ਰਖਾਉਨ ਲੱਗੇ
ਮਾਲਕ ਗੱਦੀ ਦਾ ਸਮਝ ਕਰਤਾਰ ਸਿੰਘਾ ਲਾ ਸਖ਼ਤ ਘਸੌਟੀਆਂ ਤਾਉਨ ਲੱਗੇ

ਤਥਾ

ਕੰਮ ਕਾਰ ਭੁੱਲਾ ਘਰ ਬਾਰ ਭੁੱਲਾ ਸ੍ਰੀ ਲਹਿਨਾ ਜੀ ਪੁਰ ਕਰਤਾਰ ਰਹਿੰਦੇ
ਹਰ ਦੰਮ ਸਤਿ ਗੁਰਾਂ ਦੀ ਆਗਯਾ ਦੇ ਪੂਰਾ ਕਰਨ ਦੇ ਹੀ ਇੰਤਜ਼ਾਰ ਰਹਿੰਦੇ
ਚਰਨ ਦੱਬਦੇ ਝੱਲਦੇ ਰਹਿਨ ਪੱਖਾ ਬਰਤਨ ਮਾਂਜਦੇ ਕਰਦੇ ਕਾਰ ਰਹਿੰਦੇ

ਜਿਵੇਂ ਚੰਦ ਨੂੰ ਰਹੇ ਚਕੋਰ ਵੇਂਹਦਾ ਮੁੱਖ ਤੱਕਦੇ ਨਾਲ ਪਯਾਰ ਰਹਿੰਦੇ
ਦਿੱਤਾ ਛੱਡ ਸਰੀਰ ਦੀ ਹੰਗਤਾ ਨੂੰ ਸੇਵਾ ਵਾਸਤੇ ਹਰ ਦਮ ਤਯਾਰ ਰਹਿੰਦੇ
ਮਨ ਰੱਖ ਨੀਵਾਂ ਕਰਤਾਰਸਿੰਘਾ ਸਿੱਖਾਂ ਸੇਵਕਾਂ ਦੇ ਤਾਬੇਦਾਰ ਰਹਿੰਦੇ

ਵਾਕ ਕਵੀ

ਸਿੱਖ ਚੰਗੇ ਚੰਗੇ ਭਜਨੀਕ ਭਾਰੇ ਜਿਹੜੇ ਨਿਕਟ ਵਰਤੀ ਦਰਬਾਰ ਦੇ ਸਨ
ਦੋਵੇਂ ਪੁੱਤ ਭੀ ਹੋਇ ਜਵਾਨ ਹੈ ਸਨ ਮਾਲਕ ਬਣੇ ਬੈਠੇ ਘਰ ਬਾਰ ਦੇ ਸਨ
ਪਿਛੋਂ ਬਾਬੇ ਦਿਓਂ ਗੱਦੀ ਕੌਨ ਸਾਂਭੂ ਆਪੋ ਆਪਣੀ ਦਿਲੀਂ ਵਚਾਰਦੇ ਸਨ
ਬਾਬੇ ਬੁੱਢੇ ਅਤੇ ਭਾਈ ਬੱਲੇ ਜਹੇ ਕਈ ਇਨ੍ਹਾਂ ਉੱਤੇ ਨਿਗ੍ਹਾ ਧਾਰਦੇ ਸਨ
ਆਪੋ ਆਪ ਤੇ ਕਈ ਪਰਤੀਤ ਕਰਦੇ ਜਿੱਨੀ ਸੂਝ ਓਨੀ ਨਜ਼ਰ ਮਾਰਦੇ ਸਨ
ਸ੍ਰੀ ਚੰਦ ਤੇ ਲੱਖਮੀ ਦਾਸ ਹੋਰੀ ਦਾਹਵੇ ਬੰਨ੍ਹ ਕੇ ਪਏ ਹੰਕਾਰਦੇ ਸਨ
ਓਧਰ ਬਾਬਾ ਜੀ ਲਹਿਣੇ ਤੇ ਖ਼ੁਸ਼ ਬਹੁਤੇ ਏਸ ਗੱਲ ਨੂੰ ਭੀ ਕਈ ਤਾੜਦੇ ਸਨ
ਦਿਨੋਂ ਦਿਨ ਲਾ ਤਾਉ ਕਰਤਾਰਸਿੰਘਾ ਸ੍ਰੀ ਲਹਿਨੇ ਦੇ ਤਈਂ ਸਵਾਰਦੇ ਸਨ

ਮਾਤਾ ਸੁਲੱਖਣੀ ਜੀ

ਏਸ ਗੱਲ ਨੂੰ ਮਾਤਾ ਜੀ ਤਾੜ ਗਏ ਲਹਿਣੇ ਵੱਲ ਸਤਿਗੁਰਾਂ ਦਾ ਖ਼ਯਾਲ ਹੈ ਜੀ
ਹਰ ਵਕਤ ਓਹਦੇ ਉੱਤੇ ਖ਼ੁਸ਼ ਬਹੁਤੇ ਹੁੰਦਾ ਜਾਪਦਾ ਓਹ ਨਿਹਾਲ ਹੈ ਜੀ
ਪਿਆ ਫ਼ਿਕਰ ਮਤਾਂ ਗੱਦੀ ਦੇਣ ਉਹਨੂੰ ਹੁੰਦੀ ਜਾਪਦੀ ਬੜੀ ਕੁਚਾਲ ਹੈ ਜੀ
ਇਕ ਦਿਨ ਸਤਿਗੁਰਾਂ ਦੇ ਪਾਸ ਬਹਿ ਕੇ ਕਰਦੀ ਬੇਨਤੀ ਆਜਜ਼ੀ ਨਾਲ ਹੈ ਜੀ
ਹੈ ਆਪ ਦਾ ਬੜਾ ਪਰਤਾਪ ਵਧਯਾ ਬਣੀ ਜਾਂਵਦਾ ਦੰਗ ਦਵਾਲ ਹੈ ਜੀ
ਗੱਦੀ ਹੋਈ ਮਸ਼ਹੂਰ ਜਹਾਨ ਅੰਦਰ ਸਭ ਝੁਕ ਰਹੇ ਸ਼ਾਹ ਕੰਗਾਲ ਹੈ ਜੀ
ਪਿਛੇ ਆਪ ਦੇ ਏਸ ਨੂੰ ਕੌਣ ਸਾਂਭੂ ਵਧ ਰਿਹਾ ਪਰਤਾਪ ਵਸ਼ਾਲ ਹੈ ਜੀ
ਪੁੱਤ ਆਪ ਦੇ ਲਾਇਕ ਕਰਤਾਰਸਿੰਘਾ ਹੱਕ ਉਨ੍ਹਾਂ ਦਾ ਜੱਗ ਦੀ ਚਾਲ ਹੈ ਜੀ

ਸ੍ਰੀ ਬਾਬਾ ਜੀ

ਬੋੱਲੇ ਗੁਰੂ ਜੀ ਚੋੱਨੀਏਂ ਫ਼ਿਕਰ ਨ ਕਰ ਵਸਤ ਜਿਸ ਦੀ ਓਹੋ ਸੰਭਾਰ ਲਊ
ਹੱਕ ਸੇਵਕ ਦਾ ਅਸਾਂ ਰੱਖਯਾ ਏ ਜਿਹੜਾ ਯੋਗ ਹੋਵੇ ਚੁੱਕ ਭਾਰ ਲਊ
ਭਾਂਡਾ ਏਸ ਦੇ ਵਾਸਤੇ ਤਯਾਰ ਹੋਯਾ ਨੀਵੇਂ ਰਿਦੇ ਵਾਲਾ ਇਹਨੂੰ ਧਾਰ ਲਊ

ਜਿਨ੍ਹੂੰ ਦੇ ਕਰਤਾਰ, ਕਰਤਾਰਸਿੰਘਾ ਦਾਤ ਰੱਬ ਦੀ ਉਹੋ ਵਚਾਰ ਲਊ

ਵਾਕ ਕਵੀ

ਜੋਤੀ ਜੋਤ ਸਮਾਉਨ ਦਾ ਸਮਾ ਨੇੜੇ ਆਇ ਰਿਹਾ ਸਤਿਗੁਰ ਵਚਾਰਦੇ ਜੀ
ਗੱਦੀ ਲਹਿਣੇ ਨੂੰ ਦੇਵਨੀ ਲਾਇਕ ਇਹੋ ਇਹ ਹਿਰਦੇ ਦੇ ਵਿਚ ਧਾਰਦੇ ਜੀ
ਸਿੱਖ ਹੋਰ ਭੀ ਕਰਦੇ ਸੇਵ ਸੱਚੀ ਆਸਵੰਦ ਸਾਰੇ ਦਰਬਾਰ ਦੇ ਜੀ
ਪਰਖ ਸਭ ਦੀ ਕਰਨੀ ਚਾਹੀ ਦੀ ਏਸ ਹਿ ਜਸ ਹਿਜ ਅੰਦਰ ਸਖ਼ਤੀ ਕਾਰਦੇ ਜੀ
ਪਿਛੋਂ ਰਹੇ ਅਫ਼ਸੋਸ ਨ ਕਿਸੇ ਤਾਈਂ ਖ਼ਿਆਲ ਫੁਰੇ ਇਹ ਚਿੱਤ ਦਾਤਾਰ ਦੇ ਜੀ
ਲੱਗੇ ਸੋਧ ਕਰਨੇ ਕਰਤਾਰਸਿੰਘਾ ਸਿੱਖ ਪਾ ਕੁਠਾਲੀ ਵਿਚ ਢਾਰਦੇ ਜੀ

ਸਿੱਖਾਂ ਦੀ ਪਰਖ (੧)

ਰਹੇ ਵਿਚ ਕਰਤਾਰ ਪੁਰ ਭੀੜ ਬਹੁਤੀ ਆਉਨ ਸੰਗਤਾਂ ਬੇ ਸ਼ੁਮਾਰ ਭਾਈ
ਸਿੱਖੀ ਬਾਬੇ ਦੀ ਦੇਸ ਪ੍ਰਦੇਸ ਫੈਲੀ ਚੱਲ ਆਇ ਰਹੀਆਂ ਕੂੰਟਾਂ ਚਾਰ ਭਾਈ
ਇਕ ਦਿਨ ਸਿੱਖੀ ਬਹੁਤੀ ਹੋਈ ਕੱਠੀ ਭਰ ਰਿਹਾ ਸਾਰਾ ਦਰਬਾਰ ਭਾਈ
ਘਟਾਂ ਚੜ੍ਹ ਆਈਆਂ ਚਹੁੰਆਂ ਪਾਸਯਾਂ ਥੀਂ ਬੱਦਲ ਵਰ੍ਹਨ ਲੱਗੇ ਬੰਨ੍ਹ ਧਾਰ ਭਾਈ
ਮੀਂਹ ਹਵਾ ਨੇ ਆਣ ਕੇ ਜ਼ੋਰ ਪਾਯਾ ਲੰਗਰ ਹੋ ਨ ਸੱਕੇ ਤਯਾਰ ਭਾਈ
ਦੋ ਦਿਨ ਹੋਏ ਬਰਖਾ ਹਟੀ ਨਾਹੀਂ ਹੋਈਆਂ ਸੰਗਤਾਂ ਬਹੁਤ ਲਾਚਾਰ ਭਾਈ
ਕੀਤਾ ਭੁੱਖ ਨੇ ਸਭ ਨੂੰ ਤੰਗ ਆਕੇ ਸੁਣੀ ਬਾਬੇ ਨੇ ਇਹ ਪੁਕਾਰ ਭਾਈ
ਸ੍ਰੀ ਚੰਦ ਨੂੰ ਆਖਦੇ ਉੱਠ ਬੱਚਾ ਲੱਕ ਬੰਨ੍ਹ ਕੇ ਕਰ ਇਹ ਕਾਰ ਭਾਈ
ਔਹਨਾਂ ਕਿੱਕਰਾਂ ਦੇ ਉੱਤੇ ਚੜ੍ਹ ਕਰਕੇ ਝੂਣ ਜ਼ੋਰ ਦੇ ਕੇ ਬਿਨਾਂਬਾਰ ਭਾਈ
ਕਿੱਕਰ ਹੈਨ ਮਠਿਆਈ ਦੇ ਭਰੇ ਹੋਏ ਲੱਦੇ ਮੇਵਿਆਂ ਨਾਲ ਅਪਾਰ ਭਾਈ
ਖਾਵੇ ਸੰਗਤ ਭੁੱਖ ਨੂੰ ਦੂਰ ਕਰੇ ਦੇਖਾਂ ਤੜਫ਼ ਰਹੇ ਨਰ ਨਾਰ ਭਾਈ
ਸ੍ਰੀ ਚੰਦ ਕਹਿੰਦਾ ਤੁਸੀਂ ਹੋਇ ਬੁੱਢੇ ਰਹੀ ਤੁਸਾਂ ਨੂੰ ਨਹੀਂ ਵਚਾਰ ਭਾਈ
ਮੇਵੇ ਕਿੱਕਰਾਂ ਨੂੰ ਕਦੋ ਹੈਨ ਲੱਗੇ ਤੁਹਾਡੇ ਉਲਟੇ ਸਭ ਵਿਹਾਰ ਭਾਈ
ਕੀਤੀ ਨਿਸਚਾ ਪਿਤਾ ਦੇ ਬਚਨ ਤੇ ਨ ਦਿੱਤਾ ਉੱਠ ਨੇ ਕਰ ਇਨਕਾਰ ਭਾਈ
ਏਸੇ ਤਰ੍ਹਾਂ ਲਖਮੀ ਚੰਦ ਤਾਈਂ ਕਹਯਾ ਦਿੱਤਾ ਓਸ ਭੀ ਬਚਨ ਨੂੰ ਟਾਰ ਭਾਈ
ਕਰਨ ਸਿੱਖ ਭੀ ਮਨ ਦੇ ਵਿਚ ਸੋਚਾਂ ਕੀਹ ਬਾਬਾ ਜੀ ਰਹੇ ਉਚਾਰ ਭਾਈ

ਕਦੇ ਕਿੱਕਰਾਂ ਨੂੰ ਮਠਿਆਈਆਂ ਨੇ ਹੈਨ ਲੱਗੀਆਂ ਵਿਚ ਸੰਸਾਰ ਭਾਈ
ਦਿਲ ਡੋਲ ਰਹੇ ਏਵੇਂ ਸਾਰਿਆਂ ਦੇ ਕੁਝ ਆਈ ਪਰਤੀਤ ਨ ਸਾਰ ਭਾਈ
ਸ੍ਰੀ ਬਾਬੇ ਜੀ ਲਹਿਣੇ ਦੀ ਤਰਫ਼ ਡਿੱਠਾ ਕਰ ਉੱਠ ਖੜਾ ਨਮਸਕਾਰ ਭਾਈ
ਬੱਚਾ ਜਾਹ ਛਕਾ ਤੂੰ ਸੰਗਤਾਂ ਨੂੰ ਮਠਿਆਈ ਤੇ ਮੇਵੇ ਅਹਾਰ ਭਾਈ
ਸਤਿ ਬਚਨ ਕਹਿ ਚੜ੍ਹ ਕੇ ਕਿੱਕਰਾਂ ਤੇ ਝੂਣੇ ਦੇਂਵਦਾ ਨਾਲ ਬਲਕਾਰ ਭਾਈ
ਲੱਗੇ ਗਿਰਨ ਮੇਵੇ ਬੇ ਸ਼ੁਮਾਰ ਕਿਤੋਂ ਕਲਾ ਆਣ ਵਰਤੀ ਕਰਤਾਰ ਭਾਈ
ਰੰਗ ਰੰਗ ਮੇਵੇ ਮਠਿਆਈਆਂ ਦੇ ਲੱਗੇ ਕਿੱਕਰਾਂ ਥੱਲੇ ਅੰਬਾਰ ਭਾਈ
ਇਹ ਵੇਖ ਕੇ ਸੰਗਤਾਂ ਖੁਸ਼ ਹੋਈਆਂ ਸਭ ਜਾ ਪੈ ਵਿੱਲ ਵਸਾਰ ਭਾਈ
ਨਾਲੇ ਖਾਂਵਦੇ ਨਾਲੇ ਹੈਰਾਨ ਹੁੰਦੇ ਬਾਬਾ ਧੰਨ ਕਹਿੰਦੇ ਬਾਰ ਬਾਰ ਭਾਈ
ਪਹਿਲੀ ਪਰਖ ਇਹ ਹੋਈ ਕਰਤਾਰ ਸਿੰਘਾ ਗਿਆ ਤੋੱਲ ਯਾ ਪ੍ਰੇਮ ਇਤਬਾਰ ਭਾਈ

ਵਾਕ ਕਵੀ

ਸਤਿਜੁਗ ਵਰਤਾਇਆ ਕਲੀ ਅੰਦਰ ਬਾਬਾ ਸ਼ਕਤੀਵਾਨ ਅਪਾਰ ਹੋਯਾ
ਕੂੰਟਾਂ ਚਾਰੇ ਹੀ ਝੁਕੀਆਂ ਚਰਨਾਂ ਤੇ ਸਾਰੀ ਸ੍ਰਿਸ਼ਟੀ ਤੇ ਜੈ ਜੈ ਕਾਰ ਹੋਯਾ
ਮੁਸਲਮਾਨ ਹਿੰਦੂ ਪਿੱਛੇ ਲੱਗ ਟੁਰੇ ਯੱਸ਼ ਬਾਬੇ ਦਾ ਬੇ ਸ਼ੁਮਾਰ ਹੋਯਾ
ਵਲੀ ਪੀਰ ਫ਼ਕੀਰ ਔਲੀਆ ਸਾਰੇ ਦਬ ਗਏ ਡਾਢਾ ਤੇਜ਼ ਭਾਰ ਹੋਯਾ
ਘਰਿ ਘਰਿ ਸਤਿਸੰਗਤਾਂ ਹੋਇ ਰਹੀਆਂ ਧਰਮ ਹਰ ਜਾਗ੍ਹਾ ਨਮੂਦਾਰ ਹੋਯਾ
ਢਿੱਲੀ ਪਈ ਪਾਖੰਡ ਕਮਾਨ ਆਕੇ ਵਿਚ ਜੱਗ ਦੇ ਸੱਚ ਚਮਕਾਰ ਹੋਯਾ
ਫਿੱਕੇ ਪੈ ਗਏ ਪਾਪ ਅਪ੍ਰਾਧ ਸਾਰੇ ਭਗਤੀ ਪਰੇਮ ਦਾ ਗਰਮ ਬਾਜ਼ਾਰ ਹੋਯਾ
ਗੱਲਾਂ ਤੀਰਥਾਂ ਮੰਦਰਾਂ ਮਸਜਦਾਂ ਤੇ ਹੋਣ ਇਹੋ ਬਾਬਾ ਅਵਿਤਾਰ ਹੋਯਾ
ਫੈਲ ਗਿਆ ਜਹਾਨ ਤੇ ਯੱਸ ਭਾਰਾ ਉੱਪਰ ਧਰਤ ਕਰਤਾਰ ਕਰਤਾਰ ਹੋਯਾ
ਮਹਿਮਾ ਨਾਮ ਦੀ ਫੈੱਲੀ ਕਰਤਾਰ ਸਿੰਘਾ ਦੂਰ ਜੱਗ ਤੋਂ ਪਾਪ ਦਾ ਭਾਰ ਹੋਯਾ

ਦੂਸਰੀ ਪਰਖ (੨)

ਰੋਜ਼ ਪਿੱਛਲੀ ਰਾਤ ਅਸ਼ਨਾਨ ਕਰਦੇ ਖੜੇ ਰਹਿਨ ਰਾਵੀ ਵਿਚ ਜਾਇ ਕੇ ਜੀ
ਸਤਿਸੰਗੀ ਭੀ ਨਾਲ ਹੀ ਜਾਣ ਤਦੋਂ ਨਾਮ ਜੱਪਦੇ ਨਦੀ ਤੇ ਨ੍ਹਾਇ ਕੇ ਜੀ
ਇੱਕ ਰਾਤ ਉੱਠੇ ਪੋਹ ਮਾਂਹ ਆਹਾ ਕਲਾ ਡਿੱਠੀ ਬਾਬੇ ਵਰਤਾਇ ਕੇ ਜੀ

ਪਰਖ ਲੱਗੇ ਪਰੇਮ ਦੀ ਕਰਨ ਓਥੇ ਡਾਢੀ ਔਖੀ ਘਸੌਟੀ ਤੇ ਲਾਇ ਕੇ ਜੀ
ਗਏ ਨਦੀ ਉੱਤੇ ਲੱਗਾ ਵਗਨ ਠੱਕਾ ਮੇਘ ਬਰਸ ਪਿਆ ਘੁਮਡਾਇ ਕੇ ਜੀ
ਸ੍ਰੀ ਬਾਬਾ ਜੀ ਨਦੀ ਦੇ ਵਿਚ ਵੜੇ ਲੀੜੇ ਲਹਿਣੇ ਜੀ ਤਈਂ ਫੜਾਇ ਕੇ ਜੀ
ਪਿਆ ਸੀਤ ਸਾਰੇ ਸੁੰਨ ਹੋਣ ਲੱਗੇ ਮੁੜੇ ਪਿਛਾਂ ਨੂੰ ਪੈਰ ਖਿਸਕਾਇ ਕੇ ਜੀ
ਸ੍ਰੀ ਲਹਿਨਾ ਜੀ ਰਹੇ ਅਡੋਲ ਖੜੇ ਧਿਆਨ ਚਰਨਾਂ ਵਿਚ ਟਕਾਇ ਕੇ ਜੀ
ਪਾਯਾ ਸਰਦੀ ਭੀ ਜ਼ੋਰ ਅੱਤ ਆਕੇ ਜਿਸਮ ਹੋਣ ਲੱਗਾ ਠੰਢਾ ਆਇ ਕੇ ਜੀ
ਅੰਤ ਹੋ ਬਿਹੋਸ਼ ਤੇ ਡਿੱਗ ਪਏ ਸਾਰੀ ਸੁੱਧ ਸਰੀਰ ਭੁਲਾਇ ਕੇ ਜੀ
ਸ੍ਰੀ ਬਾਬਾ ਜੀ ਜਲ ਚੋਂ ਨਿਕਲ ਆਏ ਚਰਨ ਲਹਿਣੇ ਜੀ ਤਈਂ ਛੁਹਾਇ ਕੇ ਜੀ
ਸਵਾਧਾਨ ਕਰ ਚੁੱਕ ਕੇ ਖੜਾ ਕੀਤਾ ਬੋਲੇ ਸੁੰਦਰ ਬਚਨ ਸੁਨਾਇ ਕੇ ਜੀ
ਹੋਯਾ ਕੀ ਹ ਪੁਰਖਾ ਤੇਰੇ ਜਿਸਮ ਤਾਈਂ ਕਹਿੰਦੇ ਲਹਿਨਾ ਜੀ ਅੱਗੋਂ ਸ਼ਰਮਾਇ ਕੇ ਜੀ
ਮੇਰਾ ਜਿਸਮ ਨ ਮੈਨੂੰ ਨ ਕੁਝ ਹੋਯਾ ਡਿੱਗਾ ਚਰਨੀਂ ਸੀਸ ਝੁਕਾਇ ਕੇ ਜੀ
ਸ੍ਰੀ ਬਾਬਾ ਜੀ ਲਹਿਣੇ ਤੇ ਖ਼ੁਸ਼ ਹੋਏ ਚੁੱਕ ਬਸਤਰ ਅਪਣੇ ਪਾਇ ਕੇ ਜੀ
ਧਰਮਸਾਲ ਆ ਗਏ ਕਰਤਾਰ ਸਿੰਘਾ ਬੈਠੇ ਅਚਲ ਸਮਾਧ ਲਗਾਇ ਕੇ ਜੀ

ਕਠਿਨ ਤਪ

ਪਹਿਲਾਂ ਬਖ਼ਸ਼ਸ਼ਾਂ ਵੱਡੀਆਂ ਧੁਰੋਂ ਹੀ ਲੈ ਰੱਬੀ ਬਰਕਤਾਂ ਨੂੰ ਆਯਾ ਪਾਇ ਬਾਬ
ਪਰ ਸਿੱਖਯਾ ਜਗਤ ਨੂੰ ਦੇਣ ਕਾਰਨ ਆਪ ਦਿਹ ਤੇ ਅਮਲ ਕਮਾਇ ਬਾਬ
ਰਾਤ ਪਿੱਛਲੀ ਜਾਗਨਾ ਨਾਮ ਜਪਨਾ ਸਿੱਖਾਂ ਤਈਂ ਪਰੇਮ ਸਿਖਾਇ ਬਾਬ
ਥੋੜਾ ਖਾਵਨਾ ਸੌਵਨਾ ਬਹੁਤ ਥੋੜਾ ਥੋੜਾ ਬੋਲਨਾ ਨਿੱਤ ਜਤਾਇ ਬਾਬ
ਦਯਾ, ਦਾਨ, ਕਮਾਇ ਕੇ ਵੰਡ ਖਾਨਾ ਇਹ ਕਰ ਕੇ ਅਮਲ ਦਿਖਾਇ ਬਾਬ
ਇਹ ਤਾਂ ਸਹਿਜ ਸੁਭਾ ਦਾ ਤਪ ਆਹਾ ਏਦੂੰ ਆ ਉਤਾਂਹ ਲੰਘ ਜਾਇ ਬਾਬ
ਧਰਮ ਸਾਲ ਤੋਂ ਦੂਰ ਜਾ ਇਕ ਕੁਟੀ ਆਹੱਥੀਂ ਆਪਨੀਂ ਆਪ ਬਨਾਇ ਬਾਬ
ਜਿਧੇ ਵਿਚ ਮਸਾਂ ਔਖਾ ਬੈਠ ਹੋਵੇ ਛੇਜ ਰੋੜਾਂ ਦੀ ਥੱਲੇ ਵਛਾਇ ਬਾਬ
ਰਾਵੀ ਨ੍ਹਾ ਓਥੇ ਨਿੱਤ ਆ ਬੈਠਨ ਹੌਲੀ ਹੌਲੀ ਅਹਾਰ ਤਜਾਇ ਬਾਬ
ਕਦੇ ਦੂਸਰੇ ਤੀਸਰੇ ਦਿਨ ਚੌਥੇ ਥੋੜਾ ਅੱਨ ਲੈ ਕੇ ਮੂੰਹ ਪਾਇ ਬਾਬ

ਫੇਰ ਅੰਨ ਦਾ ਖਾਵਨਾ ਛੱਡ ਦਿੱਤਾ ਇੱਕ ਅੱਕ ਦਾ ਫਲ ਲੈ ਖਾਇ ਬਾਬਾ
ਦੋ ਕੋਹ ਤੇ ਇਕ ਨਸ਼ਾਨ ਕਰਕੇ ਸਾਰੇ ਦਿਣ ਦੀ ਕਾਰ ਠਹਿਰਾਇ ਬਾਬਾ
ਓਧਰ ਜਾਵਨਾ ਆਵਨਾ ਫੇਰ ਮੁੜ ਕੇ ਦਿਨ ਭਰ ਇਹ ਚਾਲਨ ਭਾਇ ਬਾਬਾ
ਦਿਣੇ ਫਿਰਨਾ ਬੈਠਨਾ ਰਾਤ ਕੁਟੀਆ ਔਖੀ ਕਾਰ ਦਾ ਭਾਰ ਉਠਾਇ ਬਾਬਾ
ਕਿੰਨਾ ਚਿਰ ਏਸੇ ਤਰ੍ਹਾਂ ਬੀਤ ਗਿਆ ਫੇਰ ਖਾਵਨਾ ਅੱਕ ਹਟਾਇ ਬਾਬਾ
ਮੱਸਾ ਰੇਤ ਦਾ ਖਾਵਨਾ ਰੋਜ਼ ਕੀਤਾ ਤੇੜ ਇਕ ਕੁਪੀਨ ਰਖਾਇ ਬਾਬਾ
ਸਿਰ ਪੱਟਕਾ ਕੱਪੜਾ ਹੋਰ ਕੋਈ ਨ ਇਉਂ ਨਗਨ ਸਰੀਰ ਰਹਾਇ ਬਾਬਾ
ਫਿਰਦੇ ਏਧਰੋਂ ਓਧਰੋਂ ਮੁੱਖ ਵਿਚੋਂ ਇਹ ਸੁੰਦਰ ਸ਼ਬਦ ਸੁਨਾਇ ਬਾਬਾ
"ਨਾਉਂ ਸੁਹਾਵਾ ਵਕਤ ਸੁਹਾਵਾ" ਏਹੋ ਮੁਖ ਤੋਂ ਵਾਕ ਅਲਾਇ ਬਾਬਾ
ਚਿਹਰਾ ਚਮਕਦਾ ਬਰਸਦਾ ਨੂਰ ਮੱਥੇ ਜਿੱਧਰ ਤੱਕਦਾ ਪਾਪ ਕਟਾਇ ਬਾਬਾ
ਦਰਸ਼ਨ ਕਰਨ ਨੂੰ ਸਿੱਖ ਬੇਅੰਤ ਆਉਂਦੇ ਏਸੇ ਤਰ੍ਹਾਂ ਕੁਝ ਸਮਾਂ ਲੰਘਾਇ ਬਾਬਾ
ਨਿੱਤ ਅਚਰਜ ਖੇਲ ਕਰਤਾਰਸਿੰਘਾ ਵਿਚ ਮੌਜ ਦੇ ਰਿਹਾ ਰਚਾਇ ਬਾਬਾ

ਤੀਸਰੀ ਪਰਖ (੩)

ਡੇਰੇ ਸੰਗਤਾਂ ਦੀ ਰਹੇ ਭੀੜ ਬਹੁਤੀ ਸ੍ਰੀ ਬਾਬਾ ਭੀ ਨਿੱਤ ਅਜ਼ਮਾਉਨ ਲੱਗੇ
ਦਿੱਤਾ ਹੁਕਮ ਲੰਗਰ ਹੋਇ ਅੱਠ ਪਹਿਰਾਂ ਨਾਲੇ ਕਰੜੀ ਕਾਰ ਕਰਵਾਉਨ ਲੱਗੇ
ਸਿੱਖਾਂ ਤਾਈਂ ਲੈ ਜਾਕੇ ਵਿਚ ਖੇਤਾਂ ਹਲ ਸਭ ਦੇ ਪਾਸੋਂ ਵਹਾਉਨ ਲੱਗੇ
ਸਾਰਾ ਦਿਣ ਰਹਿ ਖੇਤੀ ਦੀ ਕਾਰ ਹੁੰਦੀ ਬਹੁਤ ਸਿੱਖਿਆ ਪੈਰ ਖਸਕਾਉਨ ਲੱਗੇ
ਕੁਝ ਰਹੇ, ਬਹੁਤੇ ਘਰੀਂ ਚਲੇ ਗਏ ਫੇਰ ਹੋਰ ਕਰੜਾਈ ਜਤਾਉਨ ਲੱਗੇ
ਲੰਗਰ ਦੂਸਰੇ ਦਿਣ ਹੋਇ ਹੁਕਮ ਦਿੱਤਾ ਰਹਿੰਦੇ ਫੇਰ ਆ ਮੂੰਹ ਭਵਾਉਨ ਲੱਗੇ
ਕੁਝ ਸਿੱਦਕੀ ਹੀ ਵਿਚ ਰਹੇ ਡੇਰੇ ਭੁੱਖੇ ਰਹਿਨ ਤੇ ਕਾਰ ਕਮਾਉਨ ਲੱਗੇ
ਵੇਖ ਉਨ੍ਹਾਂ ਨੂੰ ਗੁਰੂ ਜੀ ਖ਼ੁਸ਼ੀ ਹੋਏ ਲੰਗਰ ਫੇਰ ਦੋ ਵਕਤ ਪਕਵਾਉਨ ਲੱਗੇ
ਖੇਤੀ ਹੋਈ ਤੱਯਾਰ ਬੇਅੰਤ ਆਕੇ ਅੰਨ ਬਹੁਤ ਆਵੇ ਇਹ ਠਹਿਰਾਉਨ ਲੱਗੇ
ਸ੍ਰੀ ਬਾਬਾ ਜੀ ਵੇਖ ਕਰਤਾਰਸਿੰਘਾ ਖੇਲ ਹੋਰ ਅਚਰਜ ਰਚਾਉਨ ਲੱਗੇ

ਸਾਰਾ ਫ਼ਸਲ ਅਕੱਠਾ ਕਰ ਕੇ ਅੱਗ ਲਵਾ ਦੇਣੀ

ਪੱਕ ਫ਼ਸਲ ਜਾਂ ਐਨ ਤੱਯਾਰ ਹੋਯਾ ਲਾਵੇ ਲਾਕੇ ਤੁਰਤ ਕਟਵਾਨ ਗੁਰ ਜੀ

ਇੱਕ ਬਾਂਖਲਵਾੜਾਲਗਵਾਦਿੱਤਾ ਓਹਦੇਪਾਸਸਿੱਖਾਂਸਣੇ ਜਾਨ ਗੁਰ ਜੀ
ਇਹ ਲੋਭ ਕਰਤੁਸਾਂਹੈਜਮ੍ਹਾਕੀਤਾਸਿੱਖਾਂਸਾਰਿਆਂਤਈਂਸੁਨਾਨ ਗੁਰ ਜੀ
ਹੈਇਹਖਾਣਦੇਯੋਗਨਸੰਗਤਾਂਦੇਸਾੜ ਦਿਹੋ ਇਹ ਹੁਕਮਚੜ੍ਹਾਨ ਗੁਰ ਜੀ
ਸੁਣਦੇਸਾਰ ਸਭ ਸਿੱਖਹੈਰਾਨਹੋਏਕਹਿੰਦੇਕੀਹਹਨਲੱਗੇ ਬਨਾਨਗੁਰ ਜੀ
ਬੜੀਆਂਮਿਹਨਤਾਂਦੇਨਾਲਫ਼ਸਲਪੱਕਾਲੱਗੇਪਲਦੇਵਿਚਗਵਾਨ ਗੁਰ ਜੀ
ਪਤਾਨਹੀਂਹੁਣਖੇਲਕੀਹਭਾਂਵਦੇਨੇਗੱਲਾਂਉਲਟੀਆਂਨਿੱਤਦਿਖਾਨਗੁਰਜੀ
ਹੀਆਕਿਸੇਦਾਪਿਆਨਸਾੜਨੇਨੂੰ ਹੱਥੀਂ ਆਪਣੀਂ ਅੱਗਲਗਾਨ ਗੁਰ ਜੀ
ਬਹੁਤ ਸਿੱਖ ਬੇ ਸ਼ਰਧੇ ਹੋ ਚਲੇ ਗਏ ਤਾਊ ਲਾ ਲਾਕੇ ਲੱਗੇਤਾਨ ਗੁਰ ਜੀ
ਪੂਰਾ ਉੱਤਰੂ ਕੋਈ ਕਰਤਾਰਸਿੰਘਾ ਜਿਧੇਸਿਦਕਨੂੰਆਪਰਖਾਨਗੁਰਜੀ

ਬਹੁਤਿਆਂ ਸਿੱਖਾਂ ਨੇ ਬੇਸਿਦਕੇ ਹੋਕੇ ਚਲੇ ਜਾਣਾ

ਪੱਕਾਹਾੜੀਦਾਫ਼ਸਲਸੋਸਾੜਦਿਤਾਡੋਰੇਜਮ੍ਹਾਜ਼ਖੀਰਾਭੀ ਭਾਰਾ ਕੋਈ ਨ
ਭੇੱਟਾਕਿਸੇਦੀਗੁਰੂਜੀਲੈਨਨਾਹੀਂਹੋਰਆਮਦਨਵਾਲਾਸਹਾਰਾ ਕੋਈ ਨ
ਇਕੋਆਸਸੀਖੇੱਤਾਂਦੇਦਾਣਿਆਂਦੀਓਹਭੀਸਾੜਦਿਤੇਹੁਣਚਾਰਾ ਕੋਈ ਨ
ਡਰਦੇਭੁੱਖਤੋਂਭੱਜੇਕਰਤਾਰਸਿੰਘਾਬਹੁਤਸਿੱਖਾਂਨੇਸਿਦਕਨੂੰਧਾਰਾ ਕੋਈ ਨ

ਵਾਕ ਕਵੀ

ਸਿੱਖ ਪਰਖਯਾਂ ਥੋੜੇ ਹੀ ਰਹਿ ਗਏ ਬਹੁਤੇ ਪੈ ਸੋਚੀਂ ਘਰੀਂ ਚਲੇ ਗਏ
ਬਾਬਾ ਸਾਂਗ ਵੱਡੇ ਵਰਤਾਉਨ ਲੱਗਾ ਤਾ ਸਿੱਖਾਂ ਨੂੰ ਝੱਲਨੇ ਭਲੇ ਭਏ
ਬਾਬੇ ਬੁੱਢੇ ਜਹੇ ਸਿਦਕੀ ਬੈਠ ਰਹੇਜਿਹੜੇਪ੍ਰੇਮ ਕੁਠਾਲੀਵਿਚ ਢਲੇ ਪਏ
ਬਾਬਾ ਉਨ੍ਹਾਂ ਦੀਪਰਖ ਭੀਕਰਨਲੱਗਾਇਕੋ ਜਹੇਬਹੁਤੇਹੈਸਨ ਰਲੇ ਪਏ
ਗੱਦੀ ਇੱਕ ਨੂੰ ਹੀ ਵਿਚੋਂ ਦੇਵਨੀ ਸੀ ਏਸੇ ਵਾਸਤੇ ਪਰਖ ਦੇ ਵਲੇ ਪਏ
ਜਿਹੜਾ ਯੋਗ ਸੋ ਪਾਊ ਕਰਤਾਰਸਿੰਘਾ ਕਰਮਪਿਛਲੇ ਜਿਧੇ ਸਵੱਲੇ ਪਏ

ਚੌਥੀ ਪਰਖ (੪)

ਏਸੇ ਤਰ੍ਹਾਂ ਸਮਾ ਕੁਝ ਬੀਤ ਗਿਆ ਭੇਖ ਹੋਰ ਹੀ ਚਾਇ ਬਨਾਯਾ ਬਾਬੇ
ਇਕ ਤੇੜ ਕੁਪੀਨ ਸਰੀਰ ਨੰਗਾ ਛੁਰਾ ਹੱਥ ਦੇ ਵਿਚ ਉਠਾਯਾ ਬਾਬੇ
ਕੁੱਤੇ ਕੁੱਤੀਆਂ ਕੁਝਕੁ ਨਾਲ ਲੲੀਆਂਭਾਰਾਧਾਨਕ ਰੂਪ ਵਿਖਾਯਾ ਬਾਬੇ

ਜਿਹੜਾ ਪਾਸ ਆਵੇ ਓਹਨੂੰ ਪੈਨ ਮਾਰਨ ਚਿੱਤ ਸਭ ਦਾ ਚਾਇ ਕੰਬਾਯਾ ਬਾਬੇ
ਇਹ ਵੇਖ ਕੇ ਰਹਿੰਦੇ ਭੀ ਡੋਲ ਗਏ ਚੁੱਕ ਹੋਰ ਹੀ ਸਾਂਗ ਵਰਤਾਯਾ ਬਾਬੇ
ਧਾਰ ਰੂਪ ਡਰਾਉਨਾ ਫਿਰਨ ਜੰਗਲ ਧਰਮਸਾਲ ਦੇ ਤਈਂ ਤਜਾਯਾ ਬਾਬੇ
ਬਿਨਾਂ ਭਾਈ ਲਹਿਣੇ ਹੋਰ ਹਟੇ ਪਿਛਾਂ ਇਉਂ ਸਿੱਖਾਂ ਦੇ ਤਈਂ ਭੁਲਾਯਾ ਬਾਬੇ
ਵੇਖ ਲਹਿਣੇ ਤਾਈਂ ਕਰਤਾਰਸਿੰਘਾ ਗੁੱਸੇ ਹੋਕੇ ਇਉਂ ਸੁਨਾਯਾ ਬਾਬੇ

ਸ੍ਰੀ ਬਾਬਾ ਜੀ ਨੇ ਭਾਈ ਲਹਿਣੇ ਜੀ ਨੂੰ ਕਹਿਨਾ

ਚਲਾ ਜਾਹ ਸੱਡੇ ਪਿਛੇ ਕਿਉਂ ਆਵੇਂ ਸੱਡੇ ਨਾਲ ਕੀਹ ਹੈ ਵਿਹਾਰ ਤੇਰਾ
ਸਾਨੂੰ ਛੱਡਦਾ ਨਹੀਂ ਪਿੱਛੇ ਲੱਗਾ ਫਿਰੇਂ ਕਿਤੇ ਰਿਹਾ ਨਾਹੀਂ ਘਰ ਬਾਰ ਤੇਰਾ
ਹੱਥ ਜੋੜ ਕੇ ਬੇਨਤੀ ਕਰੇ ਲਹਿਨਾ ਇਕੋ ਆਸਰਾ ਲਿਆ ਹੈ ਧਾਰ ਤੇਰਾ
ਘਰ ਬਾਰ ਤੇ ਆਸਰੇ ਛੱਡ ਸਾਰੇ ਹੈ ਮੱਲਯਾ ਇੱਕ ਦਰਬਾਰ ਤੇਰਾ
ਬੋਲੇ ਫੇਰ ਜਾਹ ਹੱਟ ਪਛਾਂਹ ਜਲਦੀ ਏਸੇ ਵਿਚ ਹੈ ਭਲਾ ਵਚਾਰ ਤੇਰਾ
ਬਚਨ ਮੰਨ ਕੇ ਮੁੜੇ ਕਰਤਾਰਸਿੰਘਾ ਬੋਲੇ ਗੁਰੂ ਬੇੜਾ ਹੋਯਾ ਪਾਰ ਤੇਰਾ

ਸ੍ਰੀ ਲਹਿਣੇ ਜੀ ਤੋਂ ਸਿੱਖਾਂ ਨੇ ਪੁੱਛਨਾ

ਧਰਮਸਾਲ ਅੰਦਰ ਜਦੋਂ ਆਇ ਬੈਠੇ ਸਿੱਖਾਂ ਆਣ ਘੇਰਾ ਗਿਰਦੇ ਪਾਯਾ ਜੀ
ਤੁਸੀਂ ਦੱਸੋ ਕੀਹ ਹੋ ਗਿਆ ਸਤਿ ਗੁਰਾਂ ਨੂੰ ਏਹ ਕੀਹ ਹੈ ਭੇਖ ਬਨਾਯਾ ਜੀ
ਗੱਲਾਂ ਝੱਲੀਆਂ ਕਿਉਂ ਬਾਬਾ ਕਰਨ ਲੱਗਾ ਕਿਉਂ ਹੋਸ਼ ਦੇਤ ਈ ਗਵਾਯਾ ਜੀ
ਸਿੱਖ ਛੱਡ ਕੇ ਸ਼ਰਧਾ ਨੂੰ ਚਲੇ ਗਏ ਹਿਰਦਾ ਸਭ ਦਾ ਹੈ ਭੁਲਾਯਾ ਜੀ
ਵੇਖ ਕਿਸੇ ਦਾ ਨਿਸਚਾ ਰਿਹਾ ਨਾਹੀਂ ਕਿਸ ਤਰ੍ਹਾਂ ਦਾ ਸਾਂਗ ਵਰਤਾਯਾ ਜੀ
ਸੁਣ ਸਿੱਖਾਂ ਦਾ ਪ੍ਰਸ਼ਨ ਕਰਤਾਰਸਿੰਘਾ ਸ੍ਰੀ ਲਹਿਣੇ ਨੇ ਇਉਂ ਸੁਨਾਯਾ ਜੀ

ਸ੍ਰੀ ਲਹਿਣਾ ਜੀ ਨੇ ਸਿੱਖਾਂ ਨੂੰ ਸਮਝਾਉਣਾ

ਹੈ ਰੂਪ ਕਰਤਾਰ ਦਾ ਸ੍ਰੀ ਬਾਬਾ ਵਿਚ ਮੌਜ ਦੇ ਖੇਲ ਦਿਖਾਇ ਰਿਹਾ
ਮੁਕਤ ਕਰਨ ਦੇ ਵਾਸਤੇ ਸਿੱਖਾਂ ਤਾਈਂ ਤਾ ਤਾ ਕੇ ਮੈਲ ਗਵਾਇ ਰਿਹਾ
ਡੋਲੋ ਤੁਸੀਂ ਨ ਹਿਰਦੇ ਸਾਫ਼ ਰੱਖੋ ਬਾਬਾ ਸਖ਼ਤ ਇਮਤਿਹਾਨ ਹੈ ਪਾਇ ਰਿਹਾ
ਵੱਡੇ ਸਾਂਗ ਵਰਤਾ ਕਰਤਾਰਸਿੰਘਾ ਸਿਦਕ ਸਿੱਖਾਂ ਦੇ ਹੈ ਅਜ਼ਮਾਇ ਰਿਹਾ

ਪੰਜਵੀਂ ਪਰਖ ( ੫ )

ਚੌਥਾ ਪਹਿਰ ਜਾਂ ਦਿਨ ਦਾ ਆਇ ਗਿਆ ਸਿੱਖ ਲੰਗਰ ਦਾ ਆਹਰ ਕਰਾਨ ਲੱਗੇ
ਏਨੇ ਚਿਰ ਨੂੰ ਬਾਬਾ ਜੀ ਆਇ ਗਏ ਸਿੱਖ ਆ ਆ ਸੀਸ ਝੁਕਾਨ ਲੱਗੇ
ਜਿਹੜਾ ਆਇਕੇ ਸੀਸ ਝੁਕਾਇ ਚਰਨੀਂ ਚੁੱਕ ਕੁਤਕਾ ਜ਼ੋਰ ਦਾ ਲਾਨ ਲੱਗੇ
ਬੈਠੇ ਕਿਉਂ ਏਥੋ ਨਿਕਲ ਜਾਹੋ ਸੱਭੇ ਮਾਰ ਸਿੱਖਾਂ ਦੇ ਤਈਂ ਡਰਾਨ ਲੱਗੇ
ਕਈ ਮਾਰ ਤੋਂ ਡਰਦੇ ਨਿਕਲ ਗਏ ਕਈ ਬੈਠ ਕੇ ਕੁੱਤਕੇ ਖਾਨ ਲੱਗੇ
ਫੇਰ ਪੁੱਛਦੇ ਤੁਸੀਂ ਕਿਉਂ ਜਾਂਵਦੇ ਨਹੀਂ ਹੱਥ ਜੋੜ ਕੇ ਸਿੱਖ ਸੁਨਾਨ ਲੱਗੇ
ਸਿੱਖ ਆਪਦੇ ਜਾਵੀਏ ਹੋਰ ਕਿੱਥੇ ਸਾੱਡਾ ਥਾਂ ਨ ਕਿਤੇ ਬਤਾਨ ਲੱਗੇ
ਤੁਸੀਂ ਕਦੋਂ ਕੂ ਦੇ ਮੇਰੇ ਸਿੱਖ ਬਣੇ ਤੁਸਾਂ ਜਦੋਂ ਬਨਾਇ ਅਲਾਨ ਲੱਗੇ
ਜੇ ਕਰ ਸਿੱਖ ਮੇਰੇ ਚਲੇ ਆਓ ਪਿਛੇ ਇਹ ਸੁਣ ਬਹੁਤੇ ਘਬਰਾਨ ਲੱਗੇ
ਕਿਤੇ ਵਿਚ ਦਰਯਾ'ਨ ਜਾ ਰੋੜ੍ਹੇ ਬਹੁਤੇ ਡਰ ਕੇ ਪੈਰ ਖਿਸਕਾਨ ਲੱਗੇ
ਸਿੱਧੇ ਜੰਗਲ ਦੇ ਵੱਲ ਟੁਰ ਪਏ ਪਿੱਛੇ ਥੋੜ੍ਹੇ ਹੀ ਓਧਰੇ ਜਾਨ ਲੱਗੇ
ਪਏ ਜੱਕੋ ਤੱਕੀ ਕਰਤਾਰਸਿੰਘਾ ਖੇਲ ਵੇਖੀਏ ਕੀਹ ਰਚਾਨ ਲੱਗੇ

ਡਾਢਾ ਤਾਉ

ਵਿਚ ਜੰਗਲ ਦੇ ਇਕ ਪਿਆ ਮੁਰਦਾ ਪਾਸ ਓਸ ਦੇ ਬਾਬਾ ਜੀ ਜਾਂਵਦੇ ਨੇ
ਖੜੇ ਹੋ ਸਿੱਖਾਂ ਵੱਲ ਵੇਖਕੇ ਜੀ ਸ੍ਰੀ ਮੁੱਖ ਤੋਂ ਬਚਨ ਸੁਨਾਂਵਦੇ ਨੇ
ਜੇ ਕਰ ਸਿੱਖ ਮੇਰੇ ਖਾਵੋ ਏਸ ਤਾਈਂ ਗੱਲ ਸੁਣ ਸਾਰੇ ਘਬਰਾਂਵਦੇ ਨੇ
ਮੁਰਦਾ ਕੌਨ ਭਲਾ ਖਾ ਸੱਕਦਾ ਸੀ ਬਹੁਤੇ ਪਿੱਛੇ ਨੂੰ ਮੁੱਖ ਪਰਤਾਂਵਦੇ ਨੇ
ਕੁਝ ਰਹੇ ਖੜੇ ਪਰ ਖਾਨ ਨਾਹੀਂ ਸ੍ਰੀ ਬਾਬਾ ਜੀ ਕੁਤਕ ਉਠਾਂਵਦੇ ਨੇ
ਦੋ ਦੋ ਜੜੀਆਂ ਚੁੱਕ ਕੇ ਸਾਰਯਾਂ ਨੂੰ ਭੱਜ ਗਏ ਨ ਧੀਰ ਰਖਾਂਵਦੇ ਨੇ
ਮੂੰਹੋਂ ਆਖਦੇ ਮੰਨਦੇ ਹੁਕਮ ਨਾਹੀਂ ਝੂਠੇ ਸਿੱਖ ਮੇਰੇ ਅਖਵਾਂਵਦੇ ਨੇ
ਸ੍ਰੀ ਲਹਿਨਾ ਜੀ ਰਹੇ ਕਰਤਾਰਸਿੰਘਾ ਬਾਕੀ ਸਾਰੇ ਹੀ ਮੂੰਹ ਛਪਾਂਵਦੇ ਨੇ

ਤਬਾ

ਸ੍ਰੀ ਲਹਿਣਾ ਜੀ ਨੂੰ ਬੋਲ ਕਹਯਾ ਬਾਬੇ ਕਿਉਂ ਖੜਾ ਏਥੇ ਦਾਹਵੇਦਾਰ ਭਾਈ
ਜਿਧਰ ਗਏ ਬਾਕੀ ਤੈਂ ਭੀ ਗਿਆ ਕਿਉਂ ਨ ਸਾੱਡੇ ਗੋਚਰੀ ਕੀਹ ਤੇਰੀ ਕਾਰ ਭਾਈ

ਹੱਥ ਜੋੜ ਕੇ ਆਖਦਾ ਸ੍ਰੀ ਲਹਿਣਾ ਨੀਵਾਂ ਮਨ ਹੋਕੇ ਮਿੰਨਤਦਾਰ ਭਾਈ
ਕਿੱਥੇ ਜਾਂ ਨਹੀਂ ਦਿੱਸਦਾ ਥਾਉਂ ਕੋਈ ਡਿੱਗਾ ਆਪ ਦੇ ਹਾਂ ਦਰਬਾਰ ਭਾਈ
ਸਿੱਖ ਆਪ ਦਾ ਆਪ ਦੇ ਚਰਨ ਪਕੜੇ ਆੱਸਾਂ ਸਾਰੀਆਂ ਦਿਲੋਂ ਨਿਵਾਰ ਭਾਈ
ਜੇ ਕਰ ਸਿੱਖ ਸੱਡਾ ਮੰਨ ਹੁਕਮ ਸੱਡਾ ਖਾਹ ਪਿਆ ਜੋ ਇਹ ਮੁਰਦਾਰ ਭਾਈ
ਚੁੱਕ ਕੱਪੜਾ ਲਹਿਨਾ ਜੀ ਖਾਣ ਲੱਗੇ ਕਲਾ ਹੋਰ ਵਰਤੀ ਕਰਤਾਰ ਭਾਈ
ਓਹ ਤਾਂ ਸਾਰਾ ਕੜਾਹ ਪ੍ਰਸਾਦਿ ਪਿਆ ਹੋਈ ਚਿੱਤ ਨੂੰ ਖ਼ੁਸ਼ੀ ਅਪਾਰ ਭਾਈ
ਪੱਲਾ ਗਲ਼ ਪਾ ਬਾਬੇ ਦੀ ਸ਼ਰਨ ਡਿੱਗਾ ਮੁੱਖੋਂ ਉਸਤਤੀ ਬਹੁਤ ਉਚਾਰ ਭਾਈ
ਤੇਰੀ ਤੂੰਹੋਂ ਜਾਣੇ ਕਰਤਾਰਸਿੰਘਾ ਭੇਦ ਪਾਣ ਕਿਵੇਂ ਦੁਨੀਦਾਰ ਭਾਈ

ਸ੍ਰੀ ਲਹਿਣੇ ਜੀ ਦੀ ਬੇਨਤੀ

ਕਲਜੁਗ ਦੇ ਜੀਆਂ ਦੇ ਤਾਰਨੇ ਨੂੰ ਹੈ ਧਾਰਿਆ ਆਪ ਅਵਿਤਾਰ ਗੁਰ ਜੀ
ਸਭ ਸ਼ਕਤੀਆਂ ਆਪ ਦੇ ਵਿਚ ਚਰਨਾਂ ਕੌਨ ਪਾ ਸੱਕੇ ਪਾਰਾਵਾਰ ਗੁਰ ਜੀ
ਅਸੀਂ ਜੀਵ ਪਾਪੀ ਸ਼ਰਨ ਆਪ ਦੀ ਹਾਂ ਥੋੜੀ ਬੁੱਧ ਸੱਡੀ ਹਾਂ ਗਵਾਰ ਗੁਰ ਜੀ
ਬਖ਼ਸ਼ੋ ਔਖੀਆਂ ਪਰਖਨਾਂ ਛੱਡ ਦਿਹੋ ਸਿੱਖੀ ਆਪਣੀ ਤੇ ਦਯਾਧਾਰ ਗੁਰ ਜੀ
ਪੂਰੇ ਕਿਸ ਤਰ੍ਹਾਂ ਪਰਖ ਦੇ ਵਿਚ ਰੱਹੀਏ ਜੀਵ ਕਲ ਜੁਗੀ ਲਿਹੋ ਵਚਾਰ ਗੁਰ ਜੀ
ਜਿਸ ਮਾਯਾ ਅੱਗੇ ਰਿਖੀ ਮੁਨੀ ਭਾਰੇ ਸੱਕੇ ਮੂਲ ਨਾਹੀਂ ਦਮ ਮਾਰ ਗੁਰ ਜੀ
ਓਸ ਮਾਇਆ ਅੱਗੇ ਅਸੀਂ ਜੀਵ ਕੀਹ ਹਾਂ ਬਖ਼ਸ਼ੋ ਆਪਨਾ ਬਿਰਦ ਸੰਭਾਰ ਗੁਰ ਜੀ
ਵੱਡਾ ਆਪਨੇ ਸਾਂਗ ਵਰਤਾਯਾ ਇਹ ਸਿੱਖ ਡੋਲ ਖੜੇ ਧੀਰਜ ਹਾਰ ਗੁਰ ਜੀ
ਡਾਂਵਾਂਡੋਲ ਹੋ ਕੇ ਸਿੱਖ ਚਲੇ ਗਏ ਵੱਡੇ ਤਾ ਨ ਸੱਕੇ ਸਹਾਰ ਗੁਰ ਜੀ
ਬਖ਼ਸ਼ੋ ਆਪ ਦਾ ਬਿਰਦ ਕਰਤਾਰਸਿੰਘਾ ਆਪ ਦੀਨ ਦਿਆਲ ਦਾਤਾਰ ਗੁਰ ਜੀ

ਸ੍ਰੀ ਬਾਬੇ ਜੀ ਦੀ ਕਿਰਪਾ

ਸ੍ਰੀ ਲਹਿਣੇ ਤੇ ਖ਼ੁਸ਼ੀ ਅਪਾਰ ਹੋਏ ਕਹਿੰਦੇ ਪੁਰਖਾ ਧੰਨ ਕਮਾਈ ਤੇਰੀ
ਸਿੱਖੀ ਬੀਜ ਤੂੰ ਰੱਖਯਾ ਹੱਠ ਕਰਕੇ ਰੱਤੀ ਨਿਸਚਾ ਨਹੀਂ ਡੁਲਾਈ ਤੇਰੀ
ਵੱਡਾ ਸਿੱਖੀ ਦਾ ਬੀਜ ਵਧਾਇੰਗਾ ਤੂੰ ਹੋਊ ਦਿਨ ਦਿਨ ਕਲਾ ਸਵਾਈ ਤੇਰੀ
ਸੱਡੇ ਚਿੱਤ ਦੇ ਵਿਚ ਕਰਤਾਰਸਿੰਘਾ ਨਿੱਤ ਰਹੇਗੀ ਪ੍ਰੀਤ ਸਮਾਈ ਤੇਰੀ

ਸ੍ਰੀ ਬਾਬੇ ਜੀ ਨੇ ਧਰਮਸਾਲ ਵਿਚ ਆਉਨਾ

ਸ੍ਰੀ ਲਹਿਣੇ ਜੀ ਨੂੰ ਨਾਲ ਲੈ ਕਰ ਕੇ ਧਰਮਸਾਲ ਆਕੇ ਆਸਨ ਲਾਯਾ ਬਾਬੇ
ਚੰਗੀ ਤਰ੍ਹਾਂ ਭਾਂਡਾ ਪੂਰਾ ਪਰਖਲਿਆ ਛੱਡੀ ਮੈਲ ਨਾਹੀਂ ਖ਼ੂਬ ਤਾਯਾ ਬਾਬੇ
ਓਸੇ ਤਰ੍ਹਾਂ ਮੁੜ ਚਾਲ ਚਲਾ ਦਿੱਤੀ ਝੱਟ ਪੱਟ ਸੁਭਾਉ ਪਰਤਾਯਾ ਬਾਬੇ
ਗੁਰ ਗੱਦੀ ਦੇ ਯੋਗ ਕਰਤਾਰਸਿੰਘਾਸ੍ਰੀਲਹਿਣੇਜੀਤਈਂ ਠਹਿਰਾਯਾ ਬਾਬੇ

ਵਾਕ ਕਵੀ

ਗੱਦੀ ਯੋਗ ਵਚਾਰਕੇ ਲਹਿਣੇ ਜੀ ਨੂੰ ਸ੍ਰੀ ਬਾਬਾ ਜੀ ਪ੍ਰੀਤ ਜਤਾਂਵਦੇ ਨਿੱਤ
ਸਦਾ ਆਤਮ ਗਜਾਨ ਉਪਦੇਸ਼ ਕਰਦੇ ਰੱਬੀ ਭੇਦ ਜੋ ਗੁੱਝੇ ਬਤਾਂਵਦੇ ਨਿੱਤ
ਏਧਰਲਹਿਨਾਜੀਭੀਸਮਝਰੂਪਈਸ੍ਵਰਤਨ, ਮਨਕਰਸੇਵ ਕਮਾਂਵਦੇ ਨਿੱਤ
ਫਲੇ ਬ੍ਰਿੱਛ ਵਾਂਗੂ ਦਿਨੋ ਦਿਨ ਝੁਕਦੇ ਰਿਦੇ ਵਿਚ ਗਰੀਬੀ ਵਸਾਂਵਦੇ ਨਿੱਤ
ਆਯਾਂ ਸਿੱਖਾਂ ਦੀ ਕਰਦੇ ਸੇਵ ਚੰਗੀ ਦਿਹ ਹੰਗਤਾ ਤਈਂ ਗਵਾਂਵਦੇ ਨਿੱਤ
ਅਜਰ ਵਸਤੂ ਲਈ ਕਰਤਾਰਸਿੰਘਾ ਭਾਂਡਾ ਕਰ ਕੇ ਸਾਫ਼ ਰਖਾਂਵਦੇ ਨਿੱਤ

ਸਿੱਖਾਂ ਦੀਆਂ ਵਚਾਰਾਂ

ਭਾਈਬੱਲਾਜੀਪਹਿਲੇਹੀਚਲੇਗਏਸੀਪਿੰਡਧੱਲੇਨੁਸ਼ਹਿਰੇਓਹਜਾਇਰਹੇ
ਬਾਕੀ ਸਿੱਖ ਪ੍ਰੇਮੀ ਗੁਰੂ ਘਰ ਦੇ ਜੋ ਬੈਠ ਬੈਠ ਦਲੀਲਾਂ ਦੁੜਾਇ ਰਹੇ
ਰੁਖ਼ ਵੇਖ ਕਰ ਕੇ ਸ੍ਰੀ ਬਾਬੇ ਜੀ ਦਾ ਦਿਲਾਂ ਵਿਚ ਇਹ ਪੱਕ ਪਕਾਇ ਰਹੇ
ਗੱਦੀ ਦੇਵੇਗਾ ਲਹਿਣੇ ਦੇ ਤਈਂ ਬਾਬਾ ਸਿੱਟਾ ਸੋਚਕੇ ਇਹੋ ਕਢਾਇ ਰਹੇ
ਸ੍ਰੀ ਲਹਿਣੇ ਤੇ ਬਾਬਾ ਜੀ ਖ਼ੁਸ਼ ਬਹੁਤੇ ਨਦਰੀਂ ਨਦਰ ਨਿਹਾਲ ਕਰਾਇ ਰਹੇ
ਸਾਰੇ ਸਿਖ ਤਾਂ ਖ਼ੁਸ਼ ਕਰਤਾਰਸਿੰਘਾ ਬੇ ਟੇ ਦੋਵੇਂ ਹੀ ਵੇਖ ਖੁਨਸਾਇ ਰਹੇ

ਮਾਤਾ ਚੋਨੀ ਜੀ

ਕੁਝ ਸੁਣ ਕੇ ਸਿੱਖਾਂ ਦੇ ਮੂੰਹੋਂ ਗੱਲਾਂ ਕੁਝ ਗੁਰਾਂ ਦਾ ਰੁਖ ਵਚਾਰਦੀ ਜੀ
ਗੱਦੀ ਦੇਣ ਜ਼ਰੂਰ ਇਹ ਲਹਿਣੇ ਤਾਈਂ ਚਿੰਤਾ ਹਿਰਦੇ ਦੇ ਵਿਚ ਧਾਰਦੀ ਜੀ
ਇੱਕ ਦਿਨ ਆ ਸਤਿਗੁਰਾਂ ਪਾਸ ਬਹਿਕੇ ਹੱਥ ਜੋੜਕੇ ਅਰਜ਼ ਗੁਜ਼ਾਰਦੀ ਜ
ਮੈਂ ਪਤੀ ਜੀ ਵੇਖਕੇ ਰੁਖ ਤੁਹਾਡਾ ਧਯਾਨ ਅੱਗੇ ਵੱਲੇ ਜਦੋਂ ਮਾਰਦੀ ਜ
ਮੈਨੂੰ ਫ਼ਿਕਰ ਔਲਾਦ ਦਾ ਬਹੁਤ ਪੈਂਦਾ ਖਾਂਦੀ ਚਿੰਤਾ ਹੈ ਪਰਵਾਰਦੀ ਜ

ਤੁਹਾਡੀ ਪੁੱਤਰਾਂ ਨਾਲ ਪਰੀਤ ਨਾਹੀਂ ਬਾਜ਼ੀ ਜਾਪਦੀ ਹੈ ਸਾਡੀ ਹਾਰਦੀ ਜੀ
ਤੁਸੀਂ ਸੇਵਕ ਤੇ ਖ਼ੁਸ਼ੀ ਬਹੁਤ ਜਾਪੋ ਨਿਗ੍ਹਾ ਓਸ ਤੇ ਬੜੇ ਪਯਾਰਦੀ ਜੀ
ਮੈਂ ਸੁਣਦੀ ਹਾਂ ਗੱਦੀ ਦਿਹੋ ਓਹਨੂੰ ਇਹ ਰੀਤ ਨਾਹੀਂ ਸੰਸਾਰ ਦੀ ਜੀ
ਸਦਾ ਪਿਤਾ ਦੇ ਹੋਂਵਦੇ ਪੁੱਤ ਮਾਲਿਕ ਇਹੋ ਚਾਲ ਗ੍ਰਿਸਤ ਵਿਹਾਰਦੀ ਜੀ
ਪੁੱਤਾਂ ਵੱਲ ਖ਼ਯਾਲ ਕਰਤਾਰਸਿੰਘਾ ਰੱਖੋ ਆਖ ਕੇ ਅੱਥਰੂ ਵਾਰਦੀ ਜੀ

ਸ੍ਰੀ ਬਾਬਾ ਜੀ

ਫ਼ਿਕਰ ਕਰਨ ਚੋਨੀਏਂ ਕਿਸੇ ਗੱਲ ਦਾ ਟਾੱਲੇ ਹੁਕਮ ਜਾਂਦੇ ਕਰਤਾਰ ਦੇ ਨਹੀਂ
ਵਸਤ ਜਿੱਥੇ ਦੀ ਓਥੇ ਹੀ ਜਾ ਟਿਕੂ ਭੇਦ ਜਾਣੇਂ ਤੂੰ ਏਸ ਵਿਹਾਰਦੇ ਨਹੀਂ
ਦਾਤ ਰੱਬ ਦੀ ਜਿਸਨੂੰ ਚਾਹੇ ਦੇਵੇ ਇਹਦੇ ਨਾਲ ਦਾਹਵੇ ਸੰਸਾਰ ਦੇ ਨਹੀਂ
ਤੇਰੇ ਪੁੱਤ ਦੋਵੇਂ ਅਸਾਂ ਪਰਖ ਡਿੱਠੇ ਓਹ ਯੋਗ ਮੂਲੋਂ ਏਸ ਕਾਰਦੇ ਨਹੀਂ
ਫ਼ਿਕਰ ਓਹਨਾਂ ਦਾ ਤੇਨੂੰ ਕੀਹ ਲੱਗ ਰਿਹਾ ਓਹ ਆਪ ਹੰਕਾਰ ਨਿਵਾਰਦੇ ਨਹੀਂ
ਇਹ ਟਹਿਲ ਦਾ ਮਹਿਲ ਕਰਤਾਰਸਿੰਘਾ ਏਥੇ ਦਾਹਵੇ ਕਿਸੇ ਹੱਕਦਾਰ ਦੇ ਨਹੀਂ

ਪੁੱਤਰਾਂ ਦੀ ਹੋਰ ਪਰਖ ( ੬ )

ਮਾਤਾ ਹੋ ਉਦਾਸ ਤੇ ਚਲੀ ਗਈ ਥੋੜਾ ਹੋਰ ਕੁਝ ਸਮਾ ਬਤਾਯਾ ਜੀ
ਇਕ ਦਿਨ ਬਾਬਾ ਧਰਮਸਾਲ ਬੈਠਾ ਹੇਤ ਪਰਖਣੇ ਖੇਲ ਰਚਾਯਾ ਜੀ
ਚੂਹਾ ਮਾਰ ਇੱਲੀ ਓਥੇ ਸੁੱਟ ਗਈ ਬੱਬੇ ਪੁੱਤਾਂ ਨੂੰ ਹੁਕਮ ਸੁਨਾਯਾ ਜੀ
ਬਾਹਰ ਚੁੱਕ ਚੂਹਾ ਏਥੋਂ ਸੁੱਟ ਦਿਹੋ ਓਹਨਾਂ ਦੋਹਾਂ ਨੇ ਅਗੋਂ ਪਰਤਾਯਾ ਜੀ
ਚੂਹਾ ਆਂਵਦਾ ਹੁਣੇ ਸੁਟਾ ਦੇਂਦੇ ਆਪ ਚੁੱਕਨਾ ਮੂਲ ਨ ਚਾਹਯਾ ਜੀ
ਉਲਟ ਪੁਲਟ ਸਗੋਂ ਦੋਹਾਂ ਪੁੱਤਰਾਂ ਨੇ ਕੱਢ ਮੁੱਖ ਤੋਂ ਐਵੇਂ ਗਵਾਯਾ ਜੀ
ਤਦ ਲਹਿਣੇ ਵੱਲੇ ਗੁਰਾਂ ਨਜ਼ਰ ਕੀਤੀ ਓਸ ਝੱਟ ਜਾ ਚੂਹਾ ਉਠਾਯਾ ਜੀ
ਬਾਹਿਰ ਸੁੱਟ ਕੇ ਪਾਣੀ ਲਿਆ ਕਰਕੇ ਪਲ ਵਿਚ ਥਾਂ ਸਾਫ਼ ਕਰਾਯਾ ਜੀ
ਮਾਤਾ ਚੋਂਨੀ ਜੀ ਭੀ ਬੈਠੇ ਪਾਸ ਹੀ ਸਨ ਸਤਿਗੁਰਾਂ ਨੇ ਓਹਨੂੰ ਅਲਾਯਾ ਜੀ
ਵੇਖ ਲਿਆ ਈ ਦਾਸ ਤੇ ਪੁੱਤਰਾਂ ਨੂੰ ਸੁਣ ਚੋਂਨੀ ਨੇ ਸੀਸ ਝੁਕਾਯਾ ਜੀ
ਗਈ ਘਰ ਨੂੰ ਹੋ ਉਦਾਸ ਡਾਢੀ ਸੱਦ ਪੁੱਤਾਂ ਨੂੰ ਬਹੁ ਸਮਝਾਯਾ ਜੀ
ਬਿਨਾਂ ਭਾਗ ਦੇ ਭਲਾ ਕਰਤਾਰਸਿੰਘਾ ਦੱਸ ਕਿਸੇ ਨੂੰ ਹੱਥ ਕੁਝ ਆਯਾ ਜੀ

ਤਥਾ (੭)

ਇਕ ਦਿਨ ਸਮਾ ਅੱਧੀ ਰਾਤ ਦਾ ਸੀ ਦੋਵੇਂ ਪੁੱਤਰ ਗੁਰਾਂ ਬੁਲਾਇ ਜਲਦੀ
ਦਿੱਤਾ ਹੁਕਮ ਪੁਸ਼ਾਕ ਇਹ ਅਸਾਂ ਦੀ ਜੋ ਦੋਹਾਂ ਵਿਚੋਂ ਕੋ ਧੋ ਲਿਆਇ ਜਲਦੀ
ਅੱਧੀ ਰਾਤ ਉਤੋਂ ਪਾਲਾ ਪੈ ਰਿਹਾ ਜੀ ਏਸ ਵੇਲੇ ਕਿਹੜਾ ਧੋਣ ਜਾਇ ਜਲਦੀ
ਦਿਨੇ ਧੋਬੀ ਦੇ ਪਾਸੋਂ ਧੁਆ ਦਿਹਾਂਗੇ ਹੁਣੇ ਲੋੜ ਕਿਹੜੀ ਬਣੀ ਆਇ ਜਲਦੀ
ਦੋਹਾਂ ਪੁੱਤ੍ਰਾਂ ਕਠਨ ਜਵਾਬ ਦਿੱਤੇ ਬਾਬਾ ਲਹਿਣੇ ਨੂੰ ਕਹੇ ਸੁਨਾਇ ਜਲਦੀ
ਬੱਚਾ ਧੋ ਕੇ ਲਿਆ ਪੁਸ਼ਾਕ ਹੁਣੇ ਚੰਗੀ ਭਰ੍ਹਾਂ ਸੁਕਾ ਬਨਾਇ ਜਲਦੀ
ਝੱਟ ਆਗਯਾ ਮੰਨ ਕੇ ਚਲਾ ਗਿਆ ਬਾਬੇ ਕਲਾ ਦਿਤੀ ਵਰਤਾਇ ਜਲਦੀ
ਉੱਤੇ ਨਦੀ ਦੇ ਦਿਣ ਦੁਪਹਿਰ ਡਿਠਾ ਧੋ ਕੱਪੜੇ ਲਏ ਸੁਕਾਇ ਜਲਦੀ
ਆਨ ਬਾਬੇ ਜੀ ਦੇ ਅੱਗੇ ਰੱਖ ਦਿੱਤੇ ਕਿੰਨੀ ਰਾਤ ਸੀ ਕਹਿੰ ਦੇ ਬਤਾਇ ਜਲਦੀ
ਜਿੰਨੀ ਕੀਤੀ ਤੁਸਾਂ ਕਰਤਾਰਸਿੰਘਾ ਓੱਨੀ ਸੀ ਕਹਿਸੀ ਸਭ ਕੁਕਾਇ ਜਲਦੀ

ਸ੍ਰੀ ਬਾਬਾ ਜੀ ਨੇ (ਮਾਤਾ) ਸੁਲੱਖਨੀ ਨੂੰ ਦੱਸਨਾ

ਵੇਖ ਲਿਆਈ ਚੋੱਨੀਏਂ ਪੁੱਤਰਾਂ ਨੂੰ ਦੱਸ ਕਹੇ ਕੂ ਨੀ ਆਗਯਾਕਾਰ ਦੋਵੇਂ
ਓਹ ਟਹਿਲੀਆ ਤੇ ਇਹ ਪੁੱਤ ਤੇਰੇ ਹੈਨ ਗੱਦੀ ਦੇ ਯੋਗ ਵਚਾਰ ਦੋਵੇਂ
ਨੀਵੇਂ ਥਾਂ ਪਾਨੀ ਆਣ ਟਿੱਕਦੇ ਨੇ ਉੱਚੇ ਹੋਇ ਇਹ ਵਿੱਚ ਹੰਕਾਰ ਦੋਵੇਂ
ਗੱਦੀ ਯੋਗ ਓਹ ਪੁਰਸ਼ ਕਰਤਾਰਸਿੰਘਾ ਪਏ ਕਰਦੇ ਨੇ ਝੂਠੀ ਖ਼ਾਰ ਦੋਵੇਂ

ਹੋਰ ਪਰਖ (੮)

ਇਕ ਦਿਨ ਖੂਹੇ ਤੇ ਸ਼ਨਾਨ ਕੀਤਾ ਚਲ੍ਹੇ ਵਿਚ ਕਟੋਰਾ ਸੋ ਜਾਇ ਪਿਆ
ਕਹਯਾ ਬਾਬੇ ਨੇ ਫੜਯੋ ਸ੍ਰੀਚੰਦ ਜੀ ਅੱਗੋਂ ਓਸ ਪਰਤਾਇ ਕੇ ਬਚਨ ਕਿਹਾ
ਕਿਸੇ ਦਾਸ ਨੂੰ ਆਖ ਕਢਾ ਲਵੋ ਹੁਕਮ ਮੰਨਨੇ ਕਰ ਇਨਕਾਰ ਰਿਹਾ
ਲਖਮੀਦਾਸ ਨੂੰ ਕਹਯਾ ਤਾਂ ਓਸਨੇ ਭੀ ਦਿਤਾ ਰੁੱਖਾ ਹੀ ਤੁਰਤ ਜਵਾਬ ਇਹਾ
ਵਲ ਲਹਿਣੇ ਦੇ ਤੱਕਯਾ ਜਦੋਂ ਬਾਬੇ ਇਕ ਦਮ ਜਾ ਓਸ ਉਠਾਇ ਲਿਆ
ਪੁੱਤ ਪਰਖ ਲਏ ਕਰਤਾਰਸਿੰਘਾ ਜਹੀ ਨੀਤ ਸੀ ਲਿਓ ਨੇ ਫਲ ਤਿਹਾ

ਵਾਕ ਕਵੀ

ਪੂਰਾ ਪੁਰਖ ਲਿਆ ਪਰਖ ਗੁਰੂ ਜੀ ਨੇ ਗੱਦੀ ਦੇਵਨੇ ਲਈ ਤੱਯਾਰ ਹੋਏ
ਮਾਤਾ ਚੋੱਨੀ ਨੂੰ ਬਹੁਤ ਹੀ ਦੁਖ ਲਗਾ ਦੋਵੇਂ ਪੁਤ ਨ ਆਗਯਾਕਾਰ ਹੋਏ

ਕਰਦੀ ਬਹੁਤ ਅਰਜ਼ਾਂ ਗੁਰਾਂ ਪਾਸ ਆਕੇ ਸਦਾ ਪੁੱਤ ਕਪੁੱਤ ਮਿਸਾਰ ਹੋਏ
ਪਰ ਮਾਪੇ ਕੁਮਾਪੇ ਨ ਹੋ ਸਕਨ ਚੌਨੀ ਕਰੇ ਅਰਜ਼ਾਂ ਦੁਖਯਾਰ ਹੋਏ
ਗੱਦੀ ਪੁੱਤਰਾਂ ਨੂੰ ਦਿਹੋ ਆਪ ਹੱਥੀਂ ਪੂਜਨੀਕ ਤੁਹਾਡਾ ਪਰਵਾਰ ਹੋਏ
ਗੱਦੀ ਦਾਸ ਨੂੰ ਦੇਣਦੀ ਕਿਉਂ ਠਾਨੀ ਉਲਟੀ ਚਾਲ ਵਿਚੋਂ ਦੁਖਭਾਰ ਹੋਏ
ਏਸੇ ਤਰ੍ਹਾਂ ਕਈ ਸਿੱਖ ਭੀ ਕਰਨ ਸੋਚਾਂ ਸੇਵਕ ਅਸੀਂ ਭੀ ਗੁਰੂ ਦਰਬਾਰ ਹੋਏ
ਸਾਰੇ ਛੱਡ ਦਿਤੇ ਕਰਤਾਰਸਿੰਘਾ ਮਿਹਰਬਾਨ ਲਹਿਣੇ ਤੇ ਦਾਤਾਰ ਹੋਏ

ਅਖ਼ੀਰਲੀ ਪਰਖ ( ੯ )

ਜਾਣੀ ਜਾਣ ਸਤਿਗੁਰਾਂ ਨੇ ਜਾਣ ਲਈ ਹੀ ਲਾ ਪਰਖ ਦਾ ਹੋਰ ਠਹਿਰਾਯਾ ਜੀ
ਇਕ ਦਿਨ ਬਹੁਤੀ ਸੰਗਤ ਹੋਈ ਕੱਠੀ ਚੁੱਕ ਗੋਦੜਾ ਬਾਹਰ ਰਖਾਯਾ ਜੀ
ਇਹ ਗੱਦੀ ਹੈ ਜਿਸ ਤੋਂ ਜਾਇ ਚੁੱਕੀ ਓਹ ਚੁੱਕ ਲਵੇ ਇਹ ਸੁਨਾਯਾ ਜੀ
ਪਹਿਲਾਂ ਸਭ ਤੋਂ ਪੁੱਤਰਾਂ ਹੱਥ ਪਾਯਾ ਪੱਲਾ ਇੱਕ ਨ ਗਿਆ ਉਠਾਯਾ ਜੀ
ਦੋਵੇਂ ਧਾਰ ਸ਼ਰਮਿੰਦਗੀ ਆਣ ਬੈਠੇ ਚੁੱਕੋ ਸਿੱਖਾਂ ਨੂੰ ਫੇਰ ਅਲਾਯਾ ਜੀ
ਮੂਲ ਚੰਦ ਪ੍ਰਿਥੀ ਮੱਲ ਭਾਈ ਲਾਲੋ ਕਾਲਾ ਮੀਹਾਂ ਭੀ ਨਾਲ ਗਿਣਾਯਾ ਜੀ
ਸੁੱਖਾ, ਮਾਣਕ, ਅਜਿੱਤਾ, ਲੋਹਾਰ ਪੀਰੂ, ਧੀ_ ਨਾਈ, ਸਧਾਰਨ ਜਤਾਯਾ ਜੀ
ਤਾਰੂ, ਪੋਪਟ, ਭਗੀਰਥ, ਦਲੇਲ, ਸੈਤਾ ਜ਼ੋਰ ਸਭਨਾਂ ਜਾ ਜਾ ਲਾਯਾ ਜੀ
ਰਤੀ ਗੋਦੜਾ ਹਿੱਲਯਾ ਜ਼ਿਮੀਂ ਤੋਂ ਨ ਮਾਨ ਸਭ ਨੇ ਦਿਲੋਂ ਗਵਾਯਾ ਜੀ
ਹੁਕਮ ਹੋਯਾ ਉਠ ਬੁੱਢਯਾ ਵੇਖ ਤੂੰ ਭੀ ਜਾ ਓਸਨੇ ਭੀ ਹੱਥ ਪਾਯਾ ਜੀ
ਮਸਾਂ ਇਕ ਪੱਲਾ ਥੋੜਾ ਚੁੱਕਯੋ ਸੂ ਹਿੱਲੇ ਤਿੱਨ ਨ ਜ਼ੋਰ ਲਗਾਯਾ ਜੀ
ਕੁਝ ਲੈ ਰਹਿ ਸੈਂ ਗੁਰੂ ਘਰੋਂ ਹਿੱਸਾ ਇਉਂ ਆਖਕੇ ਲਹਿਣਾ ਬੁਲਾਯਾ ਜੀ
ਇਹ ਗੱਦੀ ਹੈ ਪੁਰਖਾ ਚੁੱਕ ਲੈ ਤੂੰ ਮੰਨ ਆਗਯਾ ਸੀਸ ਝੁਕਾਯਾ ਜੀ
ਚੁੱਕ ਗੋਦੜਾ ਸਹਿਜ ਸੁਭਾ ਲਿਆ ਲਹਿਣੇ ਸਿਰ ਤੇ ਚਾਇ ਰਖਾਯਾ ਜੀ
ਉੱਠ ਗੁਰ ਜੀ ਨੇ ਖ਼ੁਸ਼ ਹੋ ਕਰਕੇ ਫੜ ਲਹਿਣੇ ਜੀ ਨੂੰ ਗਲ ਲਾਯਾ ਜੀ
ਹੋਯਾ ਫ਼ੈਸਲਾ ਇਹ ਕਰਤਾਰਸਿੰਘਾ ਰੋਂਦ ਰਲਾ ਨ ਵਿਚ ਰਖਾਯਾ ਜੀ

ਸ੍ਰੀ ਬਾਬੇ ਜੀ ਨੇ ਸ੍ਰੀ ਲਹਿਣੇ ਜੀ ਨੂੰ ਗੁਰ ਗੱਦੀ ਅਰਪਨ ਕਰਨੀ

ਸਿੱਖਾਂ ਪੁੱਤਰਾਂ ਦੇ ਵਿਚੋਂ ਸੋਧਕੇ ਜੀ ਲਹਿਣਾ ਗੱਦੀ ਦੇ ਯੋਗ ਠਹਿਰਾ ਕਰਕੇ

ਗੱਦੀ ਦੇਣ ਨੂੰ ਬਾਬਾ ਤੱਯਾਰ ਹੋਯਾ ਦੂਰੋਂ ਨੇੜਯੋਂ ਸਿੱਖ ਬੁਲਾ ਕਰਕੇ
ਸ੍ਰੀ ਲਹਿਣੇ ਜੀ ਦਾ ਵੱਡਾ ਕਰ ਆਦਰ ਆਸਨ ਆਪਣੇ ਉੱਪਰ ਬੈਠਾ ਕਰਕੇ
ਸਾਰੀ ਸੰਗਤ ਸਾਮ੍ਹਣੇ ਗੁਰੂ ਬਾਬੇ ਪੰਜ ਪੈਸੇ ਨਲਯੇਰ ਮੰਗਵਾ ਕਰਕੇ
ਲੈ ਪੰਜ ਪਰਦੱਖਣਾਂ ਧਰ ਅੱਗੇ ਹੱਥ* ਜੋੜਕੇ ਸੀਸ ਝੁਕਾ ਕਰਕੇ
ਦਿੱਤੀ ਜੋਤ ਗੁਰਿਆਈ ਕਰਤਾਰਸਿੰਘਾ ਸ੍ਰੀ ਅੰਗਦ ਮੁਖੋਂ ਸੁਨਾ ਕਰਕੇ

ਸ੍ਰੀ ਬਾਬੇ ਜੀ ਨੇ ਬਚਨ ਕਰਨੇ

ਮੇਰੇ ਤੇਰੇ ਅੰਗਾਂ ਵਿੱਚ ਭੇਦ ਨਾਹੀਂ ਤਾਹੀਏਂ ਅੰਗਦ ਨਾਮ ਕਹਾਈਂ ਪੁਰਖਾ
ਮੇਰੇ ਤੇਰੇ ਅੰਦਰ ਇੱਕਾ ਜੋਤ ਵਰਤੇ ਗੁਰੂ ਜਗਤ ਦਾ ਹੁਣ ਸਦਾਈਂ ਪੁਰਖਾ
ਤੇਰੇ ਸਿਰ ਤੇ ਭਾਰ ਗੁਰਯਾਈ ਦਾ ਇਹ ਆਯਾ ਏਸ ਦੇ ਤਈਂ ਨਿਭਾਈਂ ਪੁਰਖਾ
ਸੱਚਾ ਬਣ ਮਲਾਹ ਸੰਸਾਰ ਦਾ ਤੂੰ ਬੇੜੇ ਸੰਗਤਾਂ ਪਾਰ ਲੰਘਾਈਂ ਪੁਰਖਾ
ਜਿਹੜੇ ਬੀਜ ਨੂੰ ਬੀਜਿਆ ਅਸਾਂ ਫਿਰਕੇ ਹਰਾ ਭਰਾ ਉਸ ਤਈਂ ਰਖਾਈਂ ਪੁਰਖਾ
ਸੌਂਪੇ ਭਗਤ ਭੰਡਾਰ ਕਰਤਾਰਸਿੰਘਾ ਖੁੱਲ੍ਹੇ ਹੱਥ ਖ਼ਰਚੀਂ ਖ਼ਰਚਾਈਂ ਪੁਰਖਾ

ਸ੍ਰੀ ਗੁਰ ਅੰਗਦ ਜੀ

ਹੱਥ ਜੋੜਕੇ ਕਰਦੇ ਅਰਜ਼ ਅੱਗੋਂ ਮੇਰੇ ਸਿਰ ਤੇ ਭਾਰ ਚੜ੍ਹਾਯਾ ਗੁਰ ਜੀ
ਤੁਸੀਂ ਰੂਪ ਕਰਤਾਰ ਦਾ ਹੋ ਕਰਕੇ ਜਿਸ ਦਿਹ ਨੂੰ ਸੀਸ ਝੁਕਾਯਾ ਗੁਰ ਜੀ
ਇਹ ਸਰੀਰ ਹੈ ਯੋਗ ਸਜਾ ਦੇ ਜੀ ਖਿਮਾ ਕਰੋ ਪੱਲਾ ਗਲ ਪਾਯਾ ਗੁਰ ਜੀ
ਮੈਂ ਆਪ ਦਾ ਦਾਸ ਕਰਤਾਰਸਿੰਘਾ ਦਾਸ ਜਾਣ ਮੈਨੂੰ ਵਡਿਆਯਾ ਗੁਰ ਜੀ

ਸ੍ਰੀ ਬਾਬਾ

ਬੱਸ ਪੁਰਖਾ ਹੁਣ ਨ ਬੋਲ ਅੱਗੋਂ ਜੋ ਮੂੰਹੋਂ ਕੱਢੇਂ ਸੱਚ ਹੋਇ ਜਾਸੀ
ਹੁਣ ਮਾਲਕ ਤੂੰ ਵੱਡੀ ਦਾਤ ਦਾ ਹੈਂ ਐਵੇਂ ਕਹੁ ਨ ਦੁਖ ਸਰੀਰ ਪਾਸੀ
ਜੋ ਹੁਕਮ ਅਕਾਲ ਦਾ ਹੋਯਾ ਓਹੋ ਪਾਈ ਦਾਤ ਤੂੰ ਕਰਕੇ ਸੇਵ ਖ਼ਾਸੀ
ਗੁਰੂ ਜਗਤ ਦਾ ਹੋਯੋਂ ਕਰਤਾਰਸਿੰਘਾ ਖ਼ਾਲੀ ਜਾਇਨ ਜੋ ਤੇਰੇ ਦਰ ਆਸੀ

ਵਾਕ ਕਵੀ

ਕਈ ਲੋਕ ਆ ਏਸ ਥਾਂ ਤਰਕ ਕਰਦੇ ਗੁਰੂ ਚੇਲੇ ਨੂੰ ਸੀਸ ਝੁਕਾਯਾ ਜੀ
ਚੇੱਲਾ ਗੁਰੂ ਹੋਯਾ ਗੁਰੂ ਹੋਯਾ ਚੇੱਲਾ ਸਿੱਖਾਂ ਜੋੜ ਪਰਸੰਗ ਚਲਾਯਾ ਜੀ

ਤਾਹੀਏਂ ਵਾਹੁ ਵਾਹੁ ਗੋਬਿੰਦ ਸਿੰਘ ਆ ਆਪੇ ਗੁਰ ਚੇੱਲਾ ਲਖਵਾਯਾ ਜੀ
ਅੰਮ੍ਰਿਤ ਛਕਯਾ ਸਿੱਖਾਂ ਤੋਂ ਗੁਰੂ ਦਸਵੇਂ ਅੱਗੇ ਚੇੱਲਯਾਂ ਸਿਰ ਨਵਾਯਾ ਜੀ
ਏਸ ਤਰ੍ਹਾਂ ਦੇ ਭਾਵ ਪਰਗਟ ਕਰ ਕੇ ਹੈ ਬੁੱਧਵਾਨਾਂ ਰੌਲਾ ਪਾਯਾ ਜੀ
ਮੈਂ ਆਪਨੀ ਰਾਇ ਕਰਤਾਰਸਿੰਘਾ ਏਥੇ ਲਿਖਾਂ ਜੋ ਸਮਝ ਮੇਂ ਆਯਾ ਜੀ

ਤਥਾ

ਗੁਰੂ ਦਿਹ ਦਾ ਨਾਮ ਨ ਜੋਤ ਦਾ ਸੀ ਏਸ ਗੱਲ ਦਾ ਕਰੋ ਧਯਾਨ ਭਾਈ
ਗੱਦੀ ਲਹਿਣੇ ਨੂੰ ਨਹੀਂ ਦਿਤੀ ਜੋਤ ਨੂੰ ਸੀ ਜਗੀ ਜੋਤ ਜਦੋਂ ਓਥੇ ਆਨ ਭਾਈ
ਬਾਬੇ ਜੋਤ ਅਕਾਲ ਦਾ ਅਦਬ ਕੀਤਾ ਸਿੱਖਾਂ ਵਾਸਤੇ ਰਾਹ ਚਲੰਾਨ ਭਾਈ
ਚੇੱਲਾ ਹੋਯਾ ਗੁਰੂ ਗੁਰੂ ਹੋਯਾ ਚੇੱਲਾ ਇਹ ਇਉਂ ਹੈ ਕਰੋ ਸਿਆਨ ਭਾਈ
ਗੁਰੂ ਚੇੱਲੇ ਦੇ ਵਿਚ ਜੋ ਭੇਦ ਹੈ ਸੀ ਲਹਿਣਾ ਆਪਨਾ ਛੱਡ ਅਭਿਮਾਨ ਭਾਈ
ਦੂਈ ਮੇਟ ਬਾਬੇ ਵਿਚ ਲੈ ਹੋਯਾ ਜਗੀ ਜੋਤ ਤੋਂ ਜੋਤ ਪਛਾਨ ਭਾਈ
ਧਿਆਤਾ ਧਯੇਇ ਮਿਲ ਕੇ ਇਕ ਰੂਪ ਹੋਏ ਗੁਰੂ ਚੇੱਲੇ ਦੀ ਸੰਧ ਮਲਾਨ ਭਾਈ
ਚੇੱਲਾ ਗੁਰੂ ਨੂੰ ਮਿਲ ਗੁਰ ਰੂਪ ਹੋਯਾ ਰੋਸ਼ਨ ਦੀਵੇ ਤੋਂ ਦੀਵਾ ਜਹਾਨ ਭਾਈ
" ਜੋਤਿ ਓਹਾ ਜੁਗਤਿ ਸਾਇ " ਗੁਰੂ ਗ੍ਰੰਥ ਵਿਚ ਪੜ੍ਹੋ ਸੁਜਾਨ ਭਾਈ
ਲਹਿਨਾਪਨ ਮਿਟ ਅੰਗਦ ਨਾਮ ਹੋਯਾ ਨਾਨਕ ਦੂਜਾ ਸਰੀਰ ਲਿਆ ਮਾਨ ਭਾਈ
ਚੇੱਲਾ ਪਨ ਤਦੋਂ ਓਥੇ ਸੀ ਕਿੱਥੇ ਜ਼ਰਾ ਸਮਝੋ ਖਾਂ ਵਿੱਦਵਾਨ ਭਾਈ
ਲਹਿਨੇ ਚੇੱਲੇ ਨੂੰ ਝੁਕਯਾ ਸੀ ਕਦ ਬਾਬਾ ਜ਼ਰਾ ਦੱਸੋ ਖਾਂ ਕੱਢ ਨਸ਼ਾਨ ਭਾਈ
ਏਸੇ ਤਰ੍ਹਾਂ ਦਸਵੇਂ ਗੁਰ ਸਿੱਖਾਂ ਪਾਸੋਂ ਕਾਹਨੂੰ ਕੀਤਾ ਹੈ ਸੀ ਅੰਮ੍ਰਿਤ ਪਾਨ ਭਾਈ
ਅੰਮ੍ਰਿਤ ਰੂਪ ਓਹ ਸਨ ਕਰਤਾਰਸਿੰਘਾ ਕਾਰਨ ਕਾਰਜ ਦਾ ਕਰੋ ਗਯਾਨ ਭਾਈ

ਸ੍ਰੀ ਬਾਬੇ ਜੀ ਨੇ ਸੰਗਤ ਨੂੰ ਹੁਕਮ ਦੇਣਾ

ਲਹਿਣਾ ਹੁਣ ਤੋਂ ਹੋ ਗਿਆ ਗੁਰੂ ਅੰਗਦ ਮੇਰਾ ਰੂਪ ਕਰ ਸੀਸ ਝੁਕਾਓ ਸੱਭੇ
ਮੇਰੇ ਇਹਦੇ ਵਿਚ ਹੁਣ ਨ ਭੇਦ ਕੋਈ ਗੁਰ ਨਿਸਚਾ ਪੱਕ ਜਮਾਓ ਸੱਭੇ
ਜਿਵੇਂ ਜਾਣਦੇ ਸੀ ਮੇਰੀ ਦੇਹ ਤਾਈਂ ਓਸੇ ਤਰ੍ਹਾਂ ਹੀ ਅਦਬ ਰਖਾਓ ਸੱਭੇ
ਉਠੋ ਵਾਰੋ ਵਾਰੀ ਕਰਤਾਰਸਿੰਘਾ ਮੇਰੀ ਆੱਗਯਾ ਪੂਰੀ ਕਰਾਓ ਸੱਭੇ

ਸਭ ਸੰਗਤ ਨੇ ਸ੍ਰੀ ਗੁਰੂ ਅੰਗਦ ਜੀ ਦੀ ਚਰਨੀਂ ਲੱਗਨਾ

ਭਾਈ ਬੁਢੇ ਜਹੇ ਸਾਰੇ ਉੱਠ ਕਰ ਕੇ ਸਾਫ਼ ਦਿਲੋਂ ਹੋ ਸੀਸ ਝੁਕਾਨ ਲੱਗੇ
ਵਾਰੋ ਵਾਰੀ ਚਰਨਾਂ ਉੱਤੇ ਧਰ ਮੱਥਾ ਜੈ ਅੰਗਦ ਗੁਰੂ ਸੁਨਾਨ ਲੱਗੇ
ਜਦੋਂ ਪੁੱਤਰਾਂ ਨੂੰ ਕੱਹਯਾ ਗੁਰੂ ਜਾਂ ਨੇ ਉਲਟ ਪੁਲਟ ਓਹ ਬਕਨ ਬਕਾਨ ਲੱਗੇ
ਉੱਠ ਸਭਾ ਵਿਚੋਂ ਬਾਹਿਰ ਚਲੇ ਗਏ ਗੁੱਸਾ ਰਾਹ ਜ਼ਬਾਨ ਕਢਾਨ ਲੱਗੇ
ਸਾਰੇ ਦੇਸ ਅੰਦਰ ਖ਼ਬਰ ਫੈਲ ਗਈ ਸਿੱਖ ਆ ਆ ਦਰਸ਼ਨ ਪਾਨ ਲੱਗੇ
ਖ਼ੁਸ਼ੀ ਸਿੱਖ ਹੋਏ ਕਰਤਾਰਸਿੰਘਾ ਦੋਵੇਂ ਪੁੱਤਰ ਵੈਰ ਵਧਾਨ ਲੱਗੇ

ਸ੍ਰੀ ਗੁਰੂ ਅੰਗਦ ਜੀ ਨੇ ਖਡੂਰ ਚਲਯਾਂ ਜਾਣਾ

ਗੁਰੂ ਅੰਗਦ ਪਾਈ ਗੁਰਿਆਈ ਜਦ ਤੋਂ ਪੁੱਤ ਗੁਰਾਂ ਦੇ ਵੈਰ ਵਧਾਇ ਰਹੇ
ਟਲੇ ਮੂਲ ਨ ਕਰਨ ਬਖੇੜਿਆਂ ਤੋਂ ਕਈ ਵਾਰ ਸਤਿਗੁਰੂ ਸਮਝਾਇ ਰਹੇ
ਸ੍ਰੀ ਚੰਦ ਜੀ ਰਾਖ ਹੁਮਾ ਕਰਕੇ ਆਸਨ ਜਾ ਟਾਹਲੀ ਹੇਠ ਲਾਇ ਰਹੇ
ਲਖਮੀਦਾਸ ਕੁਪੱਤ ਆ ਰੋਜ਼ ਕਰਦਾ ਕਲ੍ਹਾ ਈਰਖਾ ਨਿੱਤ ਉਠਾਇ ਰਹੇ
ਬੱਾਬੇ ਅੰਗਦ ਸਾਹਿਬ ਨੂੰ ਟੋਰ ਦਿੱਤਾ ਓਹ ਵਿਚ ਖਡੂਰ ਦੇ ਜਾਇ ਰਹੇ
ਆਸਨ ਘਰ ਨਿਹਾਲੇ ਦੇ ਜਾ ਲਾਯਾ ਬੂਹਾ ਬੰਦ ਹਮੇਸ਼ ਕਰਾਇ ਰਹੇ
ਏਥੋਂ ਅਗਲੇ ਫੇਰ ਪਰਸੰਗ ਲਿਖਸਾਂ ਜਿਵੇਂ ਗੁਰੂ ਜੀ ਬ੍ਰਿਤੀ ਟਕਾਇ ਰਹੇ
ਚਰਤ ਬਾਬੇ ਦੇ ਸੁਣੋ ਕਰਤਾਰਸਿੰਘਾ ਜੋਤੀ ਜੋਤ ਸਮਾਵਨਾ ਚਾਹਿ ਰਹੇ

ਸ੍ਰੀ ਬਾਬੇ ਜੀ ਨੇ ਅਕਾਂਤ ਰਹਿਨਾ

ਗੁਰੂ ਅੰਗਦ ਸਾਹਿਬ ਨੂੰ ਟੋਰ ਕਰਕੇ ਫੇਰ ਰਹਿਨਾ ਇਕਾਂਤ ਠਹਿਰਾਯਾ ਬਾਬੇ
ਸਭ ਸਿੱਦਕੀ ਸਿੱਖਾਂ ਨੂੰ ਟੋਰ ਦਿੱਤਾ ਰਾਵੀ ਕੰਢੇ ਜਾ ਡੇਰਾ ਲਗਾਯਾ ਬਾਬੇ
ਇਕ ਕਮਲੀ ਆਹੀ ਗੁਰਾਂ ਪਾਸ ਰਿਹਾ ਆਉਨਾ ਸਭ ਦਾ ਬੰਦ ਕਰਾਯਾ ਬਾਬੇ
ਕੁਝ ਚਿਰ ਗੁਜ਼ਾਰ ਫਿਰ ਉੱਠ ਕਰਕੇ ਆਸਨ ਪੱਖੋਕੀ ਜਾ ਜਮਾਯਾ ਬਾਬੇ
ਓਥੇ ਨਾਮ ਸਧਾਰਨ ਖੱਤਰੀ ਸੀ ਓਹਦੇ ਘਰ ਜਾ ਧਯਾਨ ਠਹਿਰਾਯਾ ਬਾਬੇ
ਕਈ ਦਿਨ ਸਮਾਧ ਹੀ ਰਹੀ ਲੱਗੀ ਖਾਨਾ ਪੀਵਨਾ ਸਭ ਤਜਾਯਾ ਬਾਬੇ
ਕੋਈ ਆਵੇ ਨ ਪਾਸ ਬੁਲਾਇ ਕੋਈ ਨ ਧਾਰ ਪਦ ਨਿਰਮੋਹ ਦਿਖਾਯਾ ਬਾਬੇ
ਬੈਠ ਰਹੇ ਅਕੰਤ ਕਰਤਾਰਸਿੰਘਾ ਧਯਾਨ ਵਿਚ ਕਰਤਾਰ ਦੇ ਲਾਯਾ ਬਾਬੇ

ਸ੍ਰੀ ਬਾਬੇ ਜੀ ਦੇ ਪੁੱਤਰਾਂ ਨੇ ਗੁਰੂ ਬਨਣ ਦੀ ਕੋਸ਼ਸ਼ ਕਰਨੀ

ਦੂਜੇ ਗੁਰੂ ਜੀ ਚਲੇ ਖਡੂਰ ਗਏ ਬਾਬਾ ਪੱਖੋਕੀ ਬੈਠਾ ਸੀ ਜਾਇ ਭਾਈ
ਪਿਛੋਂ ਸੰਗਤਾਂ ਆਉਨ ਕਰਤਾਰਪੁਰੇ ਰਹੀਆਂ ਦਰਸ਼ਨਾਂ ਬਾਝ ਅਕੁਲਾਇ ਭਾਈ
ਬਾਹਿਰ ਹੇਠ ਟਾਹਲੀ ਸ੍ਰੀ ਚੰਦ ਬੈਠਾ ਚਾਹੇ ਸਿੱਖਾਂ ਤੋਂ ਚਰਨ ਪੁਜਾਇ ਭਾਈ
ਧਰਮਸਾਲ ਅੰਦਰ ਲਖਮੀ ਚੰਦ ਬੈਠਾ ਗੁਰੂ ਬਣਕੇ ਤਕੀਆ ਲਾਇ ਭਾਈ
ਆਵੇ ਸਿੱਖਾਂ ਨੂੰ ਸ਼ਾਂਤੀ ਕਿਵੇਂ ਭਲਾ ਗੁਰੂ ਜੋਤ ਨ ਕਿਤੇ ਦਰਸਾਇ ਭਾਈ
ਮੱਥਾ ਟੇਕਯਾ ਦੋਹਾਂ ਨੂੰ ਕਿਸੇ ਨੇ ਨ ਰਹੇ ਫੰਧ ਪਾਖੰਡ ਖੰਡਾਇ ਭਾਈ
ਧੰਨ ਸਿੱਖਾਂ ਦਾ ਨਿਸਚਾ ਧੰਨ ਆਖਾਂ ਜਿਨ੍ਹਾਂ ਹਿਰਦੇ ਨਹੀਂ ਭੁਲਾਇ ਭਾਈ
ਕਾਮਯਾਬ ਨ ਹੋਏ ਕਰਤਾਰਸਿੰਘਾ ਦੋਵੇਂ ਸਿੱਖਾਂ ਨੂੰ ਰਹੇ ਭਰਮਾਇ ਭਾਈ

ਸ੍ਰੀ ਗੁਰੂ ਜੀ ਦਾ ਜੋਤੀ ਜੋਤ ਸਮਾਉਨਾ

ਜਿਸ ਕੰਮ ਨੂੰ ਆਏ ਸੀ ਸ੍ਰੀ ਬਾਬਾ ਓਸ ਕਾਜ ਨੂੰ ਠੀਕ ਸਵਾਰ ਕੀਤਾ
ਨੌਖੰਡ ਪ੍ਰਿਥਵੀਂ ਫਿਰ ਸਾਰੀ ਸਤਿ ਨਾਮ ਦਾ ਸਾਰੇ ਪਰਚਾਰ ਕੀਤਾ
ਤੋੜ ਭੇਖ ਪਾਖੰਡਾਂ ਨੂੰ ਦੂਰ ਕਰਕੇ ਲੱਖਾਂ ਜੀਆਂ ਦੇ ਬੇੜੇ ਨੂੰ ਪਾਰ ਕੀਤਾ
ਗੁਰਮੁਖ ਪੰਥ ਦੀ ਰੱਖ ਕੇ ਨੀਂਹ ਡੂੰਘੀ ਤੀਜੇ ਪੰਥ ਦਾ ਬੀਜ ਵਸਥਾਰ ਕੀਤਾ
ਯੋਗ ਗ੍ਰਿਸਤ ਦੇ ਵਿਚ ਕਮਾ ਕਰਕੇ ਖੰਡਨ ਸੁੱਕੇ ਤਿਆਗ ਦਾ ਸਾਰ ਕੀਤਾ
ਪੌਣੇ ਸੱਤਰ ਬਰਸ ਸੰਸਾਰ ਅੰਦਰ ਬਾਬੇ ਰਹਿਕੇ ਤਯਾਰਾ ਵਚਾਰ ਕੀਤਾ
ਪੱਖੋਕਿਆਂ ਤੋਂ ਆਣ ਕਰਤਾਰ ਪੁਰੇ ਝੱਟ ਸਭ ਸਾਮਾਨ ਤਯਾਰ ਕੀਤਾ
ਅੱਸੂ ਵਦੀ ਦੀ ਦੱਸਵੀਂ ਤਿੱਥ ਆਹੀ ਸਾਲ ਬਿੱਕ੍ਰਮ ਛਿਨਵੇਂ ਜ਼ਾਹਰ ਕੀਤਾ
ਜੋਤੀ ਜੋਤ ਸਮਾ ਗਏ ਸ੍ਰੀ ਬਾਬਾ ਜਾ ਜੋਤ ਨਿਵਾਸ ਕਰਤਾਰ ਕੀਤਾ
ਮੁਸਲਮਾਨ ਹਿੰਦੂ ਕਰਤਾਰਸਿੰਘਾ ਰਲ ਸਭਨਾਂ ਨੇ ਸਤਿਕਾਰ ਕੀਤਾ

ਵਾਕ ਕਵੀ

ਲਿਖਨ ਵਾਲਿਆਂ ਨੇ ਏਥੇ ਪਾਯਾ ਝੇੜਾ ਕੋਈ ਕੁਝ ਤੇ ਕੁਝ ਸੁਨਾਇ ਕੋਈ
ਛਟੀ ਤਿੱਥ ਨੂੰ ਗੁਰ ਸਮਾਉਨ ਲੱਗੇ ਪੱਖੋਕਿਆਂ ਦੇ ਵਿਚ ਅਲਾਇ ਕੋਈ
ਓਥੋਂ ਜਾ ਪਰਵਾਰ ਸੋ ਲੈ ਆਯਾ ਆ ਪਿਤਾ ਸ਼ਰਾਧ ਕਰਵਾਇ ਕੋਈ
ਫੇਰ ਨਾਵੀਂ ਨੂੰ ਗੁਰ ਸਮਾ ਗਏ ਬੱਲਾ ਆ ਗਿਆ ਤਦੋਂ ਲਖਾਇ ਕੋਈ

ਓਹਨੂੰ ਮਿਲਨ ਬਦਲੇ ਗੁਰ ਉੱਠ ਬੈਠੇ ਦੂਜੇ ਦਿਨ ਸਮਾਇ ਜਤਾਇ ਕੋਈ
ਹਿੰਦੂ ਮੁਸਲਮਾਨਾਂ ਵਿਚ ਹੋਯਾ ਝੇੜਾ ਇਹ ਭੀ ਲਿਖ ਕੇ ਗੱਪ ਉੜਾਇ ਕੋਈ
ਦਿਹ ਮਿਲੀ ਨ ਚਾਦਰ ਰਹੀ ਖ਼ਾਲੀ ਅੱਧੋ ਅੱਧੀ ਚਾ ਫੇਰ ਵੰਡਾਇ ਕੋਈ
ਅੱਧੀ ਹਿੰਦੂਆਂ ਲੈ ਸਸਕਾਰ ਕੀਤਾ ਅੱਧੀ ਮੋਮਨਾਂ ਤੋਂ ਦਬਵਾਇ ਕੋਈ
ਜੁੱਮੇਵਾਰ ਸਭ ਆਪਨੀ ਖੋਜ ਦੇ ਨੇ ਕਿਵੇਂ ਕਿਸੇ ਦੇ ਤਈਂ ਹਟਾਇ ਕੋਈ
ਸਤਿਗੁਰ ਬੇਅੰਤ ਕਰਤਾਰ ਸਿੰਘਾ ਭੇਦ ਕਿਸ ਤਰ੍ਹਾਂ ਉਨ੍ਹਾਂ ਦਾ ਪਾਇ ਕੋਈ

ਤਥਾ

ਗੱਲਾਂ ਹੋਰ ਤਾਂ ਮਿਲਦੀਆਂ ਜੁਲਦੀਆਂ ਨੇ ਇੱਕ ਗੱਲ ਹੈ ਯੋਗ ਵਚਾਰ ਭਾਈ
ਹਿੰਦੂ ਮੁਸਲਮਾਨਾਂ ਵਿੱਚ ਹੋਯਾ ਝਗੜਾ ਲਿਖ ਗਏ ਨੇ ਲਿੱਖਨੇਹਾਰ ਭਾਈ
ਹਿੰਦੂ ਆਖਦੇ ਦਿਹ ਜਲਾਨੀ ਅਸਾਂ ਮੁਸਲਮਾਨ ਦਬਾਨ ਦੇ ਆਹਰ ਭਾਈ
ਦੋਹਾਂ ਗੱਲਾਂ ਦੇ ਰਾਇ ਹੈ ਉਲਟ ਮੇਰੀ ਮੈਂ ਦੱਸਦਾ ਬੁੱਧ ਅਨੁਸਾਰ ਭਾਈ
ਪਹਿਲਾਂ ਦੇਸ ਦੇ* ਹਿੰਦੂ ਤਾਂ ਸਤਿਗੁਰਾਂ ਦੇ ਹੈਸਨ ਕਰਦੇ ਉਲਟ ਪ੍ਰਕਾਰ ਭਾਈ
ਓਹ ਕੁਰਾਹੀਆ ਕਰ ਕੇ ਸੱਦਦੇ ਸਨ ਨ ਸੀ ਰੱਖਯਾ ਮੇਲ ਵਿਹਾਰ ਭਾਈ
ਹਿੰਦੂ ਲਿੱਖਯਾ ਜਿਨ੍ਹਾਂ ਨੂੰ ਲਿਖਨਹਾਰਾ ਓਹ ਸਿੱਖ ਸਨ ਬਾੱਬੇ ਦੇ ਸਾਰ ਭਾਈ
ਹਿੰਦੂ ਰੀਤੀਆਂ ਨੂੰ ਛੱਡ ਚੁੱਕੇ ਹੈਸਨ ਬੇਦ ਰੀਤ ਤੋਂ ਹੋਏ ਸਨ ਬਾਹਰ ਭਾਈ
ਮੁਸਲਮਾਨ ਲਿਖੇ ਦੂਜੀ ਤਰਫ਼ ਜਿਹੜੇ ਪੱਕੇ ਸਿੱਖ ਸਨ ਆੱਗਯਾਕਾਰ ਭਾਈ
ਓਹ ਸਤਿਸੰਗੀ ਪੂਰੇ ਗੁਰਾਂ ਦੇ ਸਨ ਬੈਠੇ ਛੱਡ ਸਨ ਸ਼ਰ੍ਹਾ ਦੀ ਕਾਰ ਭਾਈ
ਗੁਰ ਸਿੱਖਾਂ ਦੇ ਵਿੱਚ ਨ ਦੂਈ ਹੈਸੀ ਆਪੋ ਵਿਚ ਹੈਸੀ ਗੂੜ੍ਹਾ ਪਯਾਰ ਭਾਈ
ਓਹਨਾਂ ਕਦੇ ਨ ਝਗੜਾ ਪਾਯਾ ਹੋਸੀ ਪੱਕ ਲੌ ਹਿਰਦੇ ਵਿਚ ਧਾਰ ਭਾਈ
ਕੱਟਰ ਹਿੰਦੂਆਂ ਤੇ ਕੱਟਰ ਮੁਸਲਮਾਨਾਂ ਡਿੱਠਾ ਹੋਊ ਨ ਜਾ ਦਰਬਾਰ ਭਾਈ
ਗੁਰ ਸਿੱਖਾਂ ਨੇ ਰਲ ਕਰਤਾਰ ਸਿੰਘਾ ਲਿਆ ਹੋਇਗਾ ਕਾਜ ਸਵਾਰ ਭਾਈ

ਬਾਬੇ ਜੀ ਦੇ ਨਾਮ ਤੇ ਦਿਹੁਰੇ ਬਣਨੇ

ਸਤਿਗੁਰਾਂ ਦੀ ਆੱਗਯਾ ਸਿੱਖਾਂ ਨੂੰ ਸੀ ਕੋਈ ਦੇਹੁਰਾ ਨਹੀਂ ਰਚਾਇ ਸੁਣ ਲੌ
ਮੜ੍ਹੀ ਕਬਰ ਬਣਾ ਨ ਪੂਜਨੀ ਜੀ ਦਿਹ ਦੇਵਨੀ ਨਦੀ ਪਰਵਾਹਿ ਸੁਣ ਲੌ

---

* ਜਿਹੜੇ ਪੁਰਾਨੀਆਂ ਲੀਕਾਂ ਤੇ ਚੱਲਨ ਵਾਲੇ ਸਨ ॥

ਪਿਛੋਂ ਸਿੱਖਾਂ ਨੇ ਆ ਯਾਦਗਾਰ ਵਾਲਾ ਲਿਆ ਦੇਹੁਰਾ ਸੀ ਬਨਾਇ ਸੁਣ ਲੌ
ਨਹੀਂ ਗੱਲ ਮਨਜ਼ੂਰ ਇਹ ਗੁਰੂ ਜੀ ਨੂੰ ਦਿੱਤਾ ਉਨ੍ਹਾਂ ਨਸ਼ਾਨ ਉਡਾਇ ਸੁਣ ਲੌ
ਸੋਲਾਂ ਸੌ ਚੌਦਾਂ ਵਿਚ ਹੜ ਆਯਾ ਸਭ ਕੁਝ ਲੈ ਗਿਆ ਰੁੜ੍ਹਾਇ ਸੁਣ ਲੌ
ਸੁੱਧਸਿੰਘ ਸਰਦਾਰ ਸੀ ਦੋਦਿਆਂ ਦਾ ਫੇਰ ਉਸ ਪਰੀਤ ਵਧਾਇ ਸੁਣ ਲੌ
ਅਠਾਰਾਂ ਸੌ ਅਠਾਈ ਨੂੰ ਗੁਰੂ ਜੀ ਦਾ ਦਿਤਾ ਫੇਰ ਦਿਹੁਰਾ ਰਚਵਾਇ ਸੁਣ ਲੌ
ਸੋ ਹੁਣ ਤੋੜੀ ਚਲਾ ਆਂਵਦਾਏ ਕਰਤਾਰ ਪੁਰਾ ਸਦਵਾਇ ਸੁਣ ਲੌ
ਓਧਰ ਰਾਵੀਓਂ ਪਾਰ ਜਾਦੂਏ ਪੱਸੇ * ਮਿਹਰ ਚੰਦ ਨੇ ਪਿੰਡ ਵਸਾਇ ਸੁਣ ਲੌ
ਸੋਲਾਂ ਸੌ ਦੇ ਪੈਂਤੀਏਂ ਸਾਲ ਅੰਦਰ ਰਚਯਾ ਦਿਹੁਰਾ ਨੀਂਹ ਰਖਾਇ ਸੁਣ ਲੌ
ਬਾਬੇ ਨਾਨਕ ਦਾ ਡੇਹਰਾ ਲੋਕ ਆਖਨ ਹੁਣ ਨਗਰ ਬੜਾ ਸੋਹਾਇ ਸੁਣ ਲੌ
ਠਾਰਾਂ ਸੌ ਚੁਤਾਲੀਏਂ ਸਾਲ ਅੰਦਰ † ਨਾਨਕ ਚੰਦ ਨੇ ਦੇਖਨੇ ਆਇ ਸੁਣ ਲੌ
ਉਸ ਦਿਹੁਰੇ ਨੂੰ ਖ਼ੂਬ ਬਨਾਇ ਕਰ ਕੇ ਧਨ ਖ਼ਰਚਿਆ ਖ਼ੁਸ਼ੀ ਮਨਾਇ ਸੁਣ ਲੌ
ਠਾਰਾਂ ਸੌ ਪਚਾਸੀਏਂ ਬਿੱਕ੍ਰਮੀ ਨੂੰ ਮਹਾਂ ਰਾਜ ਰਣਜੀਤ ਸਿੰਘ ਜਾਇ ਸੁਣ ਲੌ
ਮੰਦਰ ਉੱਪਰ ਸਵਰਨ ਚੜ੍ਹਾਇ ਦਿੱਤਾ ਭਾਰੀ ਨਾਲ ਜਾਗੀਰ ਲਗਾਇ ਸੁਣ ਲੌ
ਯਾਦਗਾਰ ਰਹਿ ਗਈ ਕਰਤਾਰ ਸਿੰਘਾ ਸਮੇ ਗਏ ਨੇ ਮੂੰਹ ਛਪਾਇ ਸੁਣ ਲੌ

ਵਾਕ ਕਵੀ

ਵੱਡਾ ਰੁੱਤਬਾ ਵਿਚ ਜਹਾਨ ਸਭ ਤੋਂ ਹੋਯਾ ਗੁਰ ਸਰੂਪ ਅਵਿਤਾਰ ਬਾਬਾ
ਵਲੀ, ਪੀਰ, ਪੈਗ਼ੰਬਰਾਂ ਔਲੀਆਂ ਦੇ ਹੋਯਾ ਸਭ ਦੇ ਸਿਰ ਸਰਦਾਰ ਬਾਬਾ
ਹੋਯਾ ਮਾਲਕ ਵੱਡੀਆਂ ਤਾਕਤਾਂ ਦਾ ਕਰਾਮਾਤ ਸ਼ਕਤੀ ਦਾ ਭੰਡਾਰ ਬਾਬਾ
ਖੁੱਲ੍ਹੇ ਹੱਥ ਵਰਤਾਯਾ ਨਾਮ ਸਭ ਨੂੰ ਮੋਦੀ ਹੋਯਾ ਦਰਗਾਹ ਦਾ ਭਾਰ ਬਾਬਾ
ਪੱਖ ਧੜਾ ਨ ਕਿਸੇ ਦੇ ਨਾਲ ਕੀਤਾ ਭਲਾ ਸਭ ਦਾ ਚਾਹਵਨੇ ਹਾਰ ਬਾਬਾ
ਨੀਵੇਂ ਡਿੱਗਯਾਂ ਨੂੰ ਗੋਦੀ ਚੁੱਕ ਪਾਯਾ ਹੋਯਾ ਦਾਤਿਆਂ ਸਿਰ ਦਾਤਾਰ ਬਾਬਾ
ਕਿਹੜੇ ਗੁਣ ਏਥੇ ਗਿਣ ਗਿਣ ਦੱਸਾਂ ਲਾਸਾਨੀ ਹੀ ਬੱਸ ਉਚਾਰ ਬਾਬਾ

* ਮਿਹਰਚੰਦ ਸ੍ਰੀ ਬਾਬੇ ਜੀ ਦਾ ਪੋਤਰਾ ਸੀ ॥

† ਨਾਨਕ ਚੰਦ ਰਾਜੇ ਚੰਦੂ ਲਾਲ ਹੈਦਰਾਬਾਦ ਵਾਲੇ ਦਾ ਚਾਚਾ ਸੀ ਜਿਸ ਖ਼ਾਨਦਾਨ ਦੇ ਲੋਕ ਅੱਜ ਤੱਕ ਗੁਰੂ ਘਰਾਂ ਦੇ ਬੜੇ ਪ੍ਰੇਮੀ ਚਲੇ ਆਉਂਦੇ ਹਨ ॥

ਜਗਤ ਗੁਰੂ ਪਦਵੀ ਕਰਤਾਰਸਿੰਘਾ ਇਕੋ ਨਜ਼ਰ ਆਉਂਦਾ ਹੱਕਦਾਰ ਬਾਬਾ

ਤਥਾ

ਜਗਤ ਵਿਚ ਨ ਕੋਈ ਅਵਿਤਾਰ ਐਸਾ ਅੱਗੇ ਜਿਸ ਦੇ ਸੀਸ ਝੁਕਾਯਾ ਸਭ ਨੇ
ਕੋਈ ਪੀਰ ਪੈਗੰਬਰ ਦਿੱਸਦਾ ਨ ਜਿਨ੍ਹੂੰ ਆਪਨਾ ਕਰ ਬੁਲਾਯਾ ਸਭ ਨੇ
ਹੋਏ ਹਿੰਦੂਆਂ ਦੇ ਅਵਿਤਾਰ ਜਿਤਨੇ ਮੁਸੱਲਮਾਨਾਂ ਨ ਮੱਨੇ ਜਤਾਯਾ ਸਭ ਨੇ
ਮੁਸਲਮਾਨਾਂ ਦੇ ਹੋਯਾਂ ਪੈਗੰਬਰਾਂ ਨੂੰ ਨਹੀਂ ਹਿੰਦੂਆਂ ਮੱਥਾ ਨਵਾਯਾ ਸਭ ਨੇ
ਪਰ ਧੰਨ ਸ੍ਰੀ ਗੁਰਦੇਵ ਨਾਨਕ ਹਾਦੀ ਆਪਨਾ ਜਿਨ੍ਹੂੰ ਬਨਾਯਾ ਸਭ ਨੇ
ਦਾਹਵੇ ਬੰਨ੍ਹਦੇ ਲੋਕ ਕਰਤਾਰਸਿੰਘਾ ਆਪੋ ਆਪਨਾ ਕਰਣ ਹਿਰਾਯਾ ਸਭ ਨੇ

ਤਥਾ

ਹਿੰਦੂ ਆਖਦੇ ਨੇ ਗੁਰਦੇਵ ਸੱਡਾ ਸਾਨੂੰ ਰੁੜ੍ਹਦਿਆਂ ਤਈਂ ਬਚਾਉਨ ਆਯਾ
ਮੁਸਲਮਾਨ ਕਹਿੰਦੇ ਨਾਨਕ ਪੀਰ ਸਾਡਾ ਸਾਨੂੰ ਰਾਸਤੇ ਸਿੱਧੇ ਸੀ ਪਾਉਨ ਆਯਾ
ਦਾਹਵੇ ਬੰਨ੍ਹਦੇ ਪਏ ਈਸਾਈ ਨਵੇਂ ਕਹਿੰਦੇ ਰੋਸ਼ਨੀ ਸਾਨੂੰ ਦਵਾਉਨ ਆਯਾ
ਖਿੱਚਾਂ ਖਿੱਚਦੇ ਸਭ ਕਰਤਾਰਸਿੰਘਾ ਬਾਬਾ ਸਭ ਦਾ ਭਲਾ ਮਨਾਉਨ ਆਯਾ

ਤਥਾ

ਕਿਉਂ ਨ ਬਾਬੇ ਨੂੰ ਆਪਨਾ ਸਭ ਆਖਨ ਬਾਬਾ ਸਭ ਦਾ ਭਲਾ ਮਨਾਉਨ ਵਾਲਾ
ਹਰਫ਼ ਦੂਈ ਦਾ ਬਾਬੇ ਨੇ ਪੜ੍ਹਯਾ ਨ ਸ਼ਰਨੀ ਆਇਆਂ ਨੂੰ ਗਲ ਲਾਉਨ ਵਾਲਾ
ਬਾਬੇ ਸਮਝਯਾ ਸਭ ਨੂੰ ਆਪਨਾ ਜੀ ਰਾਹ ਫੜਯਾ ਨ ਦਿਲ ਦੁਖਾਉਨ ਵਾਲਾ
ਕੀਤਾ ਸਭ ਦੇ ਤਈਂ ਉਪਦੇਸ਼ ਸਾਂਝਾ ਸੜਦੇ ਹਿਰਦਯਾਂ ਨੂੰ ਠੰਢ ਪਾਉਨ ਵਾਲਾ
ਸੱਚਾ ਬਣ ਮਲਾਹ ਸੰਸਾਰ ਆਯਾ ਬੇੜਾ ਸਭ ਦਾ ਪਾਰ ਲੰਘਾਉਨ ਵਾਲਾ
ਸਾਂਝਾ ਵੈਦ ਬਾਬਾ ਸਾਰੇ ਜਗ ਦਾ ਜੀ ਵੱਡਾ ਹਉਮੈ ਦਾ ਰੋਗ ਮਟਾਉਨ ਵਾਲਾ
ਰੱਬੀ ਦਾਤ ਦਾ ਲੈ ਭੰਡਾਰ ਆਯਾ ਇਕੋ ਜਿਹਾ ਸਭ ਤਈਂ ਵਰਤਾਉਨ ਵਾਲਾ
ਰੱਖੀ ਆਪਣੀ ਕੋਈ ਅਪਣੱਤ ਨ ਸੀ ਸੱਚੇ ਸੱਚੇ ਉਪਦੇਸ਼ ਸੁਨਾਉਨ ਵਾਲਾ
ਜ਼ਾਤ ਰੱਬ ਦੀ ਭੁੱਲਯਾਂ ਲੋਕਾਂ ਤਾਈਂ ਗਜ਼ਾਨ ਦੇ ਕੇ ਖ਼ਾਸ ਦਿਖਾਉਨ ਵਾਲਾ
ਵਿਚ ਰੋੜ੍ਹ ਪਾਖੰਡਾਂ ਦੇ ਰੁੜ੍ਹਦਿਆਂ ਨੂੰ ਬਾਹੋਂ ਫੜ ਕੇ ਪਾਰ ਲੰਘਾਉਨ ਵਾਲਾ
ਬਿਨਾਂ ਲਾਗ ਲਪੇਟ ਤੇ ਲੋਭ ਦੇ ਜੀ ਫਿਰ ਜੱਗ ਤੇ ਨਾਮ ਜਪਾਉਨ ਵਾਲਾ

ਕਰੋ ਬੱਬੇ ਦਾ ਅਦਬ ਕਰਤਾਰ ਸਿੰਘਾ ਬੱਬਾ ਸਭ ਦੇ ਫੰਧ ਕਟਾਉਨ ਵਾਲਾ

ਤਥਾ

ਮਾਪੇ ਆਪਣੇ ਸਭ ਨੂੰ ਹੋਣ ਚੰਗੇ ਪਾਪੀ ਪੁੱਤਰ ਮਾਪੇ ਨ ਭਾਉਨ ਜਿਸਨੂੰ
ਚੰਗਾ ਓਹ ਜਹਾਨ ਦੇ ਵਿਚ ਜਾਣੋ ਵੇਖ ਵੈਰੀ ਭੀ ਦੇਂਗਾ ਅਲਾਉਨ ਜਿਸਨੂੰ
ਸਤੀ ਓਸ ਦਾ ਨਾਮ ਪਛਾਨੀਏਂ ਜੀ ਸਾਧ ਸੰਤ ਬਹਿ ਨਿੱਤ ਸਲਾਹੁਨ ਜਿਸਨੂੰ
ਓਸ ਜਤੀ ਉੱਤੇ ਇੱਤਬਾਰ ਹੋਵੇ ਜਤੀ ਔਰਤਾਂ ਵੇਖ ਸੁਨਾਉਨ ਜਿਸਨੂੰ
ਰੁਤਬਾ ਓਸ ਬਜ਼ੁਰਗ ਦਾ ਬਹੁਤ ਵੱਡਾ ਮਜ਼੍ਹਬ ਦੂਸਰੇ ਸੀਸ ਝੁਕਾਉਨ ਜਿਸਨੂੰ
ਧੰਨ ਗੁਰੂ ਨਾਨਕ ਕਰਤਾਰ ਸਿੰਘਾ ਹਾਦੀ ਆਪਨਾ ਸਭ ਬਨਾਉਨ ਜਿਸਨੂੰ

ਫੇਰ ਬਾਬੇ ਨੂੰ ਕੁਰਾਹੀਆ ਆਦਿ ਲੋਕ ਕਿਉਂ ਆਖਦੇ ਸਨ

ਜਿਹੜੀ ਵਿਚ ਜਹਾਨ ਦੇ ਚੀਜ਼ ਚੰਗੀ ਓਹ ਸਾਰਿਆਂ ਨੂੰ ਚੰਗੀ ਭਾਇ ਨਾਹੀਂ
ਚੰਗੀ ਚੰਗਿਆਂ ਨੂੰ ਸਦਾ ਲੱਗਦੀਏ ਚੰਗੀ ਮੰਦਿਆਂ ਤਈਂ ਸੁਹਾਇ ਨਾਹੀਂ
ਚੋਰ ਸਾਧਾਂ ਨੂੰ ਵੇਖ ਨ ਸੱਕਦੇ ਨੇ ਉੱਲੂ ਤਈਂ ਰੁਸ਼ਨਾਈ ਸੁਖਾਇ ਨਾਹੀਂ
ਫੁੱਲ ਭੌਰਿਆਂ ਦੀ ਜਿੰਦ ਜਾਨ ਹੁੰਦੇ ਭੂੰਡ ਗੰਦਗੀ ਤਈਂ ਤਜਾਇ ਨਾਹੀਂ
ਚੰਦ ਵੇਖ ਚਕੋਰਾਂ ਨੂੰ ਖ਼ੁਸ਼ੀ ਹੁੰਦੀ ਪਰ ਬ੍ਰਿਹਨੀ ਨੂੰ ਸੁਖਦਾਇ ਨਾਹੀਂ
ਪਿਆਰੀ ਕਾਮਨੀ ਖ਼ੌਂਦ ਨੂੰ ਸੁਖਦਾਈ ਹਿਰਦੇ ਸੌਕਨ ਦੇ ਠੰਢ ਪਾਇ ਨਾਹੀਂ
ਪਹਿਰੇਦਾਰ ਰੱਖੇ ਘਰੀਂ ਸੁੱਤਿਆਂ ਦੇ ਪਰ ਚੋਰਾਂ ਦਾ ਲੱਗਦਾ ਦਾਇ ਨਾਹੀਂ
ਭੁਲਿਆਂ ਵਾਸਤੇ ਹਾਕਮ ਰਹਿਨ ਸਦਾ ਡਾਕੂ ਚਾਹੁੰਦੇ ਰਹਿਨ ਕਦਾਇ ਨਾਹੀਂ
ਖੋਜੀ ਰੱਬ ਦੇ ਆਸ਼ਕ ਬਾਬੇ ਦੇ ਸਨ ਦ੍ਵੈਤ ਜਿਨ੍ਹਾਂ ਦੀ ਦਿਲੀਂ ਟਕਾਇ ਨਾਹੀਂ
ਜ਼ਿੱਦੀ ਮਨਮੁਖ ਜੋਇ ਕਰਤਾਰ ਸਿੰਘਾ ਨਿੰਦਾ ਕਰਨੀ ਆਦਿ ਤਜਾਇ ਨਾਹੀਂ

ਸ੍ਰੀ ਬਾਬੇ ਜੀ ਦਾ ਪਰਤਾਪ ਆਪਨੀ ਜ਼ਿੰਦਗੀ ਵਿੱਚ ਹੀ ਸਭ ਨਾਲੋਂ ਵਧਗਿਆ ਸੀ

ਵੱਡਾ ਸਭ ਨਾਲੋਂ ਬਾਬਾ ਆਖੀਏ ਜੀ ਜਿੱਨੇ ਹੋਏ ਪੈਗੰਬਰ ਅਵਿਤਾਰ ਭਾਈ
ਏਸ ਬਾਤ ਦਾ ਲਿਖ ਸਬੂਤ ਦੱਸਾਂ ਕਰੋ ਹਿਰਦਿਆਂ ਵਿਚ ਵਚਾਰ ਭਾਈ
ਰਾਮਚੰਦ ਕ੍ਰਿਸ਼ਨ ਬੁੱਧ ਆਦਿ ਸਾਰੇ ਈਸਾ ਹਜ਼ਰਤ ਮੁਹੰਮਦ ਧਾਰ ਭਾਈ
ਜੀਉਂਦੇ ਇਨ੍ਹਾਂ ਨੂੰ ਮੰਨਯਾਂ ਥੋੜਯਾਂ ਨੇ ਇਤਹਾਸ ਵੇਖੋ ਨਜ਼ਰ ਮਾਰ ਭਾਈ
ਚੇੱਲੇ ਕਿਸੇ ਦੇ ਚਾਰ ਤੇ ਦੱਸ ਕਿਸੇ ਕੀਤਾ ਨਹੀਂ ਸੀ ਮੂਲ ਵਿਸਥਾਰ ਭਾਈ

ਪਿਛੋਂ ਸਦੀਆਂ ਉਨ੍ਹਾਂ ਦੇ ਗੁਜ਼ਰਯਾਂ ਤੋਂ ਮਜ਼ਹਬ ਵਧੇ ਹੌਲੀ ਹੌਲੀ ਸਾਰ ਭਾਈ
ਰਾਮਚੰਦ ਤੇ ਕ੍ਰਿਸ਼ਨ ਨੂੰ ਬਾਹਮਨਾਂ ਨੇ ਮਸ਼ਹੂਰ ਕੀਤਾ ਸੰਸਾਰ ਭਾਈ
ਮੰਦਰ ਮੂਰਤਾਂ ਖ਼ੂਬ ਬਨਾ ਕਰ ਕੇ ਲਿਆ ਇਕ ਠਹਿਰਾ ਰੁਜ਼ਗਾਰ ਭਾਈ
ਏਸੇ ਤਰ੍ਹਾਂ ਹੀ ਦੀਨ ਮੁਹੰਮਦੀ ਜੋ ਹੈ ਵਧਯਾ ਜ਼ੋਰ ਤਲਵਾਰ ਭਾਈ
ਮੱਤ ਈਸਾ ਦਾ ਫੈਲਯਾ ਜੱਗ ਸਾਰੇ ਜ਼ੋਰ ਰਾਜ ਦੇ ਲਵੋ ਨਤਾਰ ਭਾਈ
ਗੁਰੂ ਨਾਨਕ ਦਾ ਮੱਤ ਦੇਸ ਅੰਦਰ ਨਾਲ ਸ਼ਾਂਤੀ ਫੈੱਲਯਾ ਭਾਰ ਭਾਈ
ਨ ਰਾਜ ਨ ਜ਼ੋਰ ਤਲਵਾਰ ਦਾ ਸੀ ਤਾਕਤ ਦੁਨੀ ਦੀਨ ਮੱਦਦਗਾਰ ਭਾਈ
ਸੱਚੀ ਬਾਣੀ ਦਾ ਸੱਚ ਪ੍ਰਕਾਸ਼ ਹੋਯਾ ਚਰਨੀਂ ਝੁਕ ਗਈਆਂ ਕੂੰਟਾਂ ਚਾਰ ਭਾਈ
ਹੁੰਦੇ ਬਾਬੇ ਦੇ ਲੱਖਾਂ ਹੀ ਸਿਖ ਬਣੇ ਹਿੰਦ ਰੂਮ ਗਜ਼ਨੀ ਤੇ ਬੁਖ਼ਾਰ ਭਾਈ
ਜਿੰਨੀ ਕਾਮਯਾਬੀ ਹੋਈ ਬਾਬੇ ਜੀ ਨੂੰ ਸਿੱਧਾ ਸਾਫ਼ ਕੀਤਾ ਪਰਚਾਰ ਭਾਈ
ਓੱਨੀ ਹੋਈ ਨ ਕਿਸੇ ਬਜ਼ੁਰਗ ਤਾਈਂ ਵੇਖੋ ਫੋਲ ਕਤਾਬ ਹਜ਼ਾਰ ਭਾਈ
ਭਾਵੇਂ ਹਠ ਕਰਕੇ ਕੋਈ ਨਾਂਹ ਮੰਨੇ ਬਾਬਾ ਸਭ ਦਾ ਹੋਯਾ ਸਰਦਾਰ ਭਾਈ
ਨਿਰਵੈਰ, ਨਿਰਪੱਖ ਕਰਤਾਰਸਿੰਘਾ ਬਾਬਾ ਹੋਯਾ ਰੂਪ ਕਰਤਾਰ ਭਾਈ

ਸਤਿਗੁਰ ਨਾਨਕ ਸੁਤੇ ਗੁਰ ਸੁਰੂਪ ਅਵਿਤਾਰ ਹੋਏ

ਜਿੰਨੇ ਪੀਰ, ਪੈਗ਼ੰਬਰ, ਅਵਿਤਾਰ ਹੋਏ ਜ਼ਰਾ ਸਭ ਵੱਲੋ ਨਿਗ੍ਹਾ ਮਾਰੀਏ ਜੀ
ਉੱਚੀ ਸਭ ਦੇ ਸਿਰ ਤੋਂ ਨਜ਼ਰ ਆਵੇ ਗੁਰ ਨਾਨਕ ਦੀ ਸਰਦਾਰੀਏ ਜੀ
ਬਾਬਾ ਪ੍ਰਗਟ ਹੀ ਗੁਰੂ ਸਰੂਪ ਹੋਯਾ ਨਹੀਂ ਕਿਸੇ ਤੋਂ ਸਿੱਖਯਾ ਧਾਰੀਏ ਜੀ
ਬਾਕੀ ਜਿਤਨੇ ਨਬੀ ਅਵਿਤਾਰ ਹੋਏ ਸ਼ੁਰੂ ਸਭ ਦਾ ਜ਼ਰਾ ਵਚਾਰੀਏ ਜੀ
ਆਮ ਬੱਚਿਆਂ ਦੀ ਤਰ੍ਹਾਂ ਰਹੇ ਮੁਢੋਂ ਖੇਲ ਕੁੱਦ ਕੇ ਉਮਰ ਗੁਜ਼ਾਰੀਏ ਜੀ
ਕੋਈ ਉਨ੍ਹਾਂ ਤੋਂ ਹੋਈ ਨ ਬਾਤ ਐਸੀ ਜਿਹੜੀ ਲਿਖਕੇ ਏਥੇ ਦਿਖਾਰੀਏ ਜੀ
ਸ੍ਰੀ ਰਾਮਚੰਦ ਦੇਖੋ ਵਸਿਸ਼ਟ ਪਾਸੋਂ ਲਈ ਗਜਾਨ ਦੀ ਸਿੱਖਯਾ ਭਾਰੀਏ ਜੀ
ਲਿਖਯਾ ਯੋਗ ਵਸਿਸ਼ਟ ਗ੍ਰੰਥ ਪਿਆ ਕੁਝ ਅਪਣੀ ਨਹੀਂ ਹੁਸ਼ਿਆਰੀਏ ਜੀ
ਗਊਆਂ ਚਾਰੀਆਂ ਕ੍ਰਿਸ਼ਨ ਜੀ ਉਮਰ ਬਹੁਤੀ ਨਾਲ ਗੋਪੀਆਂ ਰਹੇ ਖਲਾਰੀਏ ਜੀ
ਪਾਈ ਵਿੱਦਯਾ ਕੁਝ ਉਦੀਪਨੋ ਸੀ ਦੁਰਬਾਸਾ ਤੋਂ ਭੀ ਕੁਝ ਸਾਰੀਏ ਜੀ

ਰ ਬੁੱਧ ਮਹਾਤਮਾ ਵੱਲ ਵੇਖੋ ਜਿਸ ਮੁਸ਼ਕਲ ਬਹੁਤ ਸਹਾਰੀਏ ਜੀ
ਜਾਨਪਾਉਨਨੂੰਜੰਗਲਾਂਵਿਚਫਿਰਯਾਹੋਉਦਾਸਕਰਦਾਆਹੋਜ਼ਾਰੀਏ ਜੀ
ਏਸੇ ਤਰ੍ਹਾਂ ਸ਼ੰਕਰ ਰਾਮਾਨੰਦ ਆਦੀ ਬਿਆਸ ਕਪਲ ਦੇ ਵੱਲ ਨਿਹਾਰੀਏ ਜੀ
ਪਹਿਲਾਂਬਿਨਾਂਪਰਕਾਸ਼ਕਰਤਾਰਸਿੰਘਾਆਮਦੂਜੇਲੋਕਾਂਵਾਂਗਕਾਰੀਏ ਜੀ

ਤਥਾ

ਅੱਜ ਈਸਾ ਨੂੰ ਮੰਨਦਾ ਦੇਸ ਬਹੁਤਾ ਓਹਦੇ ਵੱਲ ਭੀ ਕਰੋ ਧਯਾਨ ਭਾਈ
ਛੋਟੀਉਮਰਦੀਕੋਈਯਾਦਗਾਰਨਾਹੀਂ ਸੀ ਇਕ ਮਾਮੂਲੀ ਇਨਸਾਨ ਭਾਈ
ਰਿਹਾ ਪੜ੍ਹਦਾ ਪੰਦਰਾਂ ਬਰਸ ਤੋੜੀ ਮਿਸਰ ਵਿਚ ਰਹਿ ਲਿਹੋ ਸਿਆਨ ਭਾਈ
ਬੁੱਧ ਮੱਤ ਪਹਿਲਾਂ ਓਥੋਂ ਧਾਰਿਓ ਸੂ ਸਭ ਜਾਣਦੇ ਨੇ ਬੁਧਵਾਨ ਭਾਈ
ਹਾਸਲ ਪਿਛੋਂ ਭੀ ਕੁਝ ਨ ਹੋਯਾ ਸਮਝੋ ਇਲਹਾਮ ਨ ਪੂਰਨ ਗਯਾਨ ਭਾਈ
ਪਿਛੇ ਕੋਈ ਕਲਾਮ ਨ ਛੱਡ ਗਿਆ ਨ ਕੋਈ ਆਪਨਾ ਖ਼ਾਸ ਨਸ਼ਾਨ ਭਾਈ
ਫੇਰ ਦੇਖੋ ਮੁਹੰਮਦ ਸਾਹਿਬ ਵੱਲੋ ਚਾਲੀ ਬਰਸ ਦੀ ਉਮਰ ਮਹਾਨ ਭਾਈ
ਰਹੇ ਬੁੱਤ ਪ੍ਰਸਤਾਂ ਵਿਚ ਓਵੇਂ ਜਿਵੇਂ ਸੀ ਰਵਾਜ ਪਛਾਨ ਭਾਈ
ਕਿੰਨਾ ਚਿਰ ਤਜਾਰਤ ਰਹੇ ਕਰਦੇ ਨਬੀ ਬਣੇ ਪਿਛੋਂ ਫੇਰ ਆਨ ਭਾਈ
ਏਸੇ ਤਰ੍ਹਾਂ ਹੀ ਹੋਰ ਕਰਤਾਰਸਿੰਘਾ ਆਗੂ ਦੇਸ ਦੇ ਕਰਾਂ ਬਿਆਨ ਭਾਈ

ਤਥਾ

ਪਰ ਇਨ੍ਹਾਂ ਦੇ ਵਿਚ ਮੁਕਾਬਲੇ ਦੇ ਬਾਬਾ ਪੂਰਨ ਪੁਰਖ ਅਵਿਤਾਰ ਸਮਝੋ
ਦਾਤ ਉਨ੍ਹਾਂ ਨੂੰ ਪਹਿਲਾਂ ਹੀ ਮਿਲੀ ਧੁਰੋਂ ਨਾਲ ਨੇਕਨੀਤੀ ਨਿਰ੍ਹਾਮਾਰ ਸਮਝੋ
ਛੋਟੇ ਹੁੰਦਿਆਂ ਹੋਯਾ ਜ਼ਹੂਰ ਭਾਰਾ ਕਰਾਮਾਤ ਭਰੇ ਭੰਡਾਰ ਸਮਝੋ
ਮੂੰਹੋਂ ਸਹਿਸੁਭਾਵ ਜੋ ਗੱਲ ਨਿਕਲੀ ਪੂਰੀ ਹੋ ਗਈ ਉਹ ਬਿਨਾਂ ਬਾਰ ਸਮਝੋ
ਫੈਲੀ ਰੋਸ਼ਨੀ ਸੂਰਜ ਨਿਕਲ ਦੇ ਜਿਉਂ ਸਾਰੇ ਕਰ ਦਿਤਾ ਚਮਤਕਾਰ ਸਮਝੋ
ਖੇਤ ਹਰਾ ਕੀਤਾ ਖਾਧਾ ਡੰਗਰਾਂ ਦਾ ਕੀਤੀ ਸਰਪ ਨੇ ਛਾਯਾ ਵਚਾਰ ਸਮਝੋ
ਛਾਉਂ ਰੁਖ ਦੀ ਇੱਕ ਥਾਂ ਖੜੀ ਰਹੀ ਵੇਖੀ ਆਪ ਅੱਖੀਂ ਰਾ ਬੁਲਾਰ ਸਮਝੋ
ਪਾਂਧੇ ਪਾਸ ਗਏ ਪੜ੍ਹਨ ਪੜ੍ਹਾ ਆਏ ਡਿੱਗਾ ਮੁੱਲਾਂ ਭੀ ਚਰਨੀਂ ਹਾਰ ਸਮਝੋ
ਜੰਞੂ ਪਾਉਣ ਲੱਗੇ ਬਾਹਮਣ ਹਾਰ ਗਏ ਆਯਾ ਉੱਤਰ ਕੋਈ ਨ ਸਾਰ ਸਮਝੋ

ਏਸੇ ਤਰ੍ਹਾਂ ਹੀ ਵਲੀ ਫ਼ਕੀਰ ਸਾਰੇ ਝੁਕੇ ਜਿਨ੍ਹਾਂ ਨੇ ਕੀਤਾ ਦੀਦਾਰ ਸਮਝੋ
ਬੱਸ ਗੁਰੂ ਨਾਨਕ ਹੋਇ ਵਿਚ ਦੁਨੀਆਂ ਜਿਹੜੇ ਖ਼ੁਦ ਰੋਸ਼ਨ ਦਿਲ ਧਾਰ ਸਮਝੋ
ਲਈ ਕਿਸੇ ਤੋਂ ਸਿੱਖਿਆ ਆਣ ਕੇ ਨ ਰੋਸ਼ਨ ਸੂਰਜ ਵਾਂਗ ਅਪਾਰ ਸਮਝੋ
ਬਚਪਨ ਤੋਂ ਹੀ ਚਿਸ਼ਮਾ ਫ਼ੈਜ਼ ਹੋਏ ਦਾਤ ਧੁਰੋਂ ਹੀ ਦਿੱਤੀ ਕਰਤਾਰ ਸਮਝੋ
ਹੋਇ ਜਗਤ ਦੇ ਗੁਰੂ ਕਰਤਾਰ ਸਿੰਘਾ ਵਲੀ ਨਬੀਆਂ ਦੇ ਸਰਦਾਰ ਸਮਝੋ

ਸਤਿਗੁਰ ਨਾਨਕ ਦੇਵ ਜੀ ਕੁੱਲ ਦੁਨੀਆਂ ਦੇ ਗੁਰੂ ਹੋਏ

ਹਿੰਦ ਜਿੱਤਨੇ ਹੋਇ ਅਵਤਾਰ ਭਾਈ ਓਹਨਾਂ ਬਾਹਿਰ ਕਿਤੇ ਪੈਰ ਪਾਇਆ ਨ
ਰਾਮਚੰਦ੍ਰ ਅਤੇ ਸ੍ਰੀ ਕ੍ਰਿਸ਼ਨ ਨੇ ਜੀ ਕੋਈ ਦੇਸ ਨੂੰ ਫ਼ੈਜ਼ ਪੁਚਾਇਆ ਨ
ਬਾਹਿਰ ਨਿਕਲ ਕੇ ਆਪਨੇ ਹਲਕਿਆਂ ਤੋਂ ਕਿਸੇ ਤਈਂ ਉਪਦੇਸ਼ ਸੁਨਾਇਆ ਨ
ਰਾਜੇ ਹੋਇ ਤੇ ਰਾਜ ਦਾ ਕੰਮ ਕਰ ਗਏ ਫਿਰ ਆਪਨਾ ਧਰਮ ਫੈਲਾਇਆ ਨ
ਸੁਖਦੇਵ ਬਿਆਸ ਤੇ ਬੁੱਧ ਸ਼ੰਕਰ ਇਹ ਕਿਸੇ ਭੀ ਬੀੜਾ ਉਠਾਇਆ ਨ
* ਵੈਦਕ ਮੱਤ ਨੂੰ ਬਾਹਰ ਫੈਲਾਈਏ ਜਾ ਕਰ ਹੌਸਲਾ ਏਡ ਦਿਖਾਇਆ ਨ
ਓਹ ਜਾਂਦੇ ਭੀ ਹਿੰਦ ਤੋਂ ਬਾਹਰ ਕਿਵੇਂ ਹੁਕਮ ਵੇਦ ਭਗਵਾਨ ਫ਼ਰਮਾਇਆ ਨ
ਮੰਤ੍ਰ ਵੇਦ ਮਲੇਛਾਂ ਤੇ ਸ਼ੂਦਰਾਂ ਨੂੰ ਕਿਸੇ ਵੇਲੇ ਭੀ ਸੁਨਨਾ ਆਇਆ ਨ
ਜਿਸ ਦੇਸ ਅੰਦਰ † ਕਾਲਾ ਹਰਨ ਨਾਹੀਂ ਓਸ ਦੇਸ ਲਈ ਵੇਦ ਬਨਾਇਆ ਨ
ਵੈਦਕ ਮੱਤ ਹਿੰਦ ਲਈ ਕਰਤਾਰ ਸਿੰਘਾ ਦੂਜੇ ਦੇਸਾਂ ਦਾ ਹਿੱਸਾ ਰਲਾਇਆ ਨ

ਤਥਾ

‡ ਮਤੀ ਪੰਦਰਾਂ ਬਾਬ ਤੇ ਆਇਤ ਚੌਵੀ ਹੈ ਈਸਾ ਜੀ ਨੇ ਫ਼ਰਮਾਨ ਕੀਤਾ
ਮੈਂ ਆਇਆ ਇਸਰਾਈਲੀਆਂ ਲਈ ਹੋਰ ਕਿਸੇ ਲਈ ਨਹੀਂ ਬਿਆਨ ਕੀਤਾ
ਕੌਮ ਇਸਰਾਈਲ ਤੋਂ ਬਾਹਿਰ ਜਿਹੜੇ ਓਹਨਾਂ ਲਈ ਮੈਂ ਨਹੀਂ ਆਲਾਨ ਕੀਤਾ

---

* ਵੈਦਕ ਮੱਤ ਜੇ ਕੁਛ ਕਿਤ ਦੂਸਰੇ ਦੇਸਾਂ ਵਿਚ ਗਿਆ ਭੀ ਹੈ ਤਾਂ ਓਹ ਦੂਸਰੇ ਦੇਸਾਂ ਦੇ ਲੋਕਾਂ ਦੇ ਰਾਹੀਂ ਗਿਆ॥

† ਮਨੂ ਸਿਮ੍ਰਤੀ ਅਧਯਾਯ ਦੂਸਰੇ ਵਿਚ ਲਿਖਿਆ ਹੈ ਕਿ ਵੇਦ ਯੱਗਾਂ ਦੇ ਵਾਸਤੇ ਬਨਾਏ ਗਏ ਤੇ ਯੱਗ ਓਥੇ ਹੋ ਸਕਦੇ ਹਨ ਜਿੱਥੇ ਕਾਲਾ ਹਰਨ ਬੇ ਫ਼ਿਕਰ ਹੋਕੇ ਫਿਰ ਸੱਕੇ ਜਿੱਥੇ ਕਾਲਾ ਹਰਨ ਨਹੀਂ ਓਹ ਮੱਲੇਛਾਂ ਦੀ ਧਰਤੀ ਹੈ ਓਥੋਂ ਵਾਸਤੇ ਵੇਦ ਨਹੀਂ ਹਨ॥

‡ ਮਤੀ ਦੀ ਅੰਜੀਲ ਵਿਚ ਲਿਖਿਆ ਹੈ ਕਿ ਹਜ਼ਰਤ ਈਸਾ ਜੀ ਆਖਦੇ ਹਨ ਕਿ ਮੈਂ [illegible] ਇਸਰਾਈਲੀਆਂ ਦੀਆਂ ਖੋਹੀਆਂ ਹੋਈਆਂ ਭੇਡਾਂ ਵਾਸਤੇ ਭੇਜਿਆ ਗਿਆ ਹਾਂ ਹੋਰਨਾਂ ਵਾਸਤੇ ਨਹੀਂ॥

ਬੱਸ ਫੈਸਲਾ ਹੋਯਾ ਕਰਤਾਰਸਿੰਘਾ ਈਸਾ ਵਾਸਤੇ ਇਕ ਖ਼ਾਨਦਾਨ ਕੀਤਾ

ਤਥਾ

ਫੇਰ ਲਿਖਯਾ ਕੁਰਾਨ ਸ਼ਰੀਫ਼ ਅੰਦਰ ਅੱਲਾ ਤਾਲਾ ਜੀ ਆਪ ਫ਼ਰਮਾਯਾ ਏ
"ਐਰਹਮਨੇਹਰਇਕਰਸੂਲਤਾਈ" "ਉਸਕੀਕੌਮਕੇਲੀਏਬਨਾਯਾਏ"
ਵਿਚ ਕੌਮੀ ਜ਼ਬਾਨ ਕਲਾਮ ਦਿਤੀ ਇਹ ਭੀ ਫ਼ੈਸਲਾ ਠੀਕ ਕਰਾਯਾ ਏ
ਅਰਬ ਕੌਮ ਅੰਦਰ ਹਜ਼ਰਤ ਹੋਏ ਪੈਦਾ ਅਰਬੀ ਵਿਚ ਕੁਰਾਨ ਸੁਨਾਯਾ ਏ
ਹਜ਼ਰਤ ਅਰਬੀਆਂ ਲਈ ਰਸੂਲ ਹੋਏ ਦੱਬਾ ਹੋਰਾਂ ਤੇ ਐਵੇਂ ਜਮਾਯਾ ਏ
ਏਸੇ ਵਾਸਤੇ ਉਨ੍ਹਾਂ ਕਰਤਾਰਸਿੰਘਾ ਬਾਹਰ ਅਰਬ ਤੋਂ ਪੈਰ ਨ ਪਾਯਾ ਏ

ਤਥਾ

ਸਤਿ ਗੁਰੂ ਨਾਨਕ ਵੱਲ ਧਿਆਨ ਕਰੋ ਸਾਂਝੇ ਸਭ ਦੇ ਆਇ ਜਹਾਨ ਅੰਦਰ
ਪੈਦਾ ਹੋ ਪੰਜਾਬ ਦੇ ਵਿਚ ਭਾਈ ਪਹਿਲਾਂ ਫਿਰੇ ਸਾਰੇ ਹਿੰਦੁਸਤਾਨ ਅੰਦਰ
ਤ੍ਰਿੱਬਤ, ਚੀਨ, ਬ੍ਰਹਮਾ, ਆਸਾਮ ਤੋੜੀ ਫੇਰਾ ਪਾਯਾ ਨੈਪਾਲ ਭੂਟਾਨ ਅੰਦਰ
ਲੰਕਾ ਦੀਪ ਤੇ ਸੰਗਲਾ ਦੀਪ ਲੰਕਾ ਕਾਬਲ ਗਜ਼ਨੀ ਤੇ ਤੁਰਕਸਤਾਨ ਅੰਦਰ
ਰੂਸ ਬਲਖ਼ ਬੁਖ਼ਾਰਾ ਭੀ ਸੋਧਯਾ ਜਾ ਸਤਿ ਨਾਮ ਸੁਨਾਯਾ ਈਰਾਨ ਅੰਦਰ
ਰੂਮ ਸ਼ਾਮ ਅੰਦਰ ਪਰਚਾਰ ਕੀਤਾ ਜਾ ਨਿਧੜਕ ਬੋਲੇ ਅਰਬਸਤਾਨ ਅੰਦਰ
ਗੰਗਾ ਗਯਾ ਪਰਾਗ ਗੋਦਾਵਰੀ ਤੇ ਜਗਨਨਾਥ ਦੇ ਜਾ ਅਸਥਾਨ ਅੰਦਰ
ਓਧਰ ਮੱਕੇ ਮਦੀਨੇ ਬਗ਼ਦਾਦ ਜਾ ਕੇ ਪਰਚਾਰ ਕੀਤਾ ਵੱਡੇ ਸ਼ਾਨ ਅੰਦਰ
ਹੋਕਾ ਸਾਰੇ ਜਹਾਨ ਤੇ ਫਿਰ ਦਿੱਤਾ ਪਰਬਤ ਵਸਤੀਆਂ ਤੇ ਬੀਆਬਾਨ ਅੰਦਰ
ਖ਼ਲਕ ਰੱਬ ਦੀ ਇਕ ਪਛਾਨ ਕਰਕੇ ਫ਼ਰਕ ਪਾਯਾ ਨ ਜ਼ਾਤ ਇਨਸਾਨ ਅੰਦਰ
ਦਾਤ ਰੱਬ ਦੀ ਸਭ ਨੂੰ ਵੰਡ ਦਿੱਤੀ ਨਜ਼ਰ ਇਕ ਗਰੀਬ ਸੁਲਤਾਨ ਅੰਦਰ
ਸਭ ਹਿੰਦੂ ਈਸਾਈ ਯਹੂਦੀਆਂ ਤੇ ਇਕੋ ਜੋਤ ਹਿੰਦੂ ਮੁਸਲਮਾਨ ਅੰਦਰ
ਸਾਂਝੀਵਾਲ ਬਨਾਯਾ ਸਾਰਿਆਂ ਨੂੰ ਦਿਤੀ ਸੱਮਤਾ ਖ਼ਾਸ ਦੀਵਾਨ ਅੰਦਰ
ਏਸੇ ਲਈ ਬਾਬਾ ਕਰਤਾਰਸਿੰਘਾ ਸਾਰੇ ਜਗਤ ਦਾ ਗੁਰੂ ਜਹਾਨ ਅੰਦਰ

ਸ੍ਰੀ ਬਾਬੇ ਜੀ ਦੀਆਂ ਬਰਕਤਾਂ ਸਾਰੇ ਜਹਾਨ ਵਾਸਤੇ

ਸੂਰਜ ਰੱਬ ਦੀ ਦਾਤ ਜਹਾਨ ਅੰਦਰ ਰੋਸ਼ਨ ਸਭ ਦੇ ਤਈਂ ਕਰਾਂਵਦਾ ਏ

ਊਚ ਨੀਚ ਦਾ ਫ਼ਰਕ ਨ ਮੂਲ ਰੱਖੇ ਸਾਂਝਾ ਸਭ ਨੂੰ ਲਾਭ ਪੁਚਾਂਵਦਾ ਏ
ਚੰਦ, ਪੌਣ, ਪਾਣੀ, ਅੱਗ ਦਾਤ ਰੱਬੀ ਕਬਜ਼ਾ ਇਨ੍ਹਾਂ ਤੇ ਕੌਣ ਰਖਾਂਵਦਾ ਏ
ਸਾਰਾ ਜੱਗ ਅਮੀਰ ਗਰੀਬ ਵੇਖੋ ਇਕੋ ਜਿਹਾ ਹੀ ਲਾਭ ਉਠਾਂਵਦਾ ਏ
ਗੁਰੂ ਨਾਨਕ ਏਵੇਂ ਹੀ ਜਗਤ ਗੁਰੂ ਗਲ ਸਾਰੀਆਂ ਕੌਮਾਂ ਨੂੰ ਲਾਂਵਦਾ ਏ
"ਜੋ ਸ਼ਰਨ ਆਵੈ ਤਿਸਹਿ ਕੰਠ ਲਾਵੈ" ਸਦਾ ਸਭ ਦਾ ਭਲਾ ਮਨਾਂਵਦਾ ਏ
ਦਾਤਾਂ ਰਬ ਦੀਆਂ ਲੈਕੇ ਜੱਗ ਆਯਾ ਇਕੋ ਜਹੀਆਂ ਸਾਰੇ ਵਰਤਾਂਵਦਾ ਏ
ਬਾਹਮਣ, ਖੱਤ੍ਰੀ, ਸ਼ੂਦ੍ਰਾਂ, ਵੈਸ਼ਾਂ ਤਾਈਂ ਇਕੋ ਪੰਗਤ ਵਿਚ ਬੈਠਾਂਵਦਾ ਏ
ਜਿਵੇਂ ਹਿੰਦੂਆਂ ਵਿਚ ਸੁਧਾਰ ਕੀਤਾ ਤਿਵੇਂ ਮੋਮਨਾਂ ਤਈਂ ਸਿਖਾਂਵਦਾ ਏ
ਜਗਨਨਾਥ ਗੰਗਾ ਗਯਾ ਜਿਵੇਂ ਗਿਆ ਤਿਵੇਂ ਮੱਕੇ ਮਦੀਨੇ ਨੂੰ ਜਾਂਵਦਾ ਏ
ਜਿਵੇਂ ਹਿੰਦੂਆਂ ਨੂੰ ਪੂਜਾ ਪਾਠ ਦੱਸੇ ਜੰਞੂ ਵਰਤ ਅਸਲੀ ਜਿਤਲਾਂਵਦਾ ਏ
ਤਿਵੇਂ ਮੋਮਨਾਂ ਤਈਂ ਨਮਾਜ਼ ਰੋਜ਼ਾ ਬਾਂਗ ਕੂਜ਼ਾ ਮੁਸੱਲਾ ਦਿਖਾਂਵਦਾ ਏ
ਤੀਰਥ ਹਿੰਦੂਆਂ ਦੇ ਜੇ ਕਰ ਜਾ ਸੋਧੇ ਤਿਵੇਂ ਮੋਮਨਾਂ ਬਾਉਂ ਸੁਧਾਂਵਦਾ ਏ
ਮੇਲ ਪੀਰਾਂ ਫ਼ਕੀਰਾਂ ਦਾ ਰੱਖਯਾ ਜਿਉਂ ਸਾਧਾਂ ਸੰਤਾਂ ਦਾ ਤਿਵੇਂ ਰਖਾਂਵਦਾ ਏ
ਬਾਬਾ ਵੈਦ ਪੂਰਾ ਆਯਾ ਰੱਬ ਵੱਲੋਂ ਕੌਮੀ ਫ਼ਰਕਾਂ ਤਈਂ ਮਟਾਂਵਦਾ ਏ
ਜਿਸ ਕੌਮ ਦਾ ਜੋ ਬੀਮਾਰ ਆਯਾ ਸਤਿ ਨਾਮ ਦੇਇ ਰੋਗ ਗਵਾਂਵਦਾ ਏ
ਆਯਾ ਨਾਮ ਜਹਾਜ਼ ਲੈ ਭਵ ਸਾਗਰ ਜ਼ਾਤ ਪੁੱਛਯਾਂ ਬਿਨਾਂ ਚੜ੍ਹਾਂਵਦਾ ਏ
ਰੱਬੀ ਬਰਕਤਾਂ ਦਾ ਭਾਰਾ ਆਯਾ ਮੋਦੀ ਪੱਖ ਪਾਤ ਦੇ ਬਿਨਾਂ ਵੰਡਾਂਵਦਾ ਏ
ਸਾਰੇ ਜਗਤ ਦਾ ਹੀ ਬਾਬਾ ਗੁਰੂ ਹੋਯਾ ਸਾਨੀ ਦੂਸਰਾ ਨਜ਼ਰ ਨ ਆਂਵਦਾ ਏ
ਅੱਜ ਸਾਰਾ ਜਹਾਨ ਕਰਤਾਰਸਿੰਘਾ ਸ੍ਰੀ ਬਾਬੇ ਜੀ ਤਈਂ ਸਲਾਂਹਵਦਾ ਏ

### ਕਰਾਮਾਤਾਂ

ਕਰਾਮਾਤ ਯਾ ਮੁਹਜਜ਼ਾ ਬਾਤ ਇਕੋ ਆਤਮ ਸ਼ਕਤੀ ਲਿਹੋ ਵਚਾਰ ਭਾਈ
ਸਭੋ ਆਪਣੇ ਆਪਣੇ ਵੱਡਿਆਂ ਦੇ ਜ਼ਾਹਰ ਮੁਹਜਜ਼ੇ ਕਰਨ ਸੰਸਾਰ ਭਾਈ
ਹਿੰਦੂ ਆਖਦੇ ਨੇ ਸ੍ਰੀ ਰਾਮ ਜੀ ਨੇ * ਪੁਲ ਬੰਨ੍ਹਯਾਂ ਸਾਗਰ ਧਾਰ ਭਾਈ

* ਰਾਮਾਯਣ ਵਿਚ ਸ੍ਰੀ ਰਾਮਚੰਦ ਜੀ ਦਾ ਪੁਲ ਬੰਨ੍ਹਣਾ ਲਿਖਯਾ ਹੈ ਪਰ ਉਸ ਵਿਚ ਸ੍ਰੀ ਰਾਮ ਚੰਦ੍ਰ ਜੀ ਦੀ ਕਰਾਮਾਤ ਨਹੀਂ ਲਿਖੀ ਸਗੋਂ ਨਲ ਨੀਲ ਦੂਹ ਰਿੱਛਾਂ ਦੀ ਕਰਾਮਾਤ (ਬਾਕੀ ਅਗਲੇ ਸਫ਼ੇ)

ਪੂਲ ਬੰਨ੍ਹਨਾ ਕੋਈ ਕਰਾਮਾਤ ਨਾਹੀਂ ਬੱਧੇ ਪੂਲ ਹਨ ਪਏ ਹਜ਼ਾਰ ਭਾਈ
ਦੂੱਜਾ ਕ੍ਰਿਸ਼ਨ * ਗਵਰਧਨ ਚੁੱਕਯਾ ਸੀ ਜਿਦਾ ਅੱਜ ਨਸ਼ਾਨ ਨ ਜ਼ਾਹਰ ਭਾਈ
ਕੀਹ ਦੱਸ ਓਹ ਸੱਕਦੇ ਅੱਜ ਸਾਨੂੰ ਸੋਚੋ ਹੋ ਕੇ ਜ਼ਰਾ ਹੁਸ਼ਯਾਰ ਭਾਈ
ਮੁਸਲਮਾਨ ਕਹਿੰਦੇ ਹਜ਼ਰਤ ਮਾਰ ਬਰਛੀ ਚੰਦ ਦੋ ਟੁਕੜੇ ਕੀਤਾ ਪਾੜ ਭਾਈ
ਅੱਜ ਓਹ ਪੂਰਾ ਸਾਨੂੰ ਨਜ਼ਰ ਆਵੇ ਬੀਤੀ ਬਾਤ ਦਾ ਕਿਵੇਂ ਇਤਬਾਰ ਭਾਈ
ਏਸੇ ਤਰ੍ਹਾਂ ਹੀ ਹਜ਼ਰਤ † ਈਸਾ ਦੀਆਂ ਦੱਸਦੇ ਹੈਨ ਈਸਾਈ ਪੁਕਾਰ ਭਾਈ
ਪਰ ਉਨ੍ਹਾਂ ਦਾ ਕੋਈ ਨਸ਼ਾਨ ਭੀ ਨ ਲਿਖੀਆਂ ਚੇਲਿਆਂ ਖ਼ੂਬ ਸਵਾਰ ਭਾਈ
ਪਰ ਬਾਬੇ ਦੀਆਂ ਜ਼ਾਹਿਰ ਕਰਾਮਾਤਾਂ ਹੈਨ ਦੇੱਸਾਂ ਅੰਦਰ ਬੇ ਸ਼ੁਮਾਰ ਭਾਈ
ਮਿੱਠਾ ਹੋਯਾ ਰੀੱਠਾ ਅੱਜ ਤਕ ਖਲਾ ਲਿਹੋ ਜਾਇ ਕੇ ਹੁਣ ਨਿਹਾਰ ਭਾਈ
ਚਿਸ਼ਮੇ ਹਸਨ ਅਬਦਾਲ ਦੇ ਹੈਨ ਜਾਰੀ ਪੰਜਾ ਲੱਗਾ ਨ ਮਿੱਟਨੇ ਹਾਰ ਭਾਈ
ਜਗਨ ਨਾਬ ਦੀ ‡ ਬਾਉਲੀ ਦਾ ਜਲ ਮਿੱਠਾ ਸਦਾ ਰਹੇਗੀ ਇਹ ਯਾਦਗਾਰ ਭਾਈ
ਹੋ ਬੀਤੀਆਂ ਦਾ ਕੁਝ ਅੰਤ ਨਾਹੀਂ ਸਾਰੇ ਜਾਣਦੇ ਨੇ ਨਰ ਨਾਰ ਭਾਈ
ਭਲਾ ਗੁਰੂ ਤਾਂ ਰਹਿ ਗਏ ਇਕ ਪਾਸੇ ਕਈ ਸਿੱਖ ਹੋਏ ਸ਼ਕਤ ਭੰਡਾਰ ਭਾਈ
ਕਰਾਮਾਤਾਂ ਓਹਨਾਂ ਦੀਆਂ ਦੇਸ ਅੰਦਰ ਹੈਨ ਦੇ ਰਹੀਆਂ ਚਮਕਾਰ ਭਾਈ
ਬਾਬਾ ਪੂਰਨ ਪੁਰਖ ਕਰਤਾਰ ਸਿੰਘਾ ਸ਼ਕਤ ਵਾਨਾਂ ਦਾ ਵੱਡਾ ਸਰਦਾਰ ਭਾਈ

ਵਾਕ ਕਵੀ

ਅੱਜ ਕੱਲ ਖੋਜੀ ਸੁੱਕੀ ਵਿੱਦਯਾ ਦੇ ਕਰਾਮਾਤ ਸੁਣ ਬੜੇ ਘਬਰਾਂਵਦੇ ਨੇ

---

ਨੋਟ–ਪਿਛਲੇ ਸਫੇ ਦੀ ਬਾਕੀ–ਦੱਸੀ ਹੈ ਓਹਨਾਂ ਦੇ ਹੱਥਾਂ ਵਿਚ ਸਰਾਪ ਦੇ ਹੋਣ ਕਰਕੇ ਤਾਕਤ ਸੀ ਜਿਸ ਪੱਥਰ ਨੂੰ ਓਹ ਹੱਥ ਲਾ ਦੇਂਦੇ ਓਹ ਪੱਥਰ ਪਾਣੀ ਵਿਚ ਨਹੀਂ ਸੀ ਡੁਬਦਾ ਓਹ ਰਿਖੀਆਂ ਦੇ ਠਾਕਰ ਡੋਬ ਦਿੰਦੇ ਹੁੰਦੇ ਸਨ ਤਾਂ ਰਿਖੀਆਂ ਨੇ ਸਰਾਪ ਦਿਤਾ ਕਿ ਜਿਸ ਚੀਜ਼ ਨੂੰ ਤੁਸੀਂ ਹੱਥ ਲਾਵੋ ਓਹ ਪਾਣੀ ਵਿਚ ਨਹੀਂ ਡੁੱਬੇਗੀ ( ਦੇਖੋ ਤੁਲਸੀ ਰਾਮਾਯਨ ਦਾ ਸੁੰਦਰ ਕਾਂਡ )

---

* ਗਵਰਧਨ ਬਿੰਦ੍ਰਾਬਨ ਦ ਪਾਸ ਇਕ ਪਹਾੜ ਦਾ ਨਾਮ ਹੈ ॥

† ਹਜ਼ਰਤ ਈਸਾ ਦੀ ਬਾਬਤ ਲਿਖਯਾ ਹੈ ਕਿ ਭੁਖ ਲੱਗੀ ਤੇ ਅੰਜੀਰ ਦੇ ਦਰਖ਼ਤ ਪਾਸ ਗਏ ਓਸ ਤੇ ਕੋਈ ਫਲ ਨਜ਼ਰ ਨ ਆਯਾ ਤੇ ਗੁੱਸੇ ਨਾਲ ਓਸ ਦਰਖ਼ਤ ਨੂੰ ਸਰਾਪ ਦਿਤਾ ਕਿ ਤੂੰ ਸੁੱਕ ਜਾਹ ਓਹ ਸੁੱਕ ਗਿਆ ਇਹ ਕੋਈ ਬੜੀ ਬਹਾਦਰੀ ਨਹੀਂ ਸੀ ਬਹਾਦਰੀ ਇਹ ਸੀ ਕਿ ਜਿਵੇਂ ਬਾਬੇ ਜੀ ਨੇ ਮਰਦਾਨੇ ਦੀ ਭੁਖ ਮੇਟਨ ਵਾਸਤੇ ਅੱਕਾਂ ਦੀਆਂ ਖੱਖੜੀਆਂ ਮਿਠੀਆਂ ਕਰ ਦਿਤੀਆਂ ਸਨ ਤਿਵੇਂ ਹਜ਼ਰਤ ਈਸਾ ਭੀ ਬਿਨਾਂ ਮੌਸਮੋਂ ਅੰਜੀਰ ਦੇ ਦਰਖ਼ਤ ਤੋਂ ਫਲ ਤੋੜ ਵਖਾਂਦੇ ॥ ਦੇਖੋ ਮਤੀ ਦੀ ਅੰਜੀਲ ਬਾਬ ੨੧ ਆਇਤ ੧੮, ੧੯, ੨੦

‡ ਓਥੇ ਓਸ ਬਾਉਲੀ ਦੇ ਸਵਾ ਸਭ ਥਾਂ ਦੇ ਪਾਣੀ ਖਾਰੇ ਹਨ ॥

ਘੋੱਵੇ ਚਾੜ੍ਹ ਕਤਾਬਾਂ ਨੂੰ ਯਾਦ ਕਰਕੇ ਵਿੱਦਵਾਨ ਜਿਹੜੇ ਅਖਵਾਂਵਦੇ ਨੇ
ਐਮੇ ਬੀਏ ਹੋ ਪੱਛਮੀ ਵਿੱਦਯਾ ਦੇ ਪਰੋਫੈਸਰੀ ਡਿਗਰੀਆਂ ਪਾਂਵਦੇ ਨੇ
ਖ਼ੁਸ਼ਕ ਵਿੱਦਯਾ ਨੂੰ ਘੋਟ ਖੁਸ਼ਕ ਹੁੰਦੇ ਪਦਾਰਥ ਵਿੱਦਯਾ ਤੇ ਜ਼ੋਰ ਲਾਂਵਦੇ ਨੇ
ਨਿਰੇ ਸਿੱਖਦੇ ਝਗੜੇ ਝਾਂਜਿਆਂ ਨੂੰ ਦੁਨੀਦਾਰੀ ਦੀ ਅਕਲ ਵਧਾਂਵਦੇ ਨੇ
ਆਤਮ ਵਿੱਦਯਾ ਤੋਂ ਰਹਿੰਦੇ ਨਿਰੇ ਕੋਰੇ ਮਨ ਇਕਾਗ੍ਰਤਾ ਵਿਚ ਨ ਲਿਆਂਵਦੇ ਨੇ
ਚੰਚਲ ਵਿੱਦਯਾ ਦੇ ਚੰਚਲ ਪੜ੍ਹਨ ਵਾਲੇ ਚੰਚਲ ਮਨ ਨ ਮੂਲ ਠਹਿਰਾਂਵਦੇ ਨੇ
ਓਹ ਕੀਹ ਜਾਨਣ ਆਤਮੱਕ ਸ਼ਕਤੀਆਂ ਨੂੰ "ਯਿਹ ਨਹੀ ਹੋ ਸਕਤਾ" ਫਰਮਾਂਵਦੇ ਨੇ
ਠੀਕ ਉਨ੍ਹਾਂ ਤੋਂ ਹੋ ਭੀ ਸੱਕਦਾ ਨਹੀਂ ਅਰਬੇ ਲਾਂਦਿਆਂ ਉਮਰ ਗਵਾਂਵਦੇ ਨੇ
ਕਰਾਮਾਤ ਓਹ ਕਿਸੇ ਦੀ ਕਿਵੇਂ ਮੱਨਨ ਡੱਡੂ ਖੂਹ ਵਿਚ ਪਏ ਗੁੜਾਂਵਦੇ ਨੇ
ਕੀਹ ਜਾਣਦੇ ਹੰਸ ਉਡਾਰੀਆਂ ਨੂੰ ਕਾਗ ਪਿੰਜਰੀਂ ਪਏ ਕੁਰਲਾਂਵਦੇ ਨੇ
ਅੱਨ੍ਹੀ ਵਿਦਯਾ ਪੜ੍ਹ ਤੇ ਦਿਲ ਅੱਨ੍ਹੇ ਦੇਖ ਹੋਰਨਾਂ ਨੂੰ ਐਵੇਂ ਲਾਂਵਦੇ ਨੇ
ਇਲਮ ਪੜ੍ਹਯਾਂ ਚਾਤਰੀ ਹੱਥ ਆਉਂਦੀ ਦੁਨੀਆਂਦਾਰੀ ਵਿਚ ਚਤਰ ਹੋ ਜਾਂਵਦੇ ਨੇ
ਮਨ ਵੱਸ ਕਰਨਾ ਹੱਥ ਇਲਮ ਦੇ ਨਹੀਂ ਬਚਨ ਗੁਰਾਂ ਦੇ ਭੇਦ ਬਤਾਂਵਦੇ ਨੇ
ਵੱਜੇ ਜਿੰਦਰੇ ਮਨ ਦੀਆਂ ਖਿੜਕੀਆਂ ਨੂੰ ਵਾਕ ਗੁਰਾਂ ਦੇ ਖੋਲ੍ਹ ਰਖਾਂਵਦੇ ਨੇ
ਹਲ ਵਾਹੁਣ ਵਾਲੇ ਸੇਵਕ ਗੁਰੂ ਘਰ ਦੇ ਆਤਮ ਸ਼ਕਤੀਆਂ ਓਹ ਦਿਖਾਂਵਦੇ ਨੇ
ਐਮੇ ਬੀਏ ਭੀ ਵੇਖ ਹੈਰਾਨ ਹੁੰਦੇ ਗੁੱਝੇ ਭੇਦ ਦੀ ਰਮਜ਼ ਨ ਪਾਂਵਦੇ ਨੇ
ਵੀਰੋ ਮਨ ਨੂੰ ਜ਼ਰਾ ਠਹਿਰਾ ਵੇਖੋ ਫੇਰ ਰੰਗ ਦੇਖੋ ਜਿਹੜੇ ਭਾਂਵਦੇ ਨੇ
ਸ਼ਰਤੇ ਨਾਲ ਕੁਝ ਸੁਰਤ ਨੂੰ ਜੋੜ ਵੇਖੋ ਇਹ ਭਰਮ ਕਾਫੂਰ ਹੋ ਧਾਂਵਦੇ ਨੇ
ਜਿੰਨਾ ਜੁੜੇ ਕੋਈ ਕਰਤਾਰ ਸਿੰਘਾ ਓੱਨੇ ਬਲ ਓਹਦੇ ਅੰਦਰ ਆਂਵਦੇ ਨੇ

ਸ੍ਰੀ ਬਾਬੇ ਜੀ ਦਾ ਮਜ਼ਬ

ਮਜ਼ੁਬ ਨਾਮ ਹੈ ਜੱਗ ਦੇ ਰਸਤਿਆਂ ਦਾ ਰਸਤੇ ਚਾਤਰਾਂ ਹੈਨ ਚਲਾਇ ਭਾਈ
ਇੱਕ ਖ਼ਯਾਲ ਦੇ ਆਦਮੀ ਹੋਣ ਜਿੱਨੇ ਇਕ ਸ਼ਕਲ ਓਹ ਲੈਨ ਬਨਾਇ ਭਾਈ
ਇੱਕ ਆਪਨਾ ਧਰ ਨਸ਼ਾਨ ਲੈਂਦੇ ਮਣਕੇ ਲੜੀ ਇਕ ਵਿਚ ਪ੍ਰਾਇ ਭਾਈ
ਇੱਕ ਮਜ਼ੁਬ ਦੇ ਓਹ ਸਦਾਂਵਦੇ ਨੇ ਏਸੇ ਤਰ੍ਹਾਂ ਸਭ ਮਜ਼ੁਬ ਗਨਾਇ ਭਾਈ

ਪਿਛੋਂ ਜੰਮੇ ਓਹ ਵੇਖ ਕੇ ਅਗਲਿਆਂ ਨੂੰ ਲੈਨ ਓਹੋ ਪਹਿਰਾਵਾ ਸਜਾਇ ਭਾਈ
ਏਸੇ ਤਰ੍ਹਾਂ ਸਾਰੀ ਕਾਰ ਚਲੀ ਆਉਂਦੀ ਸਮਝ ਦੇਖਲੌ ਸਭ ਦਾਨਾਇ ਭਾਈ
ਪਰ ਸਤਿ ਗੁਰ ਨਾਨਕ ਜਗਤ ਅੰਦਰ ਮਾਮੂਲੀ ਪੁਰਖ ਨ ਆਇ ਭਾਈ
ਓਹ ਪੂਰਨ ਜੋਤ ਤੇ ਸੱਤਿਆ ਲੈ ਜਗਤ ਗੁਰੂ ਹੋ ਕੇ ਪ੍ਰਗਟਾਇ ਭਾਈ
ਓਹ ਲੀਕ ਦੇ ਬਣੇ ਫਕੀਰ ਨ ਸੀ ਆੱਗੂ ਜਗਤ ਦੇ ਹੋ ਸੋਹਾਇ ਭਾਈ
ਕਿਸੇ ਮਜ਼੍ਹਬ ਦੀ ਉਨ੍ਹਾਂ ਨ ਛੱਟ ਢੁੱਕੀ ਸੰਗਲ ਕਿਸੇ ਦੇ ਨ ਗਲ ਪਾਇ ਭਾਈ
ਓਹ ਸੁਤੰਤਰ ਬਾਅਖ਼ਤਯਾਰ ਆਏ ਪੀਰਾਂ ਸਿਰ ਓਹ ਪੀਰ ਕਹਾਇ ਭਾਈ
ਰਸਮ ਉਨ੍ਹਾਂ ਨੇ ਲਈ ਨ ਹਿੰਦੂਆਂ ਦੀ ਨ ਸ਼ਰ੍ਹਾ ਵਿਚ ਪੈਰ ਫਸਾਇ ਭਾਈ
ਨ ਕਿਸੇ ਦਾ ਉਨ੍ਹਾਂ ਨਸ਼ਾਨ ਲਿਆ ਕਲਮਾ ਮੰਤਰ ਨਾਹਿ ਅਲਾਇ ਭਾਈ
ਰਾਹ ਭਗਤੀ ਪਰੇਮ ਚਲਾਯਾ ਆ ਕੇ ਮਾਰ ਭੇਦ ਪਾਖੰਡ ਉਡਾਇ ਭਾਈ
ਨ ਮੰਨਿਆਂ ਬੇਦ ਕੁਰਾਨ ਤਾਈਂ ਮੂੰਹੋਂ * ਇਫ਼ਤਰਾ ਸਭ ਸੁਨਾਇ ਭਾਈ
ਰੱਖੇ ਵਰਤ ਨ ਮਾਹਿ ਰਮਜ਼ਾਨ ਭੀ ਨ ਕਾਹਬਾ ਤੀਰਥ ਨ ਵਡਿਆਇ ਭਾਈ
ਨ ਬੋਧ, ਨ ਦਾਹਰੀਏ, ਈਸ੍ਰੀ ਨ ਨਿਰੰਕਾਰੀ ਨਾਨਕ ਸਦਵਾਇ ਭਾਈ
ਖ਼ਾਲਸ ਖ਼ਾਲਸਾ ਪੰਥ ਕਰਤਾਰ ਸਿੰਘਾ ਗੁਰੂ ਨਾਨਕ ਜੱਗ ਲਿਆਇ ਭਾਈ

ਸ੍ਰੀ ਬਾਬੇ ਜੀ ਦਾ ਮੱਤ ਸੁਲ੍ਹਾ ਕੁੱਲ ਸੀ

ਜ਼ਿਦ ਆਪਦੀ ਕਿਸੇ ਦੇ ਨਾਲ ਨ ਸੀ ਨ ਕਿਸੇ ਨੂੰ ਬੁਰਾ ਸੁਨਾਯਾ ਬਾਬੇ
ਸੱਜੀ ਬਾਂਹ ਹਿੰਦੂ ਖੱਬੀ ਕਰੇ ਮੋਮਨ ਜੋ ਆਇਆ ਸੋ ਗਲ ਲਾਯਾ ਬਾਬੇ
ਆਪ ਸੱਚੇ ਪਰੇਮ ਦੇ ਪੁੱਤਲੇ ਸਨ ਜੱਗ ਤਈਂ ਪਰੇਮ ਸਿਖਾਯਾ ਬਾਬੇ
ਦਿੱਤੀ ਸਿੱਖਯਾ ਸਭ ਨੂੰ ਇਕੋ ਜਹੀ ਜੀਵ ਮਾਤਰ ਦਾ ਭਲਾ ਚਾਹਯਾ ਬਾਬੇ
ਜੇਹੇ ਹਿੰਦੂਆਂ ਦੇ ਮੰਦਰ ਕਰ ਜੱਤੇ ਤਹੇ ਮੋਮਨਾਂ ਦੇ ਫ਼ਰਮਾਯਾ ਬਾਬੇ
ਝੂਠੀ ਕਿਸੇ ਦੀ ਨਿੰਦਯਾ ਨਹੀਂ ਕੀਤੀ ਐਵੇਂ ਕਿਸੇ ਨੂੰ ਨਹੀਂ ਸਲਾਹਯਾ ਬਾਬੇ
ਸੱਜੇ ਪਾਸੇ ਜੇ ਬਾਲੇ ਨੂੰ ਥਾਂ ਦਿਤੀ ਮਰਦਾਨੇ ਨੂੰ ਖੱਬੇ ਬਠਾਯਾ ਬਾਬੇ
ਸੰਤਾਂ ਸਾਧਾਂ ਦੇ ਨਾਲ ਜੇ ਮੇਲ ਕੀਤਾ ਮੇਲ ਪੀਰਾਂ ਦਾ ਭੀ ਤਿਵੇਂ ਚਾਹਯਾ ਬਾਬੇ
ਵਰਤ ਨੇਮ ਜੋ ਹਿੰਦੂਆਂ ਤਈਂ ਦੱਸੇ ਰਾਮ ਨਾਲ ਨ ਰੋਸ ਜਤਾਯਾ ਬਾਬੇ

* ਝੂਠ ਹੰਕਾਨ ਵਾਲੇ—ਅਰਥ ਤ ਭਰਮਾਂ ਵਿਚ ਪਾਣ ਵਾਲੇ ॥

ਦੱਸੀ ਸੱਚੀ ਨਮਾਜ਼ ਤਿਉਂ ਮੋਮਨਾਂ ਨੂੰ ਅੱਲਾ ਰਾਮ ਇੱਕ ਕਰ ਸੁਨਾਯਾ ਬਾਬੇ
ਬਾਬੇ ਦੂਈ ਨੂੰ ਰੱਖਯਾ ਦਿਲ ਤੇ ਨ ਇਕੋ ਜੋਤ ਥੀਂ ਜਗ ਦ੍ਰਿਸਾਯਾ ਬਾਬੇ
ਏਸੇ ਗੁਣ ਦੇ ਕਰ ਕਰਤਾਰਸਿੰਘਾ ਆਦਰ ਜੱਗ ਸਾਰੇ ਵਿਚ ਪਾਯਾ ਬਾਬੇ

ਕਵੀ ਦੀ ਬੇਨਤੀ

ਇਹ ਨਿਰੰਕਾਰੀ ਜੋਤ ਗ੍ਰੰਥ ਭਾਈ ਜੈਸਾ ਚਾਹੀਏ ਨਹੀਂ ਬਨਾਯਾ ਗਿਆ
ਗੁਰੂ ਨਾਨਕ ਦੇਵ ਦਾ ਹਾਲ ਸੋਹਣਾ ਸੋਹਣੇ ਢੰਗ ਤੇ ਨਹੀਂ ਲਖਾਯਾ ਗਿਆ
ਮੇਰੀ ਬੁੱਧ ਥੋੜੀ ਥੋੜੀ ਵਿੱਦਯਾ ਹੈ ਸੋਹਣਾ ਰੰਗ ਕੋਈ ਨਹੀਂ ਚੜ੍ਹਾਯਾ ਗਿਆ
ਗੁਰੂ ਘਰ ਦਿਓ ਪ੍ਰੇਮੀਓਂ ਬਖ਼ਸ਼ ਲੈਨਾ ਮਾਨ ਵਿੱਦਯਾ ਨਹੀਂ ਦਿਖਾਯਾ ਗਿਆ
ਸਤਿ ਗੁਰ ਦੀ ਗੂੜ੍ਹ ਅਗਾਧ ਕਥਾ ਸਾਰਾ ਭੇਦ ਨਾਹੀਂ ਮੈਥੋਂ ਪਾਯਾ ਗਿਆ
ਮੋਟੇ ਮੋਟੇ ਪ੍ਰਸੰਗ ਹਨ ਚੁਣ ਲਿਖੇ ਬਹੁਤ ਨਹੀਂ ਵਧਾ ਵਧਾਯਾ ਗਿਆ
ਸਿੱਧੇ ਸਾਦਿਆਂ ਵੀਰਾਂ ਦੇ ਪੜ੍ਹਨ ਲਈ ਸਿੱਧਾ ਸਾਦਾ ਗ੍ਰੰਥ ਰਚਾਯਾ ਗਿਆ
ਬਹੁਤ ਲੰਮੀਆਂ ਸਾਖੀਆਂ ਛੱਡ ਕਰ ਕੇ ਢੰਗ ਲੋੜਵੰਦੇ ਤੇ ਮੁਕਾਯਾ ਗਿਆ
ਕਥਾ ਗੁਰਾਂ ਦੀ ਸਮਝ ਕੇ ਮਾਨ ਦੇਨਾ ਤਿਹਾ ਲਿਖਯਾ ਜਿਹਾ ਲਿਖਾਯਾ ਗਿਆ
ਮੇਰੇ ਵੱਸ ਨ ਕੁਝ ਕਰਤਾਰਸਿੰਘਾ ਦਾਸ ਬੋਲਯਾ ਜਿਵੇਂ ਬੁਲਾਯਾ ਗਿਆ

ਸਤਿਗੁਰਾਂ ਅੱਗੇ ਬੇਨਤੀ

ਹੱਥ ਜੋੜ ਕੇ ਬੇਨਤੀ ਦਾਸ ਕਰਦਾ ਦੇਨਾ ਬਾਬਾ ਜੀ ਨਾਮ ਦਾ ਰੰਗ ਮੈਨੂੰ
ਮੈਨੂੰ ਆਪਣੇ ਦੱਸਾਂ ਦਾ ਦਾਸ ਕਰ ਕੇ ਬਖ਼ਸ਼ ਦੇਵਨਾ ਜੀ ਸਤਿਸੰਗ ਮੈਨੂੰ
ਚਰਨ ਕਵਲਾਂ ਦੇ ਨੇੜੇ ਥਾਂ ਦੇਨੀ ਕੂਕਰ ਜਾਣ ਕੇ ਰੱਖਨਾ ਸੰਗ ਮੈਨੂੰ
ਮੇਰਾ ਸਿੱਖੀ ਦੇ ਵਿਚ ਨਭਾ ਹੋਵੇ ਕੋਈ ਰੋੜ੍ਹ ਨ ਜਾਇ ਕੁਸੰਗ ਮੈਨੂੰ
ਬਖ਼ਸ਼ੋ ਸਿਦਕ ਭਰੋਸੇ ਦੀ ਦਾਤ ਗੁਰ ਜੀ ਨਾਮ ਜਪਨ ਦੀ ਰਹੇ ਉਮੰਗ ਮੈਨੂੰ
ਮੇਰੇ ਸਿਰ ਤੇ ਆਪਨਾ ਹੱਥ ਰੱਖੋ ਕਰਨ ਵਿਸ਼ੇ ਵਕਾਰ ਨ ਤੰਗ ਮੈਨੂੰ
ਮੇਰਾ ਆਵਨਾ ਜੱਗ ਤੇ ਸਫਲ ਹੋਵੇ ਸਿੱਖੀ ਸਿਦਕ ਵਾਲਾ ਦਸੋ ਢੰਗ ਮੈਨੂੰ
ਤੇਰਾ ਜੱਸ ਕਰਨਾ ਕਦੇ ਵਿੱਸਰੇ ਨ ਆਉਂਦੇ ਰਹਿਨ ਇਹ ਸਦਾ ਤਰੰਗ ਮੈਨੂੰ
ਕਾਮ ਕ੍ਰੋਧ ਮੋਹ ਲੋਭ ਨੂੰ ਦੂਰ ਕਰਨਾ ਕਰਨਾ ਇਨ ਸੋਂ ਪਏਨ ਜੰਗ ਮੈਨੂੰ
ਦੁਖ ਸੁਖ ਅੰਦਰ ਤੂੰਹੀ ਯਾਦ ਰਹੇਂ ਤੇਰਾ ਆਸਰਾ ਰਹੇ ਨਿਸ਼ੰਗ ਮੈਨੂੰ

ਤੇਰੀ ਬਾਣੀ ਦਾ ਰਹੇ ਸਰੂਰ ਆਯਾ ਲੱਗੇ ਨਸ਼ਾ ਅਫ਼ੀਮ ਨ ਭੰਗ ਮੈਨੂੰ
ਤੇਰੇ ਆਸਰੇ ਨਿਭ ਨਭਾ ਜਾਵੇ ਬਖ਼ਸ਼ੀਂ ਜੱਗ ਅੰਦਰ ਪਤ ਲੰਗ ਮੈਨੂੰ
ਨਾਮ ਜਪਦਾ ਮਰਾਂ ਕਰਤਾਰਸਿੰਘਾ ਪਿਤਾ ਲੈ ਲਈਂ ਵਿਚ ਉਛੰਗ ਮੈਨੂੰ

ਗ੍ਰੰਥ ਦੇ ਸੰਪੂਰਨ ਹੋਣ ਦੀ ਤਾਰੀਖ

ਅੱਜ ਤੇਈ ਅੱਸੂ ਸ਼ਨੀ ਵਾਰ ਹੈ ਜੀ ਇਹ ਗ੍ਰੰਥ ਸੰਪੂਰਨ ਕਰਾਯਾ ਏ। ਚਾਰ ਸੌ ਬਵੰਜਵਾਂ ਸਾਲ ਜਾਂਦਾ ਗੁਰੂ ਨਾਨਕ ਜੀ ਦਾ ਸੁਨਾਯਾ ਏ। ਗੁਰੂ ਖ਼ਾਲਸਾ ਸੰਮਤ ਸਮਝ ਲਵੋ ਦੋ ਸੌ ਬਾਈ ਇਹ ਲਖਾਯਾ ਏ। ਉੱਨੀ ਸੌ ਅਠੱਤਵਾਂ ਬਿਕ੍ਰਮੀ ਹੈ ਯਾਦਗਾਰ ਦੇ ਲਈ ਜਤਾਯਾ ਏ। ਛਾਉਣੀ ਵਿਚ ਜਮਰੌਦ ਸਿਰਹੱਦ ਉੱਤੇ ਲਿਖ ਇਹ ਗ੍ਰੰਥ ਮੁਕਾਯਾ ਏ। ਭੁੱਲ ਚੁੱਕ ਦੇਖੋ ਕਰਤਾਰਸਿੰਘਾ ਲੈਣੀ ਸੋਧ ਵੀਰੋ ਮੈਂ ਜਤਾਯਾ ਏ।

॥ ਦੋਹਰਾ ॥

ਗ੍ਰੰਥ ਸੰਪੂਰਨ ਹੋਗਿਆ ਦਯਾ ਕਰੀ ਕਰਤਾਰ॥ ਬਖ਼ਸ਼ਨਹਾਰਾ ਪੰਥ ਹੈ ਦਾਸ ਹੈ ਭੁੱਲਨਹਾਰ ॥ ੧ ॥
ਗ੍ਰੰਥ ਕਿਸੇ ਦਾ ਹੱਕ ਹੁਣ ਦੇਨਾ ਚਹਾਂ ਨ ਮੂਲ ॥ ਐਵੇਂ ਕੋਈ ਵੀਰ ਨ ਕਬਜ਼ਾ ਕਰੇ ਫ਼ਜ਼ੂਲ ॥ ੨ ॥
ਭਾਈ ਲੱਧਾਸਿੰਘ ਨੂੰ ਛਾਪਨ ਦਾ ਅਧਿਕਾਰ ॥ ਛਾਪੇ ਆੱਗਜਾ ਲੈਕੇ ਅੱਖਾਂ ਜਿਤਨੀ ਵਾਰ ॥ ੩ ॥
ਗੁਰਅੰਗਦਦਾਹਾਲਹੁਣ 'ਗੁਰ ਅੰਗਦ ਪ੍ਰਕਾਸ਼'॥ ਲਿਖਾਂ ਜੇ ਗੁਰ ਲਿਖਵਾਯਾ ਰੱਖਾਂ ਹਿਰਦੇ ਆਸ ॥ ੪ ॥
ਸ੍ਰੀ ਗੁਰ ਪੰਥ ਦਯਾਲੂਆ ਬਖ਼ਸ਼ੀਂ ਹੋ ਕਿਰਪਾਲ ॥ ਨਿਭ ਜਾਵੇ ਹੁਣ ਉਮਰ ਜੋ ਗੁਰ ਸਿੱਖੀ ਦੀ ਚਾਲ ॥ ੫ ॥

ਮੇਰੀ ਬੇਨਤੀ

ਸਮਾ ਤੇਜ਼ ਰਫ਼ਤਾਰ ਤੇ ਚੱਲ ਰਿਹਾ ਹਰ ਕੋਈ ਅਗ੍ਹਾਂ ਹੀ ਕਦਮ ਵਧਾਂਵਦਾ ਏ
ਦਿਨੋ ਦਿਨ ਹੈ ਵਿੱਦਯਾ ਫੈਲ ਰਹੀ ਸਮਾ ਰੋਸ਼ਨੀ ਦਾ ਪਿਆ ਆਂਵਦਾ ਏ
ਵੱਡੀ ਲੋੜ ਹੈ ਕਵੀਆਂ ਸ਼ਾਇਰਾਂ ਦੀ ਲਿਖਯਾ ਜਿਨ੍ਹਾਂ ਦਾ ਦੇਸ ਜਗਾਂਵਦਾ ਏ
ਪਰ ਬਹੁਤ ਥੋੜੇ ਦਿਲੋਂ ਲਿਖਨ ਵਾਲੇ ਬਹੁਤੇ ਲੋੱਕਾਂ ਨੂੰ ਨਾਮ ਨ ਭਾਂਵਦਾ ਏ
ਫੜਯਾ ਬਹੁਤਿਆਂ ਨੇ ਤਾਂ ਹੈ ਕਸਬ ਏਹੋ ਜੇ ਕਵੀ ਕੋਈ ਮਗ਼ਜ਼ ਚਵਾਂਵਦਾ ਏ
ਲੋੜ ਪੰਥ ਦੀ ਵੇਖ ਕੇ ਕਰ ਹਿੰਮਤ ਨਵਾਂ ਪੁਸਤਕ ਕੋਈ ਰਚਾਂਵਦਾ ਏ
ਓਹ ਛਪ ਕੇ ਪਾਂਵਦਾ ਕਦਰ ਜੇ ਕਰ ਦੂਜੇ ਕਵੀ ਨੂੰ ਨਹੀਂ ਸੁਖਾਂਵਦਾ ਏ
ਓਹ ਝਟ ਹੀ ਓਸ ਦੀ*ਨਕਲ ਕਰਕੇ ਭੰਨ ਤੋੜ ਉਸਤਈਂ ਗਵਾਂਵਦਾ ਏ
ਓਹੋ ਕਾਫ਼ੀਏ ਓਹੋ ਮਜ਼ਮੂਨ ਸਤਰਾਂ ਸਿਰ ਨਾਵੇਂ ਭੀ ਓਹੋ ਰਖਾਂਵਦਾ ਏ

---

* ਦੇਖੋ ਅੰਮ੍ਰਿਤਸਰ ਜੀ ਵਿਚ ਛਪਯਾ ਹੋਯਾ ਵੱਡਾ ਖ਼ਾਲਸਾ ਸਿਦਕ ਜੋ ਦਾਸ ਦੇ ਬਨਾਏ 'ਸਿਦਕ ਖ਼ਾਲਸਾ' ਦੀ ਹੂਬਹੂ ਨਕਲ ਹੈ ਤੇ ਅਤਿ ਬੇ ਰਸਾ ਕਰ ਦਿਤਾ ਹੈ। ਫੇਰ ਦੇਖੋ 'ਸੂਰਬੀਰ ਸਪੁੱਤ੍ਰ' ਤੇ ਵੱਡਾ ਬੀਰ ਸਪੁੱਤ੍ਰ ਜੋ ਦੋਵੇਂ ਗ੍ਰੰਥ ਹੀ ਦਾਸ ਦਾ ਨਾਮ ਰੱਖ ਕੇ ਤੇ ਦਾਸ ਦੇ ਬਣੇ ਹੋਏ 'ਬੀਰ ਸਪੁੱਤ੍ਰ' ਦੀ ਨਕਲ ਕੀਤੇ ਗਏ ਹਨ ਸਤਰਾਂ ਨੂੰ ਅੱਗੇ ਪਿਛੇ ਕਰ ਅਤਯੰਤ ਬੇ ਤੁੱਕੇ ਤੇ ਬੇ ਰਸੇ ਕਰ ਦਿਤੇ ਹਨ॥

ਏਸ ਵਾਸਤੇ ਪ੍ਰੇਮੀ ਸੱਜਨ ਜਿਨ੍ਹਾਂ ਨੂੰ ਦਾਸ ਦੇ ਬਨਾਏ ਗ੍ਰੰਥ ਪੜ੍ਹਨ ਦਾ ਪਯਾਰ ਹੈ ਓਹ ਦਾਸ ਦਾ ਪੂਰਾ ਪਤਾ ਲਿਖਕੇ ਮੰਗਯਾ ਕਰਨ॥ ਦਾਸ ਦਾ ਪਤਾ:- ਕਰਤਾਰਸਿੰਘ ਗਜਾਨੀ 'ਕਲਾਸਵਾਲੀਆ'

ਇਕ ਦੋ ਹਰਫ਼ ਵਧਾਕੇ ਨਾਮ ਅੰਦਰ ਓਸੇ ਸਾਈਜ਼ ਤੇ ਰਖ ਛਪਾਂਵਦਾ
ਪਹਿਲੇ ਕਵੀ ਦੇ ਨਾਮ ਨੂੰ ਕੱਢ ਵਿਚੋਂ ਨਾਮ ਆਪਨਾ ਚਾਇਰਖਾਂਵਦਾ
ਲੋਕਾਂ ਮੂਰਖਾਂ ਦੇ ਵਿਚ ਬੈਠ ਕਰਕੇ ਸ਼ੇਖੀ ਆਪਨੀ ਫੇਰ ਜਤਾਂਵਦਾ
ਪਰ ਸੋਚਦਾ ਨਹੀਂ ਓਹ ਪੁਰਸ਼ ਭੁਲਾ ਭਾਰ ਪਾਪ ਦਾ ਸਿਰ ਉਠਾਂਵਦਾ
ਕੀਤੀ ਜਿਸਨੇ ਮਿਹਨਤ ਹੈ ਪਹਿਲਾਂ ਓਹਦੇ ਨਾਮ ਦੇ ਤਈਂ ਗਵਾਂਵਦਾ
ਨਾਲੇ ਦਿਲ ਦੇ ਵਿਚ ਨਹੀਂ ਸ਼ਰਮ ਖਾਂਦਾ ਜਦੋਂ ਪੀਸੇ ਦਾ ਪੀਸਨਾ ਪਾਂਵਦਾ
ਮੁਫ਼ਤ ਵਿਚ ਸਰੀਰ ਨੂੰ ਤੋੜਦਾ ਏ ਨਾਲੇ ਚੱਕੀ ਦੇ ਤਈਂ ਘਸਾਂਵਦਾ
ਕਿਉਂ ਨਹੀਂ ਹੋਰ ਗੀਤ ਕੋਈ ਨਵਾਂ ਰਚਦਾ ਚਰਗਲਾਂ ਚੱਟਕੇ ਝੱਟ ਲੰਘਾਂਵਦਾ
ਰਸ ਪਹਿਲੇ ਦੇ ਵਿਚ ਚਾ ਭੰਗ ਪਾਂਦਾ ਵਿਦਵਾਨਾਂ ਦੇ ਤਈਂ ਹਸਾਂਵਦਾ
ਇਹ ਚਾਲ ਭੈੜੀ ਇਸੇ ਦੇਸ ਅੰਦਰ ਕ੍ਰਿਤਘਨ ਦਾ ਦੇਸ ਸਦਾਂਵਦਾ
ਦੂਜੇ ਦੇਸਾਂ ਦੇ ਵਿਚ ਕਰਤਾਰਸਿੰਘਾ ਇਹ ਐਬ ਨ ਨਜ਼ਰੀਂ ਆਂਵਦਾ

### ਹਿਰਸੀ ਕਵੀਆਂ ਅੱਗੇ ਬੇਨਤੀ

ਜੇਕਰ ਰੱਬ ਦੇਵੇ ਵਿਚ ਕੁਝ ਹਿੰਮਤ ਲਾਭ ਪੰਥ ਦੇ ਤਈਂ ਪੁਚਾਓ ਵੀਰੋ
ਨਵੇਂ ਨਵੇਂ ਗੀਤ ਤਯਾਰ ਕਰਕੇ ਸੁੱਤੇ ਪੰਥ ਦੇ ਤਈਂ ਜਗਾਓ ਵੀਰੋ
ਜਿਹੜੀ ਗੱਲ ਦੀ ਪੰਥ ਵਿਚ ਲੋੜ ਦਿੱਸੇ ਓਸ ਲੋੜ ਨੂੰ ਪੂਰਾ ਕਰਾਓ ਵੀ
ਪਰ ਪਹਿਲਯਾਂ ਪੀਸਿਆਂ ਆਟਿਆਂ ਦਾ ਪੀਹਨਾ ਪਾ ਨ ਸਗੋਂ ਉਡਾਓ ਵੀ
ਜੇਕਰ ਓਸੇ ਦਾ ਪੀਹਨਾ ਸੁਖੱਲ ਦਿੱਸੇ ਨਵਾਂ ਨਾਮ ਕੋਈ ਹੋਰ ਰਖਾਓ ਵੀ
ਅਗਲੇ ਛਪੇ ਗੀਤ ਤੇ ਚੱਲਦੇ ਨੂੰ ਐਵੇਂ ਨਹੀਂ ਨੁਕਸਾਨ ਪੁਚਾਓ ਵੀ
ਭੁੱਲਨਹਾਰ ਬੇਸ਼ੱਕ ਨੇ ਜੀਵ ਸਾਰੇ ਜੇ ਕਿਸੇ ਦਾ ਨੁਕਸ ਭਕਾਓ ਵੀ
ਓਦੂੰ ਵੱਖਰੀ ਸ਼ਕਲ ਹੋਰ ਢੰਗ ਉਤੇ ਰੰਗ ਆਪਨਾ ਚਾਹੜ ਦਿਖਾਓ ਵੀ
ਪਰ ਗਾਂਢੇ ਉਤੇ ਗਾਂਢਾ ਲਾ ਕਰਕੇ ਅਗਲੇ ਮੂਲੋਂ ਭੀ ਨ ਗਵਾਓ ਵੀ
ਲਹੂ ਲਾਕੇ ਆਪਨੇ ਕੱਪੜੇ ਤੇ ਐਵੇਂ ਲੱਤ ਸ਼ਹੀਦੀਂ ਅੜਾਓ ਵੀ
ਦੁਨੀਆਂ ਚਤਰ ਜੋ ਸਭ ਕੁਝ ਸਮਝ ਜਾਂਦੀ ਭਾਵੇਂ ਲੱਖਾਂ ਹੀ ਪਾਜ ਬਨਾਓ ਵੀ
ਪਰਖ ਲੈਣ ਸਰਾਫ਼ ਕਰਤਾਰਸਿੰਘਾ ਸੋਨੇ ਵਿਚ ਮੁਲੱਮਾਂ ਰਲਾਓ ਵੀ